# ਅਕਾਲੀ ਕੌਰ ਸਿੰਘ

## ਜੀਵਨ, ਵਿਅਕਤਿਤ੍ਵ ਤੇ ਸਾਹਿਤ-ਰਚਨਾ

ਹਿੰਮਤ ਸਿੰਘ



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਅਕਾਲੀ ਕੌਰ ਸਿੰਘ

## ਜੀਵਨ, ਵਿਅਕਤਿਤ੍ਵ ਤੇ ਸਾਹਿਤ-ਰਚਨਾ



ਹਿੰਮਤ ਸਿੰਘ



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਭੂਮਿਕਾ
## (ਪਹਿਲੀ ਵਾਰ ਦੀ)

ਅਕਾਲੀ ਕੌਰ ਸਿੰਘ ਜੀ ਦਾ ਦੇਹਾਂਤ ਪਟਿਆਲਾ ਵਿਖੇ 23 ਜਨਵਰੀ 1953 ਨੂੰ ਹੋਇਆ ਸੀ; ਇਹ ਕਲ੍ਹ ਦੀ ਗੱਲ ਹੈ। ਅਨੇਕਾਂ ਸਹਵਰਤੀ ਹੁਣ ਹਨ ਜਿਹੜੇ ਆਪ ਨਾਲ ਤੁਰਦੇ-ਫਿਰਦੇ, ਹੰਢਦੇ-ਵਰਤਦੇ, ਤੇ ਗੱਲਾਂ-ਬਾਤਾਂ ਕਰਦੇ ਰਹੇ ਹਨ; ਅਨੇਕਾਂ ਨੇ ਆਪ ਦੇ ਦਰਸ਼ਨ ਕੀਤੇ ਹਨ। ਆਪ ਦੇ ਕੁਝ ਸਾਕ-ਸੰਬੰਧੀ ਪਟਿਆਲਾ ਵਿਖੇ ਹੁਣ ਵੀ ਵਸਦੇ ਹਨ। ਅਕਾਲੀ ਜੀ ਦੇ ਭਤੀਜੇ ਸ. ਜੁਗਿੰਦਰ ਸਿੰਘ ਇਕ ਸੁਹਿਰਦ ਸਜਣ ਹਨ। ਪਰ ਤਦ ਵੀ ਇਉਂ ਪ੍ਰਤੀਤ ਹੁੰਦਾ ਹੈ ਕਿ ਜਿਸ ਮਹਾਂਪੁਰਖ ਦੀ ਜੀਵਨ-ਕਥਾ ਇਥੇ ਅੰਕਤ ਕੀਤੀ ਗਈ ਹੈ, ਉਹ ਕੋਈ ਅਰਸ਼ਵਾਸੀ ਸੀ, ਫਰਸ਼ਵਾਸੀ ਨਹੀਂ ਸੀ; ਕੋਈ ਦੇਵਤਾ ਸੀ, ਸਾਡੇ ਵਰਗਾ ਮਨੁਖ ਨਹੀਂ ਸੀ। ਉਸ ਦੀ ਜੀਵਨ-ਕਥਾ ਅਦਭੁਤ ਹੈ, ਜਿਵੇਂ ਪੂਰਨ ਕਰਮਯੋਗੀ ਸੰਤਾਂ, ਮਹਾਤਮਾਂ ਦੀ ਹੁੰਦੀ ਹੈ, ਜੋ ਆਪਣਾ ਆਪ ਮਾਨਵ-ਸੇਵਾ ਦੇ ਅਰਪਣ ਕਰ ਚੁਕੇ ਹੁੰਦੇ ਹਨ। ਇਹ ਕਥਾ ਧਰਤੀ ਤੇ ਤੁਰਦੇ ਫਿਰਦੇ ਫਰਿਸ਼ਤੇ ਦੀ ਹੈ। ਅਕਾਲੀ ਕੌਰ ਸਿੰਘ ਜੀ ਸਾਧੂ ਸਨ, ਸਮਾਜ ਸੁਧਾਰਕ ਸਨ, ਪੰਥ ਹਿਤੈਸ਼ੀ ਸਨ, ਕਸ਼ਮੀਰੀ ਜਨਤਾ ਦਾ ਦਰਦ ਰਖਦੇ ਸਨ, ਦੇਸ਼-ਭਗਤ ਸਨ, ਦੂਰਦਰਸ਼ੀ ਸਾਹਿਤਕਾਰ ਸਨ, ਸੂਝਵਾਨ ਸੰਪਾਦਕ ਸਨ, ਉੱਜਲ-ਦੀਦਾਰੀ, ਕਥਨੀ-ਕਰਨੀ ਦੇ ਪੂਰੇ ਆਲਮ-ਬਾਅਮਲ ਪ੍ਰਚਾਰਕ ਸਨ, ਗ੍ਰਹਸਤ ਵਿਚ ਉਦਾਸ ਰਹਿਣ ਵਾਲੇ ਰਾਜ ਜੋਗੀ ਸਨ ਜੋ ਦਿਲ ਦੇ ਮੀਰ ਸਨ ਅਤੇ ਪੀਰ ਕਰਕੇ ਸਤਿਕਾਰੇ ਜਾਂਦੇ ਸਨ।

ਹੱਥਲੀ ਪੁਸਤਕ ਦੇ ਸੰਕਲਨ, ਉਤਪਤੀ ਤੇ ਰਚਨਾ ਦੀ ਵਿਥਿਆ ਇਸ ਤਰ੍ਹਾਂ ਹੈ। ਸ੍ਰੀ ਮਾਨ ਗਿਆਨੀ ਖੇਮ ਸਿੰਘ ਜੀ ਅਕਾਲੀ ਕੌਰ ਸਿੰਘ ਜੀ ਦੇ ਭਾਣਜੇ ਹਨ। ਆਪ ਚਕਾਰ ਆਸ਼੍ਰਮ ਦੇ ਸੁਪਰਿੰਟੈਂਡੈਂਟ ਵੀ ਰਹੇ ਹਨ। ਫਿਰ ਆਪ ਅਧਿਆਪਕ ਸਨ। ਇਸ ਵੇਲੇ ਆਪ ਸਹਿਤ ਪਰਿਵਾਰ ਪਟਿਆਲਾ ਵਿਖੇ ਹੀ ਰਹਿੰਦੇ ਹਨ* (ਮਕਾਨ ਨੰ: 683, ਤ੍ਰਿਪੜੀ ਟਾਊਨ, ਪਟਿਆਲਾ)। ਆਪ ਨੇ ਆਪਣੇ ਉਤਸਾਹ ਨਾਲ ਅਕਾਲੀ ਜੀ ਦੀ ਜੀਵਨੀ ਲਿਖੀ। ਆਪ ਨੇ ਜੀਵਨੀ ਦਾ ਖਰੜਾ ਪੰਜਾਬੀ ਯੂਨੀਵਰਸਿਟੀ ਨੂੰ ਪੇਸ਼ ਕੀਤਾ ਅਤੇ ਛਾਪਣ ਤੇ ਪ੍ਰਕਾਸ਼ਤ ਕਰਨ ਲਈ ਬੇਨਤੀ ਕੀਤੀ। ਉਸ ਖਰੜੇ ਵਿਚ ਬੜੀ ਅਮੋਲਕ ਸਾਮੱਗ੍ਰੀ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦੀ ਸਲਾਹਕਾਰ ਕਮੇਟੀ ਨੇ ਉਸ ਖਰੜੇ ਨੂੰ ਉਸ ਦੇ ਆਪਣੇ ਰੂਪ ਵਿਚ ਪ੍ਰਕਾਸ਼ਤ ਕਰਨਾ ਸੰਭਵ ਨਾ ਸਮਝਿਆ ਪਰ ਇਹ ਗੱਲ ਉਸ ਤੋਂ ਹੀ ਪ੍ਰੇਰਿਤ ਹੋ ਕੇ ਅਨੁਭਵ ਅਤੇ ਦ੍ਰਿੜ੍ਹ ਕੀਤੀ ਕਿ ਯੂਨੀਵਰਸਿਟੀ ਆਪ ਅਕਾਲੀ ਜੀ ਦੀ ਜੀਵਨੀ ਪ੍ਰਕਾਸ਼ਿਤ ਕਰੇ ਜਿਸ ਵਿਚ ਜਿਥੇ ਉਨ੍ਹਾਂ ਦੀ ਜੀਵਨੀ ਤੇ ਵਿਅਕਤਿਤ੍ਵ ਤੇ ਪੂਰਾ ਬੱਲ

*ਹੁਣ ਸੁਰਗਵਾਸ ਹੋ ਚੁੱਕੇ ਹਨ।

ਦਿੱਤਾ ਜਾਵੇ ਉਥੇ ਉਨ੍ਹਾਂ ਦੀ ਸਾਹਿਤਕ ਰਚਨਾ ਦਾ ਮੁਲੰਕਣ ਵੀ ਕੀਤਾ ਜਾਵੇ। ਇਸ ਨਿਰਣੇ ਪਿਛੇ ਕੰਮ ਕਰਦੀ ਇਕ ਭਾਵਨਾ ਇਹ ਵੀ ਸੀ ਕਿ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਗੁਰੂ ਗ੍ਰੰਥ ਸਾਹਿਬ ਸੰਬੰਧੀ ਹਵਾਲਾ ਤੇ ਸੰਕੇਤ ਸਾਹਿਤ (Reference Literature) ਦਾ ਨਿਰਮਾਣ ਕਰ ਰਿਹਾ ਹੈ ਉਥੇ ਜੋ ਮਹਾਂਪੁਰਖ ਪਹਿਲਾਂ ਗੁਰੂ ਗ੍ਰੰਥ ਸਾਹਿਬ ਸੰਬੰਧੀ ਹਵਾਲਾ ਸਾਹਿਤ ਦਾ ਨਿਰਮਾਣ ਕਰ ਚੁਕੇ ਹਨ, ਉਨ੍ਹਾਂ ਨੂੰ ਸ਼ਰਧਾਂਜਲੀ ਅਰਪਣ ਕਰੇ। ਇਸ ਸ਼ਰਧਾਂਜਲੀ ਲਈ ਅਕਾਲੀ ਜੀ ਦਾ ਪਵਿਤ੍ਰ ਨਾਮ ਹੀ ਇਸ ਉੱਪਰ ਦੱਸੀ ਸਥਿਤੀ ਅਨੁਸਾਰ ਸਾਮ੍ਹਣੇ ਆ ਜਾਣਾ ਕੁਦਰਤੀ ਸੀ। 'ਸ੍ਰੀ ਗੁਰੂ ਸਬਦ ਰਤਨ ਪ੍ਰਕਾਸ਼' ਰਚਨਾ ਦੇ ਰੂਪ ਵਿਚ ਆਪ ਦੀ ਕੀਤੀ ਅਕਾਦਮਿਕ ਸੇਵਾ ਮਹਾਨ ਹੈ। ਸੋ ਇਹ ਨਿਰਣਾ ਹੋ ਗਿਆ ਤੇ ਕੰਮ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦੇ ਸਪੁਰਦ ਹੋ ਗਿਆ।

ਮੈਨੂੰ ਇਸ ਯੋਜਨਾ ਨੂੰ ਪੂਰੇ ਕਰਨ ਲਈ ਆਪਣੇ ਸਹਿਯੋਗੀ ਸ. ਹਿੰਮਤ ਸਿੰਘ ਜੀ ਦਾ ਖਿਆਲ ਆਉਣਾ ਬਹੁਤ ਕੁਦਰਤੀ ਸੀ। ਉਹ ਵੀ ਕਸ਼ਮੀਰ ਦੇ ਜੰਮ-ਪਲ ਹਨ। ਉਨ੍ਹਾਂ ਅਕਾਲੀ ਜੀ ਦੇ ਨੇੜਿਓਂ ਦਰਸ਼ਨ ਵੀ ਕੀਤੇ ਹਨ, ਉਨ੍ਹਾਂ ਦੇ ਬਚਨ ਸੁਣੇ ਹਨ, ਉਨ੍ਹਾਂ ਦੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਹਨ। ਉਹ ਵੀ ਬ੍ਰਾਹਮਣ ਵਿਰਸੇ ਵਿਚੋਂ ਸਿੰਘ ਸਜੇ ਹਨ। ਮੈਨੂੰ ਉਹ ਇਹ ਜੀਵਨੀ ਲਿਖਣ ਲਈ ਹਰ ਤਰ੍ਹਾਂ ਯੋਗ ਜਾਪੇ।

ਸ੍ਰੀ ਮਾਨ ਗਿਆਨੀ ਖੇਮ ਸਿੰਘ ਜੀ ਦਾ ਖਰੜਾ ਸਾਡੇ ਪਾਸ ਸੀ। ਇਹ ਬਹੁਤ ਸਾਰੀ ਸਹਾਇਤਾ ਦੇ ਸਕਦਾ ਸੀ। ਸ. ਅਤਰ ਸਿੰਘ ਅਕਾਲੀ ਜੀ ਦੇ ਬੜੇ ਪ੍ਰੀਤਵਾਨ ਹਨ; ਉਨ੍ਹਾਂ ਨੇ ਆਪ ਜੀ ਦੀ ਜੀਵਨ ਕਥਾ 'ਜੀਵਨ ਬ੍ਰਿਤਾਂਤ' ਦੇ ਰੂਪ ਵਿਚ ਪ੍ਰਕਾਸ਼ਿਤ ਕੀਤੀ ਹੋਈ ਹੈ। ਉਸ ਪੁਸਤਕ ਤੋਂ ਬੜੀ ਸਹਾਇਤਾ ਮਿਲੀ ਹੈ। ਸ. ਅਤਰ ਸਿੰਘ ਜੀ ਤੇ ਉਨ੍ਹਾਂ ਦੀ ਸੁਪਤਨੀ ਬੀਬੀ ਭਾਗਵੰਤ ਕੌਰ ਜੀ ਨੇ ਅਕਾਲੀ ਜੀ ਦੀਆਂ ਕਈ ਵਸਤਾਂ ਸੁਰੱਖਿਅਤ ਰਖੀਆਂ ਹੋਈਆਂ ਹਨ* ਜਿਨ੍ਹਾਂ ਵਿਚੋਂ ਆਪ ਦੇ ਹੱਥ ਲਿਖਤੀ ਕੁਝ ਲੇਖ ਤੇ ਹੋਰ ਖਤ-ਪਤ੍ਰ ਸਨ। ਆਪ ਨੇ ਬੜੀ ਉਦਾਰਤਾ ਸਹਿਤ ਉਹ ਸਾਮੱਗ੍ਰੀ ਵੀ ਸਾਨੂੰ ਦਿਖਾਈ ਤੇ ਉਸ ਵਿਚੋਂ ਕੁਝ ਭਾਗ ਵਰਤਨ ਦੀ ਖੁਲ੍ਹ ਵੀ ਦਿੱਤੀ। ਗਿਆਨੀ ਗੁਰਦਿਤ ਸਿੰਘ ਜੀ ਦਾ ਅਕਾਲੀ ਜੀ ਨਾਲ ਬਹੁਤ ਨਿਕਟੀ ਸੰਬੰਧ ਰਿਹਾ ਹੈ ਅਤੇ ਆਪ ਉਨ੍ਹਾਂ ਦੀ ਜੀਵਨੀ ਲਿਖਣ ਦਾ ਉਪਰਾਲਾ ਕਰ ਰਹੇ ਸਨ। ਆਪ ਦੇ ਪੱਤਰ "ਪ੍ਰਕਾਸ਼" ਵਿਚ ਅਕਾਲੀ ਜੀ ਬਾਰੇ ਬਹੁਤ ਸਾਰੇ, ਜਾਣਕਾਰੀ ਨਾਲ ਭਰਪੂਰ, ਲੇਖ ਛਪਦੇ ਰਹੇ ਹਨ। ਇਨ੍ਹਾਂ ਦਾ ਸਹਿਯੋਗ ਸਾਨੂੰ ਪ੍ਰਾਪਤ ਹੋ ਗਿਆ ਅਤੇ ਸਾਮੱਗ੍ਰੀ ਵੀ ਮਿਲ ਗਈ। ਯੂਨੀਵਰਸਿਟੀ ਦੀ ਭਾਈ ਮੋਹਨ ਸਿੰਘ ਵੈਦ ਲਾਇਬ੍ਰੇਰੀ ਵਿਚੋਂ ਅਕਾਲੀ ਜੀ ਦੀਆਂ ਰਚਨਾਵਾਂ ਮਿਲ ਗਈਆਂ। ਆਪ ਦੀ ਪੁਸਤਕ 'ਇਸਤ੍ਰੀ ਸੰਕਟ ਮੋਚਨ' ਦੀ ਕਾਪੀ ਸਿੰਘ ਸਭਾ ਸ਼ਿਮਲੇ ਨੇ ਕੁਝ ਸਮੇਂ ਲਈ ਸਾਨੂੰ ਦੇ ਦਿੱਤੀ। ਪਤਰਾਂ ਵਿਚੋਂ ਆਪ ਜੀ ਬਾਰੇ ਬਹੁਤ ਸਾਰੀ ਜਾਣਕਾਰੀ ਪ੍ਰਾਪਤ ਹੋ ਗਈ, ਜਿਵੇਂ ਕਿ :

1. ਗੁਰਮਤਿ ਦੇ ਮਸਲਿਆਂ ਵਿਚ ਆਪ ਦੀ ਗੂੜ੍ਹੀ ਦਿਲਚਸਪੀ,
2. ਸਿੱਖ ਰਾਜਨੀਤੀ ਦੇ ਸੁਧਾਰ ਵਿਚ ਆਪ ਦੀ ਲਗਨ,
3. ਕਸ਼ਮੀਰ ਦੇ ਸ਼ਰਨਾਰਥੀਆਂ ਦੀ ਭਲਾਈ ਲਈ ਆਪ ਵੱਲੋਂ ਸਹੇ ਗਏ ਕਸ਼ਟਾਂ ਦਾ ਵੇਰਵਾ, ਆਦਿ ਬਾਰੇ।

---

*ਭਾਗ ਜੀ ਨੇ ਅਕਾਲੀ ਜੀ ਦੀ ਸ੍ਰੀ ਸਾਹਿਬ, ਪੱਟੂ ਦਾ ਕੋਟ-ਪਜਾਮਾ, ਲਿਖਤ-ਨਮੂਨੇ, ਫੋਟੋ ਆਦਿ ਯੂਨੀਵਰਸਿਟੀ ਮਿਊਜ਼ੀਅਮ ਵਿਚ ਸੁਰੱਖਿਅਤ ਕਰਨ ਲਈ ਭੇਟ ਕਰ ਦਿੱਤੇ ਸੀ।

ਇਸ ਸਾਰੀ ਸਾਮੱਗ੍ਰੀ ਨੂੰ ਵਰਤ ਕੇ ਇਹ ਪੁਸਤਕ ਤਿਆਰ ਹੋਈ ਹੈ। ਪ੍ਰਥਮ ਰੂਪ ਵਿਚ ਧੰਨਵਾਦ ਸ੍ਰੀ ਮਾਨ ਗਿਆਨੀ ਖੇਮ ਸਿੰਘ ਜੀ ਦਾ ਹੈ, ਪਰ ਹੋਰ ਸਭ ਦੇ ਵੀ ਅਸੀਂ ਬਹੁਤ ਧੰਨਵਾਦੀ ਹਾਂ।

ਅਕਾਲੀ ਕੌਰ ਸਿੰਘ ਜੀ ਦੀ ਕਲਮੀ ਘਾਲਨਾ ਬਹੁਤ ਮਹਾਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਤੁਕ-ਤਤਕਰਾ ਤਿਆਰ ਕਰਨ ਲਈ ਇਕੱਲੇ ਨੂੰ ਦਰਜਨਾ ਬੰਦਿਆਂ ਦਾ ਕੰਮ ਕਰਨਾ ਪਿਆ ਹੋਣਾ ਹੈ ਅਤੇ ਕਲਮ ਨੂੰ ਨਿਰੰਤਰ ਚਲਾਣਾ ਪਿਆ ਹੋਣਾ ਹੈ। ਇਹ ਸਾਹਿਤ 'ਸਿਰਜਣਾ' ਦਾ ਕਾਰਜ ਨਹੀਂ ਸੀ, 'ਸੰਪਾਦਕੀ' ਕਰਵਤ ਹੈ, ਪਰ ਮਹਾਨ ਕਰਤਵ, ਜੋ ਕੋਈ ਸੂਰਮਾ ਹੀ ਨਿਭਾ ਸਕਦਾ ਹੈ। ਇਸ ਤਤਕਰੇ ਤੋਂ ਅਨੇਕਾਂ ਹੀ ਜਿਗਿਆਸੂ, ਵਿਦਵਾਨ ਤੇ ਖੋਜੀ ਲਾਭ ਉਠਾਂਦੇ ਰਹਿਣਗੇ ਅਤੇ ਇਹ ਕੰਮ ਸਦਾ ਹੀ ਮਹਾਨ, ਤਾਜ਼ਾ, ਲਾਹੇਵੰਦਾ ਤੇ ਲੋੜੀਂਦਾ ਰਹੇਗਾ। ਇਹ ਮਿਹਨਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਰ ਵਾਕ ਦੀ ਦੱਸ ਸਦਾ ਪਾਉਂਦੀ ਰਹੇਗੀ। ਕਿਤੇ ਕੋਈ ਹੋਰ ਸਿਰੜੀ ਉਠੇਗਾ ਜੋ ਹਰ ਚਰਣ ਦੀ ਤੁਕ ਦਾ ਪੂਰਾ ਰੂਪ ਹੀ ਦਰਜ ਕਰਕੇ ਤਤਕਰਾ ਛਾਪ ਦੇਵੇਗਾ। ਕਿਸੇ ਤੁਕ ਦਾ ਆਰੰਭਕ ਸ਼ਬਦ ਪਤਾ ਹੋਵੇ ਤਾਂ ਸਾਰੀ ਤੁਕ ਲਭਣ ਲਈ ਇਸ ਤਤਕਰੇ ਤੋਂ ਪਤਾ ਲਗ ਸਕਦਾ ਹੈ ਕਿ ਉਹ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਥੇ ਵਿਦਮਾਨ ਹੈ। ਤਤਕਰੇ ਤੋਂ ਸਾਰੀ ਤੁਕ ਨਹੀਂ ਮਿਲ ਸਕਦੀ ਉਸ ਦਾ ਥਹੁ ਪਤਾ ਮਿਲ ਸਕਦਾ ਹੈ। ਕਈ ਵਾਰੀ ਇਹ ਵੀ ਹੁੰਦਾ ਹੈ ਕਿ ਕਿਸੇ ਨੂੰ ਚਰਣ ਜਾਂ ਤੁਕ ਦਾ ਪਿਛਲਾ ਅੱਧਾ ਹਿਸਾ ਯਾਦ ਹੁੰਦਾ ਹੈ ਤੇ ਉਸ ਨੂੰ ਪਹਿਲੇ ਅੱਧੇ ਹਿਸੇ ਦੀ ਭਾਲ ਹੁੰਦੀ ਹੈ। ਕੋਈ ਸੂਰਮਾ ਤੁਕਾਂ ਦੇ ਪਿਛਲੇ ਅੱਧੇ ਭਾਗ ਅਨੁਸਾਰ ਵੀ ਤਤਕਰਾ ਬਣਾ ਦੇਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ਬਦ ਅਨੁਕ੍ਰਮਣਿਕਾ ਇਸੇ ਵਿਭਾਗ ਨੇ ਪ੍ਰਕਾਸ਼ਿਤ ਕੀਤੀ। ਅਮਲੀ ਤੌਰ ਤੇ ਉਸ ਤੋਂ ਪੂਰਾ ਲਾਭ ਪੰਨਿਆਂ ਦੀ ਦੱਸ ਨਾ ਹੋਣ ਕਰਕੇ ਨਹੀਂ ਹੋ ਰਿਹਾ। ਕਿਧਰੇ ਕੋਈ ਇਸ ਹਵਾਲਾ ਪੁਸਤਕ ਦੀ ਘਾਟ ਵੀ ਪੂਰੀ ਕਰ ਸਕੇਗਾ। ਇਹ ਐਸੇ ਸਾਹਿਤਕ ਕਾਰਜ ਹਨ ਜਿਨ੍ਹਾਂ ਲਈ ਵੱਡੇ ਜਿਗਰੇ ਦੀ ਲੋੜ ਹੈ, ਲੰਮੀ ਘਾਲਣਾ ਦੀ ਲੋੜ ਹੈ। ਅਕਾਲੀ ਜੀ ਨੇ ਪੂਰੀ ਸੰਸਥਾ ਦਾ ਕੰਮ ਕਰ ਵਿਖਾਇਆ ਹੈ, ਅਨੁਕ੍ਰਮਣਿਕਾ ਦੇ ਕਰਤਾ ਡਾ. ਗੁਰਚਰਨ ਸਿੰਘ ਜੀ ਨੇ ਪੂਰੀ ਟੀਮ ਦਾ ਕੰਮ ਕਰ ਦਸਿਆ ਹੈ। ਅਕਾਲੀ ਜੀ ਨੇ ਭਾਈ ਗੁਰਦਾਸ ਜੀ ਦੀਆਂ ਵਾਰਾਂ, ਕਬਿਤ ਸਵੱਈਆਂ, ਦਾ ਵੀ ਤੁਕ-ਤਤਕਰਾ ਤਿਆਰ ਕੀਤਾ ਸੀ। ਆਕਾਰ ਤੇ ਪ੍ਰਕਾਰ ਕਰਕੇ ਇਹ ਵੀ ਸੰਸਥਾ ਦਾ ਕੰਮ ਹੈ। ਇਨ੍ਹਾਂ ਤਤਕਰਿਆਂ ਨੇ ਚਿੰਤਕਾਂ, ਖੋਜੀਆਂ ਤੇ ਸਾਹਿਤਕਾਰਾਂ ਦਾ ਰਾਹ ਮੋਕਲਾ ਤੇ ਸਾਫ ਕੀਤਾ ਹੈ, ਉਨ੍ਹਾਂ ਦਾ ਸਮਾਂ ਬਚਾਇਆ ਹੈ, ਉਨ੍ਹਾਂ ਲਈ ਖੋਜ-ਸਹਾਇਕ ਦਾ ਕੰਮ ਕੀਤਾ ਹੈ।

ਅਕਾਲੀ ਜੀ ਨੇ ਮਨੋਰੰਜਨ ਲਈ ਕੋਈ ਸਾਹਿਤ ਨਹੀਂ ਰਚਿਆ। ਜੋ ਮੌਲਿਕ ਰਚਨਾ ਕੀਤੀ ਹੈ ਉਹ ਸਮੇਂ ਦੀ ਦੀਰਘ ਲੋੜ ਅਨੁਸਾਰ ਤੇ ਸਿਖੀ ਦੀ ਸੇਵਾ ਲਈ ਕੀਤੀ ਹੈ, ਉਹ ਲੋਕ-ਦਰਦ ਵਿਚੋਂ ਉਪਜੀ ਹੈ, ਉਸ ਵਿਚ ਲੋਕਾਂ ਦੇ ਹਾੜ੍ਹੇ ਤੇ ਹੀਲੇ, ਆਸ਼ਾ ਤੇ ਨਿਰਾਸ਼ਾ, ਦੁਖ ਤੇ ਦਰਦ ਹਨ। 'ਹਜ਼ੂਰੀ ਸਾਥੀ', 'ਇਸਤ੍ਰੀ ਸੰਕਟ ਮੋਚਨ' ਤੇ ਬਹੁਤ ਸਾਰੇ 'ਲੇਖ' ਇਸ ਭਾਵਨਾ ਦੇ ਹਨ। ਅਕਾਲੀ ਜੀ 'ਵਖਤੇ ਉੱਪਰ ਲੜ ਮਰਨ' ਵਾਲੇ ਸੂਰਮੇ ਸਨ। ਜੋ ਕੁਝ ਆਪ ਨੇ ਦੇਸ-ਵੰਡਾਰੇ ਮਗਰੋਂ ਲਿਖਿਆ ਹੈ ਉਸ ਵਿਚ ਕਸ਼ਮੀਰੀ ਤੇ ਹੋਰ ਜਨਤਾ ਦੇ ਦੁਖੜੇ ਹਰਨ ਦਾ ਉਪਰਾਲਾ ਹੈ, ਜਾਂ ਦੁਖੀਆਂ ਲਈ ਸੰਜੀਵਨੀ ਹੈ।

ਅਕਾਲੀ ਜੀ ਮਹਾਨ ਸਾਹਿਤਕਾਰ ਸਨ, ਪਰ ਉਨ੍ਹਾਂ ਦਾ ਸਾਹਿਤ ਉਨ੍ਹਾਂ ਦੇ ਬਚਨ ਸਨ। ਉਹ ਨਿਰੰਤਰ ਸਾਹਿਤਕ ਰਚਨਾ ਕਰਨ ਵਾਲੇ ਸਾਹਿਤਕਾਰ ਸਨ ਤੇ ਇਹ ਰਚਨਾ ਉਨ੍ਹਾਂ ਦੇ ਮਿਠੇ, ਸਚੇ-

, ਪੂਰੇ ਤੋਲ ਵਾਲੇ ਬਚਨ ਸਨ । ਭਗਤ, ਹਰਿਜਨ, ਸਾਧੂ, ਸੰਤ, ਬ੍ਰਹਮ ਗਿਆਨੀ ਇਸੇ ਸਾਹਿਤ ਧਨੀ ਹੁੰਦੇ ਹਨ । ਉਨ੍ਹਾਂ ਦੇ ਬਚਨ ਲੋਕ ਹਿਰਦਿਆਂ ਵਿਚ ਸਾਂਭੇ ਪਏ ਹਨ, ਕਾਗਜ਼ਾਂ ਵਿਚ ਨਹੀਂ। ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ :

ਕਲਉ ਅਸਾਜਨੀ ਕਿਆ ਸਦਾਈਐ
ਹਿਰਦੈ ਹੀ ਲਿਖਿ ਲੇਹੁ । (ਵਾਰ ਸਿਰੀ ਰਾਗ ਮ: ੪)

ਇਹ ਸਾਹਿਤਕਾਰ ਤੇ ਪ੍ਰਭੂ ਦਾ ਕਰਤੱਵ ਹੀ ਨਿਭਾਉਂਦੇ ਹਨ ਜੋ ਆਪ ਹੀ ਪੱਟੀ ਹੈ, ਆਪ ਹੀ ਕਲਮ ਹੈ, ਆਪ ਹੀ ਲੇਖ ਹੈ :

ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ ।

ਸੰਤ-ਬਚਨ ਹੀ ਅਸਲ ਸਾਹਿਤ ਹਨ। 'ਸਾਧ ਬਚਨ ਅਟਲਾਧਾ' ਹੈ ਤੇ ਅਨੇਕ ਪੁਸਤਕਾਲਿਆਂ ਨਾਲੋਂ, ਜੀਵਨ-ਦਾਨ ਦੇਣ ਲਈ, ਵਧ ਅਮੋਲਕ ਹੈ। ਅਕਾਲੀ ਜੀ ਦੇ ਬਚਨ 'ਸਾਧ ਬਚਨ' ਹਨ।

ਅਕਾਲੀ ਜੀ ਦੀ ਜੀਵਨੀ ਸ੍ਰੀ ਗੁਰੂ ਗ੍ਰੰਥ ਸਾਹਿਬ ਸਬੰਧੀ ਸੰਕੇਤ-ਸਾਹਿਤ ਅਤੇ ਗੁਰਮਤਿ ਨਿਰਣੇ ਲਈ ਸਦਾ ਪ੍ਰੇਰਨਾ ਦਿੰਦੀ ਰਹੇਗੀ ।

ਸ. ਹਿੰਮਤ ਸਿੰਘ ਜੀ ਨੇ ਉਨ੍ਹਾਂ ਨੂੰ ਸੌਂਪਿਆ ਗਿਆ ਕੰਮ ਸ਼ਰਧਾ, ਪ੍ਰੇਮ ਤੇ ਲਗਨ ਨਾਲ ਕੀਤਾ ਹੈ। ਮੈਂ ਉਨ੍ਹਾਂ ਦੀ ਮਿਹਨਤ ਦੀ ਪ੍ਰਸ਼ੰਸਾ ਕਰਦਾ ਹਾਂ। ਜਿਥੋਂ ਕਿਧਰੋਂ ਵੀ ਇਸ ਕੰਮ ਨੂੰ ਨੇਪਰੇ ਚਾੜ੍ਹਨ ਲਈ ਸਹਾਇਤਾ ਮਿਲੀ ਹੈ ਉਨ੍ਹਾਂ ਸਾਰਿਆਂ ਦਾ ਧੰਨਵਾਦ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਤਾਰਨ ਸਿੰਘ**
ਪ੍ਰੋਫ਼ੈਸਰ ਅਤੇ ਮੁੱਖੀ

ਤਲੀਆਂ ਉੱਪਰ ਧਰ ਕੇ ਮੂਕ ਜਿਹਾ ਰਹੱਸ ਮਹਿਸੂਸ ਕਰਦੇ ਅਤੇ ਮੈਨੂੰ ਲਗਦਾ ਜਿਵੇਂ ਅਸੀਂ ਵੀ ਇਕ ਅਗੰਮੀ ਸ਼ਖ਼ਸੀਅਤ ਦੇ ਨੇੜੇ ਰਹਿ ਕੇ ਸਹਿਮ ਭਰੀ ਖੁਸ਼ੀ ਮਹਿਸੂਸ ਕਰਦੇ ਹੋਈਏ। ਇਨ੍ਹਾਂ ਦਿਨਾਂ ਵਿਚ ਸਾਡੇ ਕੰਨੀ ਉਹ ਗੱਲਾਂ ਪੈਂਦੀਆਂ ਰਹਿੰਦੀਆਂ ਜਿਹੜੀਆਂ ਗੱਲਾ ਨੂੰ ਨਜਿਠਣ ਲਈ ਅਕਾਲੀ ਜੀ ਸਕ੍ਰਿਯ ਸਨ, ਜਿਹਾ ਕਿ 'ਸੰਗਰੂਰ ਕੈਂਪ', 'ਤ੍ਰਿਪੜੀ (ਪਟਿਆਲਾ) ਦਸਤਕਾਰੀ ਸਕੂਲ' ਅਤੇ ਜੰਮੂ ਕਸ਼ਮੀਰ ਦੇ ਸ਼ਰਨਾਰਥੀ ਆਦਿ। ਮੇਰੀ ਬਾਲਕ ਸ਼ਖ਼ਸੀਅਤ ਨੇ ਇਹ ਝਾਕੀ ਕੁਝ ਕੁ ਮਹੀਨੇ ਵੇਖੀ ਅਤੇ ਅਸੀਂ ਮੁੜ ਕਸ਼ਮੀਰ ਚਲੇ ਗਏ।

ਉਪਰੋਕਤ ਦੋਹਾਂ ਝਾਕੀਆਂ ਵਿਚ ਟਿਕੀ ਹੋਈ ਤਸਵੀਰ ਅਗਲੇਰੀ ਉਮਰੇ ਘੜੀ-ਮੁੜੀ ਅੱਖਾਂ ਸਾਮ੍ਹਣੇ ਆ ਜਾਂਦੀ ਰਹੀ ਅਤੇ ਕੁਝ ਨਾ ਕੁਝ ਪ੍ਰਭਾਵ ਛਡ ਜਾਂਦੀ ਰਹੀ। ਫਿਰ ਖਿਆਲ ਆਉਂਦਾ ਕਿ ਕਸ਼ਮੀਰ ਦੀ ਧਰਤੀ ਉੱਪਰ ਕਿਹਾ ਅਮੋਲਕ ਜੀਵ ਪੈਦਾ ਹੋਇਆ, ਜੋ ਨਾ ਸਿਰਫ ਕਸ਼ਮੀਰ ਸਗੋਂ ਪੰਜਾਬ ਅਤੇ ਭਾਰਤ ਦੀਆਂ ਨਜ਼ਰਾਂ ਉੱਪਰ ਚੜ੍ਹ ਗਿਆ; ਕਿਉਂ ਨਾ ਇਸ ਅਨਮੋਲਕ ਹੀਰੇ ਦੀ ਜਾਣਕਾਰੀ ਪ੍ਰਾਪਤ ਕੀਤੀ ਜਾਵੇ ਅਤੇ ਦੂਜਿਆਂ ਤੀਕ ਪਹੁੰਚਾਈ ਜਾਵੇ। ਇਹ ਪ੍ਰਸ਼ਨ ਮੇਰੇ ਅੰਦਰ ਘੜੀ ਮੁੜੀ ਉਠਦੇ ਪਰ ਮੁੜ ਬਹਿ ਜਾਂਦੇ ਕਿਉਂਕਿ ਮਾਹੌਲ ਨੂੰ ਮੇਰੀਆਂ ਇਹ ਉਮੰਗਾਂ ਪ੍ਰਵਾਨ ਨਹੀਂ ਸਨ।

ਆਖਰ ਸਮਾਂ ਆ ਗਿਆ। ਗਿਆਨੀ ਖੇਮ ਸਿੰਘ ਜੀ ਵਸੀਲਾ ਬਣੇ ਆਪਣਾ ਲਿਖਿਆ ਖਰੜਾ ਲੈ ਆਏ। ਯੂਨੀਵਰਸਿਟੀ ਵੱਲੋਂ ਖਰੜਾ ਵਾਚ ਕੇ ਅਕਾਲੀ ਜੀ ਉੱਪਰ ਲਿਖਣ ਲਈ ਆਦੇਸ਼ ਹੋਇਆ,ਵਿਭਾਗ ਦੇ ਮੁਖੀ ਡਾਕਟਰ ਤਾਰਨ ਸਿੰਘ ਜੀ ਨੇ ਸੇਵਾ ਲਈ ਮੌਕਾ ਦਿੱਤਾ। ਇਸ ਤੋਂ ਪਹਿਲਾਂ ਸ. ਅਤਰ ਸਿੰਘ ਅਤੇ ਬੀਬੀ ਭਾਗਵੰਤ ਕੌਰ ਜੀ ਨੇ ਅਕਾਲੀ ਜੀ ਦਾ ਬ੍ਰਿਤਾਂਤ ਲਿਖਿਆ ਹੋਇਆ ਸੀ ਜਿਸ ਵਿਚ ਚੰਗੀ ਸਾਮੱਗ੍ਰੀ ਸੀ ਪਰ ਕਾਫੀ ਨਹੀਂ ਸੀ; ਉਪਰਾਲਾ ਕੀਤਾ, ਸਾਮੱਗ੍ਰੀ ਇੱਕਤ੍ਰ ਹੋਈ ਅਤੇ ਹੌਲੀ ਹੌਲੀ ਇਕ ਹੋਰ ਅਕਾਲੀ ਕੌਰ ਸਿੰਘ ਜੀ ਦੀ ਤਸਵੀਰ ਉਭਰਨੀ ਸ਼ੁਰੂ ਹੋ ਗਈ। ਇਹ ਸੀ—ਸਾਹਿਤਕਾਰ ਅਕਾਲੀ ਕੌਰ ਸਿੰਘ, ਸੁਧਾਰਕ ਅਕਾਲੀ ਕੌਰ ਸਿੰਘ, ਰਾਜਨੀਤੀਵੇਤਾ ਅਕਾਲੀ ਕੌਰ ਸਿੰਘ, ਕੁਰਬਾਨੀ ਦਾ ਪੁਤਲਾ ਅਕਾਲੀ ਕੌਰ ਸਿੰਘ, ਆਦਿ, ਆਦਿ।

ਬੇਅੰਤ ਪਾਸਾਰਾਂ ਵਾਲੇ ਅਕਾਲੀ ਕੌਰ ਸਿੰਘ ਜੀ ਦੀ ਸ਼ਖ਼ਸੀਅਤ ਨੂੰ ਪਹੁੰਚ ਸਕਣਾ ਅਤਿਅੰਤ ਕਠਿਨ ਕੰਮ ਹੈ। ਇਲਾਹੀ ਸ਼ਖ਼ਸੀਅਤਾਂ ਕਿਸੇ ਇਤਿਹਾਸ ਵਿਚ ਬੰਦ ਨਹੀਂ ਹੋ ਸਕਦੀਆਂ। ਅਸੀਂ ਸੀਮਤ ਬੁਧਿ ਵਾਲੇ ਅਤੇ ਨਿਰਬਲ ਨੂੰ ਲੋਕ ਇਸ ਲਈ ਉਨ੍ਹਾਂ ਨੂੰ ਇਤਿਹਾਸ ਵਿਚ ਬੰਦ ਕਰਦੇ ਹਾਂ ਤਾਂ ਜੋ ਅਸਾਂ ਨਿਰਬਲਾਂ ਉਨ੍ਹਾਂ ਦੀ ਜਾਣਕਾਰੀ ਪ੍ਰਾਪਤ ਕਰਕੇ ਬਲ ਮਿਲੇ। ਤਾਈਓਂ ਕਿਹਾ ਹੈ 'ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨ'। ਸੋ, ਪੁਤ-ਸਪੁਤਾਂ ਦੇ ਕਾਰਜ ਨੂੰ ਅਗਾਂਹ ਤੋਰਨ ਦਾ ਹੀ ਇਕ ਉਪਰਾਲਾ ਹੈ। ਮੇਰੀ ਸੀਮਤ ਸ਼ਖ਼ਸੀਅਤ ਕੀ ਕੁਝ ਕਰ ਸਕੀ ਹੈ? ਇਹ ਪ੍ਰਸ਼ਨ ਨਿਸਚੈ ਹੀਂ ਉੱਤਰ ਲਭਦਾ ਹੈ। ਇਕ ਉੱਤਰ ਇਹ ਜਰੂਰ ਹੈ ਕਿ ਕੰਮ ਕਰਦਿਆਂ ਇਲਾਹੀ ਆਨੰਦ ਮਹਿਸੂਸ ਹੋਇਆ ਹੈ; ਅਗੋਂ ਕੁਝ ਕਰਨ ਦੀ ਪ੍ਰੇਰਨਾ ਲੱਭੀ ਹੈ; ਆਪਣੇ ਊਣੇ-ਪਨ ਦੀ ਸੂਹ ਮਿਲੀ ਹੈ।

ਇਸ ਕਾਰਜ ਦੀ ਪੂਰਤੀ ਲਈ ਕਈ ਵਸੀਲੇ ਸਹਾਈ ਹੋਏ, ਗਿਆਨੀ ਰਘਬੀਰ ਸਿੰਘ ਜੀ (ਕਠੂਆ, ਜੰਮੂ), ਸ. ਜੋਗਿੰਦਰ ਸਿੰਘ ਜੀ (ਪਟਿਆਲਾ), ਅਕਾਲੀ ਜੀ ਦੇ ਭਰਾਤਾ (ਸ. ਨਿਰੰਜਨ ਸਿੰਘ ਜੀ) ਦਾ ਪਰਿਵਾਰ, ਆਦਿ। ਉਪਰੋਕਤ ਸਾਰੇ ਵਸੀਲਿਆਂ ਅਤੇ ਵਿਅਕਤੀਆਂ ਦਾ ਹਾਰਦਿਕ ਧੰਨਵਾਦ ਹੈ।

ਸਾਰੇ ਵਸੀਲਿਆਂ ਤੋਂ ਸਾਮੱਗ੍ਰੀ ਕਾਫੀ ਇਕੱਤਰ ਹੋ ਗਈ ਪਰ ਸਾਰੀ ਸਮੱਗ੍ਰੀ ਦਾ ਠੋਸ ਰੂਪ ਹੀ ਪੁਸਤਕ ਦਾ ਸਰੂਪ ਗ੍ਰਹਿਣ ਕਰ ਸਕਿਆ।

**ਹਿੰਮਤ ਸਿੰਘ**

# ਆਪਣੇ ਵੱਲੋਂ
## (ਪਹਿਲੀ ਵਾਰ)

ਅਕਾਲੀ ਜੀ ਦੀ ਸ਼ਖ਼ਸੀਅਤ ਦੀ ਪਹਿਲੀ ਛਾਪ ਮੇਰੇ ਉੱਪਰ ਉਦੋਂ ਲੱਗੀ ਜਦ ਮੇਰੀ ਉਮਰ ਅਜੇ ਚਾਰ-ਪੰਜ ਸਾਲ ਦੀ ਸੀ, ਭਾਵ 1947 ਦੇ ਦਿਨਾਂ ਵਿਚ। ਮੇਰੀ ਨਿਕੀ ਜਿਹੀ ਚਿਤਵਨੀ ਨੂੰ ਪਤਾ ਲੱਗਾ ਕਿ 'ਅਕਾਲੀ ਕੌਰ ਸਿੰਘ' ਨਾਮੀ ਕੋਈ ਸ਼ਖ਼ਸੀਅਤ ਓਥੇ (ਬਾਰਾਮੂਲਾ ਕਸ਼ਮੀਰ) ਆ ਰਹੀ ਹੈ। ਨਿਆਣੀ ਸੂਝ ਨੂੰ ਅਜੇ ਤੀਕ ਦੁਨੀਆਂ ਦੀਆਂ ਘੁਣਤਰ-ਬਾਜ਼ੀਆਂ ਦਾ ਇਲਮ ਨਹੀਂ ਸੀ। ਚਾਏਂ-ਚਾਏਂ ਸਾਰੇ ਓਸ ਮੈਦਾਨ ਵਿਚ ਪਹੁੰਚੇ ਜਿਥੇ ਸੈਂਕੜੇ ਬੇ-ਆਸਰੇ ਸ਼ਰਨਾਰਥੀ ਇੱਕਠੇ ਹੋਏ ਪਏ ਸਨ। ਮੇਰੀਆਂ ਸਜਰੀਆਂ ਅੱਖਾਂ ਸਜਰੇ ਕੰਨਾਂ ਤੋਂ ਸੁਣੇ ਨਾਮ 'ਅਕਾਲੀ ਕੌਰ ਸਿੰਘ' ਨੂੰ ਭਾਲ ਰਹੀਆਂ ਸਨ। ਨਿਆਣੀ ਬੁਧਿ ਨੇ ਸਮਝ ਲਿਆ ਸੀ ਕਿ ਇਹ ਕੋਈ 'ਇਸਤ੍ਰੀ' ਹੋਵੇਗੀ ਕਿਉਂਕਿ ਉਸ ਉਮਰ ਦੀ ਸੂਝ ਸਿਰਫ ਇਥੋਂ ਤਕ ਸੀਮਤ ਸੀ ਕਿ 'ਕੌਰ' ਇਸਤ੍ਰੀਆਂ ਨਾਲ ਲੱਗਦਾ ਹੈ।

ਇੰਨੇ ਨੂੰ ਖ਼ਾਲਸਾ ਬੋਰਡਿੰਗ ਦੇ ਅਹਾਤੇ ਅੰਦਰ ਇਕ ਸ਼ਹਿਤੂਤ ਦੇ ਬੂਟੇ ਹੇਠਾਂ ਟਿਕਾਏ ਹੋਏ ਚੌਂਕ (ਵੱਡੇ ਮੇਜ਼) ਉਪਰੋਂ ਇਕ ਜੀਉਂਦੀ-ਜਾਗਦੀ ਤਸਵੀਰ ਨਜ਼ਰੀਂ ਪਈ; ਅਨੋਖੀ ਤਸਵੀਰ, ਜਿਸ ਨੇ ਮੇਰੀ ਨਿਕੀ ਜਿਹੀ ਹੋਂਦ ਨੂੰ ਸੰਸਕਾਰਾਂ ਦੇ ਪਿਛੋਕੜ ਵਿਚ ਲੁਕੀ ਇਕ ਹੋਰ ਤਸਵੀਰ ਨਾਲ ਜੋੜ ਦਿੱਤਾ; ਇਹ ਦੂਜੀ ਤਸਵੀਰ ਗੁਰੂ ਗੋਬਿੰਦ ਸਿੰਘ ਤੇ ਉਨ੍ਹਾਂ ਦੀਆਂ ਲਾਡਲੀਆਂ ਫੌਜਾਂ ਦੇ ਪਹਿਨਾਵੇ ਵਾਲੀ ਤਸਵੀਰ ਸੀ। ਅਕਲ ਦੀ ਦੁਨੀਆਂ ਵਿਚ ਨਵਾਂ-ਨਵਾਂ ਪੈਰ ਧਰ ਰਿਹਾ ਮੇਰਾ ਨਿਆਣਾ ਆਪਾ ਇਕ ਚੁਪ ਵਿਚ ਡੁਬ ਗਿਆ ਕਿਉਂਕਿ ਹੁਣ 'ਕੌਰ' ਕਿਸੇ ਇਸਤ੍ਰੀ-ਲਿੰਗ ਦਾ ਵਾਚਕ ਨਹੀਂ ਸੀ, ਇਹ ਹੁਣ ਇਕ ਇਲਾਹੀ ਪੁਲਿੰਗ ਸੀ ਜਿਹੜਾ ਪੁਲਿੰਗ ਸਾਰੇ ਖ਼ਾਲਸੇ ਦਾ ਪ੍ਰਤੀਕ ਹੋ ਕੇ ਕਸ਼ਮੀਰ ਦੀ ਸੜ ਰਹੀ ਧਰਤੀ ਦੀ ਅੱਗ ਬੁਝਾਉਣ ਆਇਆ ਸੀ। ਆਪ ਦੇ ਇਨ੍ਹਾਂ ਦਿਨਾਂ ਦੀ ਇਸ ਫੇਰੀ ਦੇ ਰੁਝੇਵੇਂ ਆਪ ਦੇ ਚਿੱਠੀ-ਪੱਤਰਾਂ ਤੋਂ ਸਪੱਸ਼ਟ ਹੁੰਦੇ ਹਨ।

ਇਸ ਇਲਾਹੀ ਪਹਿਨਾਵੇ ਵਾਲੀ ਹਸਤੀ ਦੀ ਦੂਜੀ ਝਲਕ ਮੈਨੂੰ 1950 ਈ. ਵਿਚ ਪਈ। ਉਦੋਂ ਵੀ ਮੈਂ ਅਜੇ ਅਠ ਸਾਲ ਦਾ ਬਾਲਕ ਹੀ ਸਾਂ ਪਰ ਭੈਣ ਨਾਲ ਪਟਿਆਲੇ ਆ ਗਿਆ ਸਾਂ। ਅਸੀਂ ਉਸੇ ਹੀ ਮਕਾਨ ਵਿਚ ਟਿਕਾਣਾ ਕੀਤਾ ਜਿਸ ਵਿਚ ਅਕਾਲੀ ਜੀ ਟਿਕੇ ਹੋਏ ਸਨ। ਇਹ ਮਹਲਾ ਖਰਾਸੀਆਂ ਵਿਖੇ ਅਕਾਲੀ ਜੀ ਦੇ ਭਰਾਤਾ ਦਾ ਮਕਾਨ ਸੀ। ਅਕਾਲੀ ਜੀ ਦੇ ਨੂਰਾਨੀ ਅਤੇ ਚਮਕਦੇ ਚਿਹਰੇ ਵੱਲ ਝਾਕਣ ਦੀ ਜੁਰਅਤ ਪੈਣੀ ਬੜੀ ਮੁਸ਼ਕਿਲ ਹੁੰਦੀ ਸੀ ਪਰ ਸ਼ਾਇਦ ਅਜੇ ਬਾਲਪਨ ਦਾ ਨਿਰ-ਝਿਜਕਪਨ ਮੁਕਿਆਂ ਨਹੀਂ ਸੀ ਜਿਸ ਕਾਰਨ ਮੈਂ ਪਉੜੀਆਂ ਚੜ੍ਹ ਕੇ ਹਮੇਸ਼ ਕਿਸੇ ਨਾ ਕਿਸੇ ਕੰਮ ਵਿਚ ਰੁਝੇ ਰਹਿੰਦੇ ਅਕਾਲੀ ਜੀ ਦੇ ਚਿਹਰੇ ਵੱਲ ਉਤਕੰਠਾ ਭਰੀਆਂ ਨਜ਼ਰਾਂ ਨਾਲ ਵੇਖ ਹੀ ਲੈਂਦਾ ਸਾਂ। ਉਹ ਆਪਣੀਆਂ ਦਵਾਈਆਂ ਆਪ ਹੀ ਕੁੱਟਦੇ ਰਹਿੰਦੇ ਅਤੇ ਦਾਨ ਕਰਦੇ ਰਹਿੰਦੇ ਸਨ। ਸਾਨੂੰ ਬਾਲਾਂ ਨੂੰ ਬੁਲਾ ਕੇ ਆਪਣੇ ਤਿਆਰ ਕੀਤੇ ਭੋਜਨ 'ਚੋਂ ਬੁਰਕੀ ਬੁਰਕੀ ਸਾਡੀਆਂ ਨਿਕੀਆਂ ਨਿਕੀਆਂ ਤੇ ਸਜਰੀਆਂ

ਸੁਚੇ, ਪੂਰੇ ਤੋਲ ਵਾਲੇ ਬਚਨ ਸਨ। ਭਗਤ, ਹਰਿਜਨ, ਸਾਧੂ, ਸੰਤ, ਬ੍ਰਹਮ ਗਿਆਨੀ ਇਸੇ ਸਾਹਿਤ ਦੇ ਧਨੀ ਹੁੰਦੇ ਹਨ। ਉਨ੍ਹਾਂ ਦੇ ਬਚਨ ਲੋਕ ਹਿਰਦਿਆਂ ਵਿਚ ਸਾਂਭੇ ਪਏ ਹਨ, ਕਾਗਜ਼ਾਂ ਵਿਚ ਨਹੀਂ। ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ :

> ਕਲਉ ਅਸਾਜਨੀ ਕਿਆ ਸਦਾਈਐ
> ਹਿਰਦੈ ਹੀ ਲਿਖਿ ਲੇਹੁ। (ਵਾਰ ਸਿਰੀ ਰਾਗ ਮ: ੪)

ਇਹ ਸਾਹਿਤਕਾਰ ਤੇ ਪ੍ਰਭੂ ਦਾ ਕਰਤੱਵ ਹੀ ਨਿਭਾਉਂਦੇ ਹਨ ਜੋ ਆਪ ਹੀ ਪੱਟੀ ਹੈ, ਆਪ ਹੀ ਕਲਮ ਹੈ, ਆਪ ਹੀ ਲੇਖ ਹੈ :

> ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ।

ਸੰਤ-ਬਚਨ ਹੀ ਅਸਲ ਸਾਹਿਤ ਹਨ। 'ਸਾਧ ਬਚਨ ਅਟਲਾਧਾ' ਹੈ ਤੇ ਅਨੇਕ ਪੁਸਤਕਾਲਿਆਂ ਨਾਲੋਂ, ਜੀਵਨ-ਦਾਨ ਦੇਣ ਲਈ, ਵਧ ਅਮੋਲਕ ਹੈ। ਅਕਾਲੀ ਜੀ ਦੇ ਬਚਨ 'ਸਾਧ ਬਚਨ' ਹਨ।

ਅਕਾਲੀ ਜੀ ਦੀ ਜੀਵਨੀ ਸ੍ਰੀ ਗੁਰੂ ਗ੍ਰੰਥ ਸਾਹਿਬ ਸਬੰਧੀ ਸੰਕੇਤ-ਸਾਹਿਤ ਅਤੇ ਗੁਰਮਤਿ ਨਿਰਣੇ ਲਈ ਸਦਾ ਪ੍ਰੇਰਨਾ ਦਿੰਦੀ ਰਹੇਗੀ।

ਸ. ਹਿੰਮਤ ਸਿੰਘ ਜੀ ਨੇ ਉਨ੍ਹਾਂ ਨੂੰ ਸੌਂਪਿਆ ਗਿਆ ਕੰਮ ਸ਼ਰਧਾ, ਪ੍ਰੇਮ ਤੇ ਲਗਨ ਨਾਲ ਕੀਤਾ ਹੈ। ਮੈਂ ਉਨ੍ਹਾਂ ਦੀ ਮਿਹਨਤ ਦੀ ਪ੍ਰਸ਼ੰਸਾ ਕਰਦਾ ਹਾਂ। ਜਿਥੋਂ ਕਿਧਰੋਂ ਵੀ ਇਸ ਕੰਮ ਨੂੰ ਨੇਪਰੇ ਚਾੜ੍ਹਨ ਲਈ ਸਹਾਇਤਾ ਮਿਲੀ ਹੈ ਉਨ੍ਹਾਂ ਸਾਰਿਆਂ ਦਾ ਧੰਨਵਾਦ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਤਾਰਨ ਸਿੰਘ**
ਪ੍ਰੋਫ਼ੈਸਰ ਅਤੇ ਮੁੱਖੀ

ਇਸ ਸਾਰੀ ਸਾਮੱਗ੍ਰੀ ਨੂੰ ਵਰਤ ਕੇ ਇਹ ਪੁਸਤਕ ਤਿਆਰ ਹੋਈ ਹੈ। ਪ੍ਰਥਮ ਰੂਪ ਵਿਚ ਧੰਨਵਾਦ ਸ੍ਰੀ ਮਾਨ ਗਿਆਨੀ ਖੇਮ ਸਿੰਘ ਜੀ ਦਾ ਹੈ, ਪਰ ਹੋਰ ਸਭ ਦੇ ਵੀ ਅਸੀਂ ਬਹੁਤ ਧੰਨਵਾਦੀ ਹਾਂ।

ਅਕਾਲੀ ਕੌਰ ਸਿੰਘ ਜੀ ਦੀ ਕਲਮੀ ਘਾਲਨਾ ਬਹੁਤ ਮਹਾਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਤੁਕ-ਤਤਕਰਾ ਤਿਆਰ ਕਰਨ ਲਈ ਇਕੱਲੇ ਨੂੰ ਦਰਜਨਾ ਬੰਦਿਆਂ ਦਾ ਕੰਮ ਕਰਨਾ ਪਿਆ ਹੋਣਾ ਹੈ ਅਤੇ ਕਲਮ ਨੂੰ ਨਿਰੰਤਰ ਚਲਾਨਾ ਪਿਆ ਹੋਣਾ ਹੈ। ਇਹ ਸਾਹਿਤ 'ਸਿਰਜਣਾ' ਦਾ ਕਾਰਜ ਨਹੀਂ ਸੀ, 'ਸੰਪਾਦਕੀ' ਕਰਵਤ ਹੈ, ਪਰ ਮਹਾਨ ਕਰਤਵ, ਜੋ ਕੋਈ ਸੂਰਮਾ ਹੀ ਨਿਭਾ ਸਕਦਾ ਹੈ। ਇਸ ਤਤਕਰੇ ਤੋਂ ਅਨੇਕਾਂ ਹੀ ਜਿਗਿਆਸੂ, ਵਿਦਵਾਨ ਤੇ ਖੋਜੀ ਲਾਭ ਉਠਾਂਦੇ ਰਹਿਣਗੇ ਅਤੇ ਇਹ ਕੰਮ ਸਦਾ ਹੀ ਮਹਾਨ, ਤਾਜ਼ਾ, ਲਾਹੇਵੰਦਾ ਤੇ ਲੋੜੀਂਦਾ ਰਹੇਗਾ। ਇਹ ਮਿਹਨਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਰ ਵਾਕ ਦੀ ਦੱਸ ਸਦਾ ਪਾਉਂਦੀ ਰਹੇਗੀ। ਕਿਤੇ ਕੋਈ ਹੋਰ ਸਿਰੜੀ ਉਠੇਗਾ ਜੋ ਹਰ ਚਰਣ ਦੀ ਤੁਕ ਦਾ ਪੂਰਾ ਰੂਪ ਹੀ ਦਰਜ ਕਰਕੇ ਤਤਕਰਾ ਛਾਪ ਦੇਵੇਗਾ। ਕਿਸੇ ਤੁਕ ਦਾ ਆਰੰਭਕ ਸ਼ਬਦ ਪਤਾ ਹੋਵੇ ਤਾਂ ਸਾਰੀ ਤੁਕ ਲਭਣ ਲਈ ਇਸ ਤਤਕਰੇ ਤੋਂ ਪਤਾ ਲਗ ਸਕਦਾ ਹੈ ਕਿ ਉਹ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਥੇ ਵਿਦਮਾਨ ਹੈ। ਤਤਕਰੇ ਤੋਂ ਸਾਰੀ ਤੁਕ ਨਹੀਂ ਮਿਲ ਸਕਦੀ ਉਸ ਦਾ ਥਹੁ ਪਤਾ ਮਿਲ ਸਕਦਾ ਹੈ। ਕਈ ਵਾਰੀ ਇਹ ਵੀ ਹੁੰਦਾ ਹੈ ਕਿ ਕਿਸੇ ਨੂੰ ਚਰਣ ਜਾਂ ਤੁਕ ਦਾ ਪਿਛਲਾ ਅੱਧਾ ਹਿਸਾ ਯਾਦ ਹੁੰਦਾ ਹੈ ਤੇ ਉਸ ਨੂੰ ਪਹਿਲੇ ਅੱਧੇ ਹਿਸੇ ਦੀ ਭਾਲ ਹੁੰਦੀ ਹੈ। ਕੋਈ ਸੂਰਮਾ ਤੁਕਾਂ ਦੇ ਪਿਛਲੇ ਅੱਧੇ ਭਾਗ ਅਨੁਸਾਰ ਵੀ ਤਤਕਰਾ ਬਣਾ ਦੇਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ਬਦ ਅਨੁਕ੍ਰਮਣਿਕਾ ਇਸੇ ਵਿਭਾਗ ਨੇ ਪ੍ਰਕਾਸ਼ਿਤ ਕੀਤੀ। ਅਮਲੀ ਤੌਰ ਤੇ ਉਸ ਤੋਂ ਪੂਰਾ ਲਾਭ ਪੰਨਿਆਂ ਦੀ ਦੱਸ ਨਾ ਹੋਣ ਕਰਕੇ ਨਹੀਂ ਹੋ ਰਿਹਾ। ਕਿਧਰੇ ਕੋਈ ਇਸ ਹਵਾਲਾ ਪੁਸਤਕ ਦੀ ਘਾਟ ਵੀ ਪੂਰੀ ਕਰ ਸਕੇਗਾ। ਇਹ ਐਸੇ ਸਾਹਿਤਕ ਕਾਰਜ ਹਨ ਜਿਨ੍ਹਾਂ ਲਈ ਵੱਡੇ ਜਿਗਰੇ ਦੀ ਲੋੜ ਹੈ, ਲੰਮੀ ਘਾਲਨਾ ਦੀ ਲੋੜ ਹੈ। ਅਕਾਲੀ ਜੀ ਨੇ ਪੂਰੀ ਸੰਸਥਾ ਦਾ ਕੰਮ ਕਰ ਵਿਖਾਇਆ ਹੈ, ਅਨੁਕ੍ਰਮਣਿਕਾ ਦੇ ਕਰਤਾ ਡਾ. ਗੁਰਚਰਨ ਸਿੰਘ ਜੀ ਨੇ ਪੂਰੀ ਟੀਮ ਦਾ ਕੰਮ ਕਰ ਦਸਿਆ ਹੈ। ਅਕਾਲੀ ਜੀ ਨੇ ਭਾਈ ਗੁਰਦਾਸ ਜੀ ਦੀਆਂ ਵਾਰਾਂ, ਕਬਿਤ ਸਵੱਈਆਂ, ਦਾ ਵੀ ਤੁਕ-ਤਤਕਰਾ ਤਿਆਰ ਕੀਤਾ ਸੀ। ਆਕਾਰ ਤੇ ਪ੍ਰਕਾਰ ਕਰਕੇ ਇਹ ਵੀ ਸੰਸਥਾ ਦਾ ਕੰਮ ਹੈ। ਇਨ੍ਹਾਂ ਤਤਕਰਿਆਂ ਨੇ ਚਿੰਤਕਾਂ, ਖੋਜੀਆਂ ਤੇ ਸਾਹਿਤਕਾਰਾਂ ਦਾ ਰਾਹ ਮੋਕਲਾ ਤੇ ਸਾਫ ਕੀਤਾ ਹੈ, ਉਨ੍ਹਾਂ ਦਾ ਸਮਾਂ ਬਚਾਇਆ ਹੈ, ਉਨ੍ਹਾਂ ਲਈ ਖੋਜ-ਸਹਾਇਕ ਦਾ ਕੰਮ ਕੀਤਾ ਹੈ।

ਅਕਾਲੀ ਜੀ ਨੇ ਮਨੋਰੰਜਨ ਲਈ ਕੋਈ ਸਾਹਿਤ ਨਹੀਂ ਰਚਿਆ। ਜੋ ਮੌਲਿਕ ਰਚਨਾ ਕੀਤੀ ਹੈ ਉਹ ਸਮੇਂ ਦੀ ਦੀਰਘ ਲੋੜ ਅਨੁਸਾਰ ਤੇ ਸਿਖੀ ਦੀ ਸੇਵਾ ਲਈ ਕੀਤੀ ਹੈ, ਉਹ ਲੋਕ-ਦਰਦ ਵਿਚੋਂ ਉਪਜੀ ਹੈ, ਉਸ ਵਿਚ ਲੋਕਾਂ ਦੇ ਹਾੜ੍ਹੇ ਤੇ ਹੀਲੇ, ਆਸ਼ਾ ਤੇ ਨਿਰਾਸ਼ਾ, ਦੁਖ ਤੇ ਦਰਦ ਹਨ। 'ਹਜ਼ੂਰੀ ਸਾਖੀ', 'ਇਸਤ੍ਰੀ ਸੰਕਟ ਮੋਚਨ' ਤੇ ਬਹੁਤ ਸਾਰੇ 'ਲੇਖ' ਇਸ ਭਾਵਨਾ ਦੇ ਹਨ। ਅਕਾਲੀ ਜੀ 'ਵਖਤੇ ਉੱਪਰ ਲੜ ਮਰਨ' ਵਾਲੇ ਸੂਰਮੇ ਸਨ। ਜੋ ਕੁਝ ਆਪ ਨੇ ਦੇਸ-ਵੰਡਾਰੇ ਮਗਰੋਂ ਲਿਖਿਆ ਹੈ ਉਸ ਵਿਚ ਕਸ਼ਮੀਰੀ ਤੇ ਹੋਰ ਜਨਤਾ ਦੇ ਦੁਖੜੇ ਹਰਨ ਦਾ ਉਪਰਾਲਾ ਹੈ, ਜਾਂ ਦੁਖੀਆਂ ਲਈ ਸੰਜੀਵਨੀ ਹੈ।

ਅਕਾਲੀ ਜੀ ਮਹਾਨ ਸਾਹਿਤਕਾਰ ਸਨ, ਪਰ ਉਨ੍ਹਾਂ ਦਾ ਸਾਹਿਤ ਉਨ੍ਹਾਂ ਦੇ ਬਚਨ ਸਨ। ਉਹ ਨਿਰੰਤਰ ਸਾਹਿਤਕ ਰਚਨਾ ਕਰਨ ਵਾਲੇ ਸਾਹਿਤਕਾਰ ਸਨ ਤੇ ਇਹ ਰਚਨਾ ਉਨ੍ਹਾਂ ਦੇ ਮਿਠੇ, ਸਚੇ-

# ਵਿਸ਼ੈ-ਸੂਚੀ

# ਭਾਗ ਪਹਿਲਾ

## ਜੀਵਨ

**ਅਕਾਲੀ ਜੀ ਦਾ ਵਿਰਸਾ :**

ਅਕਾਲੀ ਕੌਰ ਸਿੰਘ ਜੀ ਕਸ਼ਮੀਰ ਦੇ ਬ੍ਰਾਹਮਣੀ ਵਿਰਸੇ ਨਾਲ ਸੰਬੰਧ ਰਖਦੇ ਸਨ। ਕਸ਼ਮੀਰ ਵਿਚ ਸ਼ੁਰੂ ਤੋਂ ਬ੍ਰਾਹਮਣੀ ਵਰਣ ਦੀ ਬਹੁਲਤਾ ਰਹੀ ਹੈ। ਅਕਾਲੀ ਜੀ ਆਪ ਹੀ ਲਿਖਦੇ ਹਨ : "ਕਸ਼ਮੀਰ ਦੇਸ਼ ਵਿਚ ਬ੍ਰਾਹਮਣੀ ਵਰਣ ਤੋਂ ਸਿਵਾਏ ਬਹੁਤ ਥੋੜ੍ਹੇ ਖਤਰੀ, ਵੈਸ਼ ਤੇ ਸ਼ੂਦਰ ਵਰਣ ਦੇ ਲੋਕ ਵਸਦੇ ਹਨ"[1]। ਆਪ ਦੇ ਇਹ ਬ੍ਰਾਹਮਣ ਪੂਰਵਜ ਗੁਰੂ ਨਾਨਕ ਸਾਹਿਬ ਜੀ ਦੀ ਕਸ਼ਮੀਰ ਫੇਰੀ ਦੇ ਨਾਲ ਹੀ ਗੁਰਮਤਿ ਵੱਲ ਪ੍ਰੇਰਿਤ ਹੋਏ ਸਨ। ਗੁਰੂ ਹਰਿ ਗੋਬਿੰਦ ਅਤੇ ਗੁਰੂ ਹਰਿ ਰਾਇ ਸਾਹਿਬ ਜੀ ਦੀ ਕਸ਼ਮੀਰ ਫੇਰੀ ਸਮੇਂ ਇਨ੍ਹਾਂ ਲੋਕਾਂ ਦੀ ਗੁਰੂ-ਘਰ ਪ੍ਰਤਿ ਸ਼ਰਧਾ ਹੋਰ ਦ੍ਰਿੜ੍ਹ ਹੋਈ ਅਤੇ ਇਨ੍ਹਾਂ ਬ੍ਰਾਹਮਣ ਗੁਰ-ਸਿੱਖਾਂ ਦੀ ਘਾਲਣਾ ਨੂੰ ਗੁਰੂ ਤੇਗ਼ ਬਹਾਦਰ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਫਲ ਲੱਗਾ ਅਤੇ ਇਹ ਪੂਰਨ ਤੌਰ ਉੱਪਰ ਗੁਰਸਿੱਖ-ਵਾੜੀ ਅਤੇ ਗੁਰਖ਼ਾਲਸੇ ਦੇ ਕੁਟੰਭ ਵਿਚ ਸ਼ਾਮਲ ਹੋਏ।

ਅਕਾਲੀ ਜੀ ਦੇ ਪੁਰਾਤਨ ਪੂਰਵਜਾਂ ਬਾਰੇ ਨਿਮਨ ਲਿਖਤ ਸੂਹ ਪ੍ਰਾਪਤ ਹੁੰਦੀ ਹੈ :

"ਆਪਦੇ ਬਜ਼ੁਰਗਾਂ ਦਾ ਇਹ ਪਤਾ ਮਿਲਦਾ ਹੈ ਕਿ ਯਾਰ੍ਹਵੀਂ ਸਦੀ ਵਿਚ ਮਹਿਮੂਦ ਗਜ਼ਨਵੀ ਦੇ ਉਜਾੜੇ ਹੋਏ ਮਥਰਾ ਤੋਂ ਗੜ੍ਹ ਮਖਿਆਲੇ ਆਏ। ਫਿਰ ਇਥੇ ਰੈਣਾ ਬਾੜੀ (ਕਸ਼ਮੀਰ) ਵਿਚ ਕੁਝ ਸਮਾਂ ਬਤੀਤ ਕਰਕੇ, ਮਗਰੋਂ ਪੱਧਰ (ਚਕਾਰ) ਵਿਚ ਆ ਵਸੇ। ਉਨ੍ਹਾਂ ਵਿਚੋਂ ਇਕ ਭਾਈ ਅਮੋਲਕ ਸਿੰਘ ਜੀ ਬੜਾ ਉੱਚ ਕਰਨੀ ਵਾਲਾ ਮਹਾਂ ਪੁਰਸ਼ ਹੋਇਆ ਹੈ। ਉਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਸੋਂ ਅੰਮ੍ਰਿਤ ਪਾਣ ਕੀਤਾ ਸੀ। ਇਸੇ ਦੀ ਸੱਤਵੀਂ ਪੁਸ਼ਤੋਂ ਭਾਈ ਮਹਾਂ ਸਿੰਘ ਜੀ ਬੜੇ ਉੱਚੇ ਜੀਵਨ ਵਾਲੇ ਗੁਰ ਸਿੱਖ ਹੋਏ। ਇਨ੍ਹਾਂ ਦਾ ਜਨਮ ਭਾਈ ਗੁਰਮੁਖ ਸਿੰਘ ਜੀ ਦੇ ਘਰ 1903 ਬਿ. ਨੂੰ ਹੋਇਆ ਅਤੇ 1968 ਬਿ. ਨੂੰ ਚੜ੍ਹਾਈ ਕਰ ਗਏ।"[2]

ਸੋ ਅਕਾਲੀ ਜੀ ਦੇ ਵਡਿੱਕੇ ਕਸ਼ਮੀਰ ਦੇ ਇਸੇ ਹੀ ਬ੍ਰਾਹਮਣੀ ਵਰਣ ਵਿਚੋਂ ਹੋਏ ਹਨ। ਪੰਜਾਬ ਦੇ ਫ਼ਿਲਾਸਫ਼ਰ ਸ਼ਾਇਰ ਅਲਾਮਾ ਇਕਬਾਲ ਦੇ ਵਡਿੱਕੇ ਵੀ ਕਸ਼ਮੀਰ ਦੇ ਇਸੇ ਵਰਣ ਵਿਚੋਂ ਹੋਏ ਹਨ ਅਤੇ ਇਕਬਾਲ ਆਪਣੀ ਉਰਦੂ-ਫ਼ਾਰਸੀ ਸ਼ਾਇਰੀ ਵਿਚ ਇਸ ਪੁਰਾਤਨ ਵਿਰਸੇ ਵੱਲ ਕਈ ਥਾਈਂ ਸੰਕੇਤ ਵੀ ਕਰਦਾ ਹੈ।[3] ਅਕਾਲੀ ਕੌਰ ਸਿੰਘ ਜੀ ਨੂੰ ਇਸ ਗੱਲ ਦਾ ਕਦੀ ਵੀ ਅਭਿਮਾਨ ਨਹੀਂ

---

1. '*ਕਸ਼ਮੀਰ ਵਿਚ ਸਿੱਖੀ ਪ੍ਰਚਾਰ*' (ਲੇਖ) : ਫੁਲਵਾੜੀ (ਰਸਾਲਾ) ਜਨਵਰੀ, 1930.
2. '*ਚੋਣਵੇਂ ਰਤਨ*', ਗਿ; ਬੁਧ ਸਿੰਘ, ਪੁਣਛ; ਸਤੰਬਰ, 1937.
3. 'ਇਕਬਾਲ' ਦੇ ਬਜ਼ੁਰਗਾਂ ਦਾ ਜੱਦੀ ਪਿੰਡ ਕਸ਼ਮੀਰ ਦੇ ਜ਼ਿਲ੍ਹੇ ਅਨੰਤਨਾਗ ਵਿਚ ਸੀ ਜਿਸ ਦੀ ਲੱਭਤ ਪਿਛਲੇ ਕੁਝ ਵਰ੍ਹਿਆਂ ਤੋਂ ਹੋਈ ਹੈ। ਪਿੰਡ ਦਾ ਨਾਮ 'ਸੂਪਰ' ਹੈ। [ਵੇਖੋ : '*ਸ਼ੀਰਾਜ਼ਾ*' (ਪੰਜਾਬੀ) ਜੰਮੂ ਦਾ 'ਇਕਬਾਲ ਅੰਕ']

ਸੀ ਕਿ ਉਹ ਇੰਨੇ ਵੱਡੇ ਅਤੇ ਸਵਰਨ-ਜਾਤਿ ਵਾਲੇ ਵਿਰਸੇ ਦੇ ਮਾਲਕ ਸਨ। ਉਨ੍ਹਾਂ ਨੂੰ ਸੁਚੇਤ ਰੂਪ ਵਿਚ ਇਹ ਇਹਸਾਸ ਸੀ ਕਿ ਉਨ੍ਹਾਂ ਦਾ ਪੁਰਾਣਾ ਸਵਰਨ-ਜਾਤਿ-ਅਭਿਮਾਨ ਵਾਲਾ ਵਿਰਸਾ ਤਾਂ ਸਿੱਖੀ ਧਾਰਨ ਕਰਨ ਤੋਂ ਉਪਰੰਤ ਸੰਕੀਰਣਤਾ ਤੇ ਅਭਿਮਾਨ ਤਿਆਗ ਚੁੱਕਾ ਹੈ। ਸਿੱਖੀ ਜੀਵਨ ਵਿਚ ਜੱਜਬ ਹੋ ਕੇ ਹੁਣ ਇਸ ਖ਼ਾਨਦਾਨ ਦੇ ਸਾਰੇ ਪੁਰਾਣੇ ਅਤੇ ਝੂਠੇ ਅਭਿਮਾਨ ਮੂਲੋਂ ਹੀ ਨਸ਼ਟ ਹੋ ਚੁੱਕੇ ਸਨ, ਉਹ ਸਭ ਦੇ ਸਾਂਝੇ ਗੁਰਭਾਈ ਬਣ ਚੁੱਕੇ ਸਨ।

ਅਕਾਲੀ ਕੌਰ ਸਿੰਘ ਜੀ ਦੇ ਪੂਰਵਜਾਂ ਦੀ ਲੜੀ ਕਸ਼ਮੀਰ ਦੇ ਉਸ ਉਪਕਾਰੀ ਅਤੇ ਗੁਰਮੁਖ ਸਜਨ ਪੰਡਤ ਤ੍ਰਿਲੋਕੀ ਨਾਥ ਨਾਲ ਜਾ ਜੁੜਦੀ ਹੈ ਜੋ ਉਨ੍ਹਾਂ ਦੁਖੀ ਕਸ਼ਮੀਰੀ ਪੰਡਤਾਂ ਦਾ ਮੋਹਰੀ ਬਣ ਕੇ ਆਪਣੇ ਗੁਰੂ, ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ, ਦੇ ਦਰਬਾਰ ਵਿਚ ਅਰਜ਼ੋਈ ਕਰਨ ਅਨੰਦਪੁਰ ਵਿਖੇ ਆਇਆ ਸੀ। 'ਰੈਨਾ' ਗੋਤ੍ਰ ਦਾ ਇਹ ਸਹਿਜਧਾਰੀ ਬ੍ਰਾਹਮਣ ਪਹਿਲਾਂ ਹੀ ਗੁਰੂ-ਘਰ ਦਾ ਸ਼ਰਧਾਲੂ ਸੀ। ਪੰਡਤ ਤ੍ਰਿਲੋਕੀ ਨਾਥ ਉਸ ਥਾਂ ਦਾ ਰਹਿਣ ਵਾਲਾ ਸੀ ਜਿਸ ਥਾਂ ਦਾ ਨਾਮ ਅਜੇ ਤੀਕ 'ਰੈਨਾਵਾੜੀ' ਪ੍ਰਸਿੱਧ ਹੈ। 'ਰੈਨਾਵਾੜੀ' ਨਾਮ ਦੀ ਬਸਤੀ ਸ੍ਰੀ ਨਗਰ ਸ਼ਹਿਰ ਦੇ ਉੱਤਰ-ਪੱਛਮ ਵਾਲੀ ਬਾਹੀ ਵੱਲ ਝੀਲ-ਡੱਲ ਦੇ ਇਕ ਕਿਨਾਰੇ ਉੱਪਰ ਅਤੇ ਕਿਲਾ ਹਰਿ-ਪਰਬਤ ਦੇ ਪੂਰਬੀ ਸਿਰੇ ਤੋਂ ਕੁਝ ਵਿਥ ਉੱਪਰ ਆਬਾਦ ਹੈ। ਇਥੋਂ ਦੋ ਕੁ ਮੀਲ ਦੀ ਦੂਰੀ ਉੱਪਰ ਉਹ ਇਤਿਹਾਸਕ ਸਥਾਨ ਹੈ ਜਿਥੇ ਕਿਸੇ ਸਮੇਂ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਚਰਨ ਪਾਏ ਸਨ।[1] ਗੁਰੂ ਹਰਿ ਗੋਬਿੰਦ ਜੀ ਨੇ ਆਪਣੇ ਅਨਿਨ ਭਗਤ-ਪਰਿਵਾਰ ਮਾਈ ਭਾਗ ਭਰੀ ਅਤੇ ਉਨ੍ਹਾਂ ਦੇ ਪੁੱਤਰ ਭਾਈ ਸੇਵਾਦਾਸ ਜੀ ਨੂੰ ਨਿਵਾਜਿਆ ਸੀ। ਸੋ ਤ੍ਰਿਲੋਕੀ ਨਾਥ ਰੈਨਾ ਇਸੇ 'ਰੈਨਾਵਾੜੀ' ਬਸਤੀ 'ਚੋਂ ਉਠ ਕੇ ਦੁਖੀ ਪੰਡਤਾਂ ਦੀ ਫਰਿਆਦ ਲੈ ਕੇ ਅਨੰਦਪੁਰ ਪਹੁੰਚੇ ਸਨ। ਬਾਅਦ ਵਿਚ ਤ੍ਰਿਲੋਕੀ ਨਾਥ ਸਿੱਖੀ-ਪ੍ਰਚਾਰ ਲਈ ਜੁਟ ਗਏ। ਗੁਰੂ ਤੇਗ਼ ਬਹਾਦਰ ਜੀ ਦੇ ਆਤਮ-ਬਲੀਦਾਨ ਦੇ ਸਾਕੇ ਤੋਂ ਉਪਰੰਤ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਦੀ ਵ੍ਰਿਧੀ ਲਈ ਆਪਣੇ ਸੇਵਕ ਭਾਈ ਪੰਜਾਬ ਸਿੰਘ ਅਤੇ ਭਾਈ ਰੋਚਾ ਸਿੰਘ ਜੀ ਨੂੰ ਸਰਹੱਦ ਅਤੇ ਕਸ਼ਮੀਰ ਵੱਲ ਪ੍ਰਚਾਰ ਕਰਨ ਘੱਲਿਆ। ਇਸੇ ਹੀ ਪ੍ਰਚਾਰ ਦੌਰਾਨ ਭਾਈ ਤ੍ਰਿਲੋਕੀ ਨਾਥ ਦੇ ਸਪੁੱਤਰ ਭਾਈ ਅਮੋਲਕ ਨਾਥ ਨੇ ਸਣੇ ਪਰਿਵਾਰ ਅਤੇ ਹੋਰ ਸਹਿਜਧਾਰੀ ਸਹਿਯੋਗੀਆਂ ਦੇ ਖ਼ਾਲਸਈ ਸਰੂਪ ਗ੍ਰਹਿਣ ਕੀਤਾ ਅਤੇ ਆਪਣੇ ਨਾਮ ਨਾਲ 'ਸਿੰਘ' ਪਦਵੀ ਸਜਾ ਲਈ। ਹੁਣ ਉਹ ਅਮੋਲਕ ਨਾਥ 'ਰੈਨਾ' ਤੋਂ ਸਿਰਫ਼ ਅਮੋਲਕ ਸਿੰਘ ਬਣ ਗਏ। ਭਾਈ ਅਮੋਲਕ ਸਿੰਘ ਨੇ ਆਪਣੇ ਪਿਤਾ ਤੋਂ ਪ੍ਰਾਪਤ ਹੋਈ ਸਿੱਖੀ-ਪ੍ਰਚਾਰ ਦੀ ਸੇਵਾ ਨੂੰ ਅਗਾਂਹ ਤੋਰਿਆ। ਉਹ ਕਸ਼ਮੀਰ ਵਿਚ ਖ਼ਾਲਸਾ ਪੰਥ ਦੇ ਪ੍ਰਚਾਰ ਦੇ ਮੋਹਰੀ ਬਣੇ। ਪ੍ਰਚਾਰ ਦੌਰਾਨ ਗੁਰਬਾਣੀ ਦੀਆਂ ਸੈਂਚੀਆਂ, ਪੰਜ-ਗ੍ਰੰਥੀ, ਦਸ-ਗ੍ਰੰਥੀ, ਨਿੱਤ-ਨੇਮ ਦੇ ਗੁਟਕੇ ਆਦਿ ਆਪਣੇ ਹੱਥੀਂ ਤਿਆਰ ਕਰ ਕੇ ਨਵੇਂ ਸਜੇ ਸਿੰਘ-ਪਰਿਵਾਰਾਂ ਵਿਚ ਵੰਡਣ ਦੀ ਸੇਵਾ ਸੰਭਾਲ ਲਈ। ਜਨਮ-ਸਾਖੀ, ਭਾਈ ਬਾਲੇ ਵਾਲੀ, ਦੀਆਂ ਕਈ ਨਕਲਾਂ ਕਰ ਕੇ ਹਰ ਨਗਰ ਅਤੇ ਵਸੋਂ ਵਿਚ ਪ੍ਰਚਾਰ ਹਿਤ ਵੰਡੀਆਂ।[2] ਇਹ ਸਾਰੀ ਸੇਵਾ ਬਿਨਾ ਕਿਸੇ ਉਜਰਤ ਦੇ ਕੀਤੀ ਜਾਂਦੀ ਸੀ ਅਤੇ ਭਾਵਨਾ ਇਹੋ ਸੀ ਕਿ ਸਿੰਘ ਨੂੰ ਸਿੰਘ ਮਿਲ ਕੇ ਅੱਗੋਂ ਹੋਰ ਬੇਅੰਤ ਸਿੰਘਾਂ ਨੂੰ ਤਿਆਰ-ਬਰ-ਤਿਆਰ ਕਰੇ।

---

1. *'ਦੇਵੀ-ਅੰਙਣ'* ਨਾਮ ਦਾ ਸਥਾਨ ਵੀ ਹਰਿ-ਪਰਬਤ ਦੇ ਨਾਲ ਹੀ ਹੈ ਜਿਥੇ ਗੁਰੂ ਹਰਿ ਰਾਇ ਸਾਹਿਬ ਬਿਰਾਜੇ ਸਨ।
2. ਇਹ ਸਭ ਨੁਸਖ਼ੇ ਅਤੇ ਹੱਥ-ਲਿਖਤਾਂ 'ਗੁਰੂ ਨਾਨਕ ਆਸ਼੍ਰਮ ਚਕਾਰ' ਵਿਖੇ ਮੌਜੂਦ ਸਨ ਪਰ 1947 ਦੇ ਘੱਲੂਘਾਰੇ ਸਮੇਂ ਸਭ ਕੁਝ ਅਗਨ ਭੇਟ ਕਰ ਦਿੱਤਾ ਗਿਆ।

ਇਹੋ ਭਾਈ ਅਮੋਲਕ ਸਿੰਘ ਜੀ ਬਾਅਦ ਵਿਚ ਰੈਨਾਵਾੜੀ ਸ੍ਰੀ ਨਗਰ ਤੋਂ ਉਠ ਕੇ ਕਸ਼ਮੀਰ ਦੇ ਇਲਾਕਾ ਪਹਾੜ ਵਿਚ ਪਿੰਡ ਭਲਿਆਸਾਂ (ਕਠਾਈ) ਵਿਖੇ ਆ ਵਸੇ। ਇਲਾਕਾ ਕਠਾਈ ਦੇ ਸੁਲਤਾਨ ਨੇ ਭਾਈ ਸਾਹਿਬ ਨੂੰ ਸਨਮਾਨ ਵਜੋਂ ਇਕ ਚੰਗੀ ਮੁਲਾਜ਼ਮਤ ਦੇ ਦਿੱਤੀ। ਇਸ ਦੌਰਾਨ ਆਪ ਦੇ ਘਰ ਚਾਰ ਸਪੁੱਤਰ ਹੋਏ। ਇਹ ਚਾਰੇ ਸਪੁੱਤਰ ਵੱਡੇ ਹੋ ਕੇ ਗੁਰਮਤਿ-ਵਿਦਿਆ ਵਿਚ ਪ੍ਰਬੀਨ ਨਿਕਲੇ। ਇਨ੍ਹਾਂ ਦੀ ਗੁਰਸਿੱਖ-ਰਹਿਣੀ ਅਤੇ ਪ੍ਰਚਾਰ ਦੀ ਭਾਵਨਾ ਐਨੀ ਪ੍ਰਬਲ ਸੀ ਕਿ ਇਹ ਚਾਰੇ ਭਰਾ ਕਸ਼ਮੀਰ ਦੇ ਚੋਹਾਂ ਇਲਾਕਿਆਂ ਵਿਚ ਪ੍ਰਚਾਰ ਨਮਿਤ ਜੁਟ ਗਏ। ਸੋ ਅੰਤ ਇਨ੍ਹਾਂ ਚੋਹਾਂ ਭਰਾਵਾਂ ਨੇ ਇਲਾਕਾ ਕਠਾਈ, ਇਲਾਕਾ ਟੀਠਵਾਲ (ਕਰਨਾਹ), ਇਲਾਕਾ ਬਾਰਾਮੂਲਾ ਅਤੇ ਇਲਾਕਾ ਚਕਾਰ ਨੂੰ ਆਪੋ-ਆਪਣਾ ਟਿਕਾਣਾ ਬਣਾ ਕੇ ਗੁਰਸਿੱਖੀ ਦਾ ਪ੍ਰਚਾਰ ਜਾਰੀ ਰਖਿਆ। ਇਨ੍ਹਾਂ ਚੋਹਾਂ ਵਿਚੋਂ ਸਭ ਤੋਂ ਵੱਡੇ ਭਰਾ ਗੁਰਮੁਖ ਸਿੰਘ ਨੂੰ ਚਕਾਰ ਦੇ ਇਲਾਕੇ ਵੱਲ ਭੇਜਿਆ ਗਿਆ ਸੀ। ਇਨ੍ਹਾਂ ਨੂੰ ਇਥੇ ਪਿੰਡ 'ਪੱਧਰ' ਵਿਖੇ ਦੋ ਸੌ ਵਿਘੇ ਜ਼ਮੀਨ ਸੰਗਤਾਂ ਵੱਲੋਂ ਭੇਟ ਕੀਤੀ ਗਈ। ਸੋ ਇਨ੍ਹਾਂ ਨੇ ਇਥੇ ਗੁਰਮੁਖੀ ਅਤੇ ਗੁਰਮਤਿ ਦੀ ਵਿਦਿਆ ਦਾ ਪ੍ਰਚਾਰ ਵੀ ਆਰੰਭ ਕਰ ਦਿੱਤਾ। ਭਾਈ ਗੁਰਮੁਖ ਸਿੰਘ ਦੇ ਘਰ ਪੰਜ ਧੀਆਂ ਅਤੇ ਇਕ ਪੁੱਤਰ, ਮਹਾਂ ਸਿੰਘ ਨਾਮਕ (ਅਕਾਲੀ ਜੀ ਦੇ ਪਿਤਾ) ਪੈਦਾ ਹੋਏ। ਮਹਾਂ ਸਿੰਘ ਦਾ ਜਨਮ ਬਿ. 1903 (1846 ਈ.) ਨੂੰ ਹੋਇਆ ਅਤੇ ਚਲਾਣਾ ਬਿ. 1968 (1911 ਈ.) ਨੂੰ ਕੀਤਾ[1]। ਮਹਾਂ ਸਿੰਘ ਦੀ ਵਿਦਿਆ ਦਾ ਪੂਰਨ ਧਿਆਨ ਰਖਿਆ ਗਿਆ ਅਤੇ ਗੁਰਮੁਖੀ ਤੋਂ ਬਿਨਾ ਫ਼ਾਰਸੀ, ਉਰਦੂ ਆਦਿ ਦੀ ਵਿਦਿਆ ਵੀ ਦਿੱਤੀ ਗਈ।

**ਪਰਿਵਾਰਕ ਪਿਛੋਕੜ :**

ਭਾਈ ਮਹਾਂ ਸਿੰਘ ਵੀ ਗੁਰਸਿੱਖੀ ਗੁਣਾਂ ਵਿਚ ਪ੍ਰਬੀਨ ਨਿਕਲੇ। ਭਾਵੇਂ ਪਿਤਾ ਦਾ ਪਰਛਾਵਾਂ ਜਵਾਨੀ ਸਮੇਂ ਹੀ ਉੱਠ ਗਿਆ ਪਰ ਭਾਈ ਸਾਹਿਬ ਨੇ ਆਪਣੇ ਅੰਦਰ ਲੁਕੇ ਗੁਣਾਂ ਨੂੰ ਸਿੱਖੀ-ਪ੍ਰਚਾਰ ਲਈ ਵਧ ਤੋਂ ਵਧ ਉਜਾਗਰ ਕਰ ਲਿਆ ਅਤੇ ਸਿੱਖੀ-ਪਿਆਰ ਦੀ ਉਮੰਗ ਨੇ ਉਨ੍ਹਾਂ ਨੂੰ ਆਰਾਮ ਨਾਲ ਟਿਕਣ ਨਾ ਦਿੱਤਾ। ਥਾਂ-ਥਾਂ ਅਤੇ ਪਿੰਡ-ਪਿੰਡ ਗੁਰਦੁਆਰੇ ਕਾਇਮ ਕਰਵਾਉਣ ਲੱਗ ਪਏ। ਅਜਿਹੇ ਅਮਲੀ ਪ੍ਰਚਾਰ ਦੇ ਫਲ ਸਰੂਪ ਗੜ੍ਹੀ (ਹਰੀਆ), ਊੜੀ, ਚਨਾਰੀ ਤੇ ਦੁਮੇਲ ਦੇ ਗੁਰਦੁਆਰੇ ਤਿਆਰ ਹੋ ਕੇ ਪੰਥਕ ਪ੍ਰਚਾਰ ਦਾ ਕੇਂਦਰ ਬਣ ਗਏ। ਨਾ ਸਿਰਫ਼ ਗੁਰਦੁਆਰੇ ਸਥਾਪਤ ਕਰਨਾ ਹੀ ਸਗੋਂ ਗੁਰਮੁਖੀ ਅਤੇ ਦੂਜੀ ਵਿਦਿਆ ਲਈ ਯੋਗ ਅਧਿਆਪਕਾਂ ਨੂੰ ਮੁਕੱਰਰ ਕਰਨ ਦੀ ਲੋੜ ਨੂੰ ਵੀ ਅੱਖੋਂ ਪ੍ਰੋਖੇ ਨਾ ਹੋਣ ਦਿੱਤਾ। ਉਨ੍ਹਾਂ ਦਿਨਾਂ ਵਿਚ ਜਨ-ਸਾਧਾਰਣ ਨੂੰ ਵਿਦਿਆ ਦੇਣ ਦੀ ਪਰਵਾਹ ਸਰਕਾਰ ਨੂੰ ਐਨੀ ਨਹੀਂ ਸੀ ਹੁੰਦੀ। ਮਸਜਿਦਾਂ ਵਿਚ ਮੌਲਵੀ, ਮੰਦਰਾਂ ਵਿਚ ਪੰਡਤ ਅਤੇ ਗੁਰਦਵਾਰਿਆਂ ਵਿਚ ਭਾਈ ਹੀ ਵਿਦਿਆ ਪੜ੍ਹਾਉਂਦੇ ਸਨ। ਭਾਈ ਸਾਹਿਬ ਨੇ ਆਪਣੇ ਪਿੰਡ 'ਪੱਧਰ' ਵਿਖੇ ਨਿੱਜੀ ਜ਼ਮੀਨ ਉੱਪਰ ਇਕ ਸਥਾਨ ਤਿਆਰ ਕਰ ਕੇ ਗੁਰੂ ਗ੍ਰੰਥ ਸਾਹਿਬ ਸਥਾਪਤ ਕੀਤੇ। ਬੱਚਿਆਂ ਦੀ ਪੜ੍ਹਾਈ ਲਈ ਪਹਿਲਾਂ ਇਕ ਉਦਾਸੀ ਸਾਧੂ ਹਰਦਾਸ ਨੂੰ ਨੀਯਤ ਕੀਤਾ। ਇਨ੍ਹਾਂ ਦੇ ਚਲੇ ਜਾਣ ਤੋਂ ਉਪਰੰਤ ਪੰਡਤ ਛਹਿਬਰ ਲਾਲ ਹੱਟੀਆਂ (ਚਕਾਰ) ਵਾਲਿਆਂ ਤੋਂ ਵਿਦਿਆ ਪੜ੍ਹਾਣ ਦੀ ਸੇਵਾ ਲਈ ਅਤੇ ਇਸ ਪ੍ਰਕਾਰ ਇਲਾਕੇ ਦੇ ਕਈ ਪਿੰਡਾਂ ਦੇ ਬੱਚੇ ਇਥੇ ਵਿਦਿਆ ਪ੍ਰਾਪਤ ਕਰਦੇ ਰਹੇ। ਇਸ ਸੇਵਾ ਦਾ ਸਾਰਾ ਖਰਚ ਭਾਈ ਸਾਹਿਬ ਆਪੇ ਹੀ ਦਿੰਦੇ ਰਹੇ।

---

1. ਵੇਖੋ : '*ਚੋਣਵੇਂ ਰਤਨ*', ਗਿ. ਬੁਧ ਸਿੰਘ, 1937.
ਗਿਆਨੀ ਖੇਮ ਸਿੰਘ ਇਹ ਮਿਤੀ 12 ਮੱਘਰ 1966 ਬਿਕਰਮੀ (1909 ਈ.) ਦੱਸਦੇ ਹਨ।

ਭਾਈ ਮਹਾਂ ਸਿੰਘ ਜੀ ਨੇ ਸਰਕਾਰੀ ਬੰਗਲੇ ਉਸਾਰਨ ਦੇ ਠੇਕੇ ਲਏ ਹੋਏ ਸਨ ਅਤੇ ਗੜ੍ਹੀ, ਊੜੀ ਤੇ ਦੁਮੇਲ (ਮੁਜ਼ੱਫਰਾਬਾਦ ਕਸ਼ਮੀਰ) ਦੇ ਬੰਗਲੇ ਉਸਾਰੇ। ਮੈਕਮੇਲਨ ਨਾਮਕ ਇਕ ਅੰਗ੍ਰੇਜ਼ ਯਾਤਰੂ ਨੇ ਤਿੱਬਤ, ਯਾਰਕੰਦ, ਸਮਰਕੰਦ, ਤਾਸ਼ਕੰਦ ਆਦਿ ਇਲਾਕੇ ਦੀ ਯਾਤਰਾ ਉੱਪਰ ਜਾਂਦੇ ਸਮੇਂ ਭਾਈ ਮਹਾਂ ਸਿੰਘ ਨੂੰ ਮੁਜ਼ੱਫਰਾਬਾਦੋਂ ਨਾਲ ਇਸ ਲਈ ਤੋਰ ਲਿਆ ਕਿ ਰਸਤੇ ਵਿਚ ਲੋੜੀਂਦੀ ਜਾਣਕਾਰੀ ਮਿਲਦੀ ਰਹੇ। ਇਸ ਸਫ਼ਰ ਦੇ ਅੰਤ ਵਿਚ ਭਾਈ ਸਾਹਿਬ ਲਦਾਖ਼ ਦੇ ਰਸਤੇ ਵਾਪਸ ਪਰਤ ਆਏ। ਪਰ ਭਾਈ ਸਾਹਿਬ ਦਾ ਸਿੱਖੀ-ਪ੍ਰਚਾਰ ਵਾਲਾ ਚਾਉ ਨਿਰੰਤਰ ਕਾਇਮ ਰਿਹਾ। ਭਾਈ ਮਹਾਂ ਸਿੰਘ ਦੇ ਘਰ ਚਾਰ ਧੀਆਂ ਅਤੇ ਪੰਜ ਪੁੱਤਰ ਹੋਏ। ਪੁੱਤਰਾਂ ਵਿਚੋਂ ਸਭ ਤੋਂ ਵੱਡੇ ਦਾ ਨਾਮ ਪੂਰਨ ਸਿੰਘ ਸੀ ਜੋ ਬਾਅਦ ਵਿਚ ਕੌਰ ਸਿੰਘ 'ਨਿਹੰਗ' ਦੇ ਰੂਪ ਵਿਚ ਪ੍ਰਸਿੱਧ ਹੋਏ।

ਧੀਆਂ ਦੇ ਨਾਮ ਇਸ ਪ੍ਰਕਾਰ ਹਨ :

ਤੁਲਸ ਕੌਰ, ਰਾਜ ਕੌਰ, ਗਣੇਸ਼ ਕੌਰ, ਨਿਹਾਲ ਕੌਰ।

ਪੁੱਤਰਾਂ ਦੇ ਨਾਮ :

ਪੂਰਨ ਸਿੰਘ, ਕਾਲਾ ਸਿੰਘ, ਨਿਰੰਜਨ ਸਿੰਘ, ਭਾਨ ਸਿੰਘ, ਮਨੀ ਸਿੰਘ

**ਜਨਮ ਅਤੇ ਬਾਲਵਰੇਸ :**

ਅਕਾਲੀ ਜੀ ਦੀ ਜਨਮ-ਮਿਤੀ (ਮਹੀਨੇ) ਬਾਰੇ ਲੇਖਕਾਂ ਵਿਚ ਇਕ ਰਾਇ ਨਹੀਂ। ਪਰ ਆਪ ਦੇ ਜਨਮ-ਸੰਮਤ, 1943 ਬਿ. ਬਾਰੇ ਸਭ ਦੀ ਇਕ ਰਾਇ ਹੈ। ਜਨਮ-ਮਿਤੀ ਬਾਰੇ ਕੁਝ ਲੋਕਾਂ ਦੀ ਰਾਇ ਹੈ ਕਿ ਆਪ ਦਾ ਜਨਮ 11 ਫੱਗਣ ਨੂੰ ਹੋਇਆ। ਇਹ ਅਨੁਮਾਨ ਸਭ ਤੋਂ ਪਹਿਲਾਂ 1937-38 ਈ. ਵਿਚ ਗਿਆਨੀ ਬੁਧ ਸਿੰਘ ਪੁਣਛ ਦੀ ਪੁਸਤਕ ਨੇ ਸਥਾਪਿਤ ਕੀਤਾ ਅਤੇ ਇਥੋਂ ਹੀ ਅੱਗੇ ਤੁਰਿਆ।[1]

ਦੂਜੀ ਰਾਇ ਇਹ ਹੈ ਕਿ ਅਕਾਲੀ ਜੀ ਦਾ ਜਨਮ 16 ਹਾੜ ਵਾਲੇ ਦਿਨ ਹੋਇਆ। ਇਸ ਰਾਇ ਦੇ ਹਾਮੀ ਅਕਾਲੀ ਜੀ ਦੇ ਨਿਕਟਵਰਤੀ ਅਤੇ ਸਾਕ-ਸੰਬੰਧੀ ਹਨ ਜਿਨ੍ਹਾਂ ਦਾ ਅਕਾਲੀ ਜੀ ਨਾਲ ਪਰਿਵਾਰਕ ਸੰਬੰਧ ਸੀ। ਇਸ ਲਈ ਹਾੜ ਦੀ ਮਿਤੀ ਵਧੇਰੇ ਭਰੋਸੇਯੋਗ ਹੈ।[2]

ਸੋ ਅਕਾਲੀ ਜੀ ਦਾ ਜਨਮ ਉਪਰੋਕਤ ਮਿਤੀ ਨੂੰ ਪਿੰਡ ਪੱਧਰ (ਚਕਾਰ, ਕਸ਼ਮੀਰ) ਭਾਈ ਮਹਾਂ ਸਿੰਘ ਤੇ ਮਾਤਾ ਕਰਮ ਕੌਰ ਦੇ ਘਰ ਹੋਇਆ। ਅਕਾਲੀ ਜੀ ਚੌਹਾਂ ਧੀਆਂ ਅਤੇ ਪੰਜ ਪੁੱਤਰਾਂ ਵਿਚੋਂ ਸਭ ਤੋਂ ਵੱਡੇ ਸਨ। ਜੇਠੀ ਔਲਾਦ ਅਤੇ ਉਹ ਵੀ ਇਕ ਸੁੰਦਰ ਪੁੱਤਰ ਦੇ ਰੂਪ ਵਿਚ। ਸੋ ਪਰਿਵਾਰ ਦੇ ਲਡਿੱਕੇ ਬਾਲਕ ਨੂੰ ਹਰ ਕਿਸਮ ਦਾ ਸਨੇਹ ਅਤੇ ਸਹੂਲਤ ਸਹਿਜੇ ਹੀ ਪ੍ਰਾਪਤ ਹੋ ਗਿਆ। ਅਕਾਲੀ

---

1. ਮਹੀਨਾ ਫੱਗਣ ਲਿਖਣ ਵਾਲੇ :
   - (ੳ) ਗਿਆਨੀ ਬੁਧ ਸਿੰਘ ਪੁਣਛ; (*ਚੋਣਵੇਂ ਰਤਨ*, ਕ੍ਰਿਪਾ ਸਾਗਰ ਪ੍ਰੈਸ, ਰਾਮਕਲੀ, ਲਾਹੌਰ, ਅਸੂ 1994 ਬਿ. (1937 ਈ.) ।
   - (ਅ) (ਐਡੀਟਰ : *ਖਾਲਸਾ ਸਮਾਚਾਰ*), ਫਰਵਰੀ 1953 ਦਾ ਅੰਕ।
   - (ੲ) ਸ. ਅਤਰ ਸਿੰਘ; *ਜੀਵਨ ਬ੍ਰਿਤਾਂਤ ਅਕਾਲੀ ਕੌਰ ਸਿੰਘ*, ਪੰ. 20.
2. ਮਹੀਨਾ ਹਾੜ ਲਿਖਣ ਵਾਲੇ :
   - (ੳ) ਸ. ਪਿਆਰਾ ਸਿੰਘ ਪਦਮ, '*ਪ੍ਰਕਾਸ਼*' ਪਟਿਆਲਾ ਦਾ 2 ਫਰਵਰੀ 1953 ਦੇ ਅੰਕ ਦਾ ਲੇਖ ਜੋ '*ਪੰਜਾਬੀ ਦੁਨੀਆਂ*' ਦੇ ਫਰਵਰੀ 1953 ਵਿਚ ਪ੍ਰਕਾਸ਼ਿਤ ਹੋਇਆ ਸੀ।
   - (ਅ) ਗਿ. ਰਘਬੀਰ ਸਿੰਘ ਜੰਮੂ ਦਾ ਇਕ ਪੈਂਫਲਿਟ, ਜਨਵਰੀ 1968.
   - (ੲ) ਅਕਾਲੀ ਜੀ ਦੇ ਨਿਕਟਵਰਤੀਆਂ ਦਾ ਦਾਅਵਾ।

ਜੀ ਹੁਣ ਗੁਰਬਾਣੀ ਅਤੇ ਗੁਰਸਿੱਖੀ ਦੇ ਅਨਿਨ ਸੇਵਕ ਅਤੇ ਗੌਰਵਪੂਰਨ ਵਿਰਸੇ ਨੂੰ ਸੁਚੇਤ-ਅਚੇਤ ਪ੍ਰਭਾਵਾਂ ਰਾਹੀਂ ਆਪਣੇ ਅੰਦਰ ਜਜ਼ਬ ਕਰਨ ਲੱਗ ਪਏ ਸਨ। ਬਾਲਕ ਅਕਾਲੀ ਜੀ ਦਾ ਨਾਮ 'ਪੂਰਨ ਸਿੰਘ' ਰਖਿਆ ਗਿਆ। ਇਸ ਬਾਲਕ ਨੇ ਮੁੱਢਲੀ ਅੱਖਰ-ਵਿਦਿਆ ਸਹੀ ਰੂਪ ਵਿਚ ਪਿੰਡ ਦੇ ਅਧਿਆਪਕ ਪੰਡਤ ਛਹਿਬਰ ਜੀ ਪਾਸੋਂ ਪ੍ਰਾਪਤ ਕੀਤੀ। ਪੰਡਤ ਛਹਿਬਰ ਜੀ ਨੂੰ ਭਾਈ ਮਹਾਂ ਸਿੰਘ ਨੇ ਨਿੱਜੀ ਖ਼ਰਚ ਉੱਪਰ ਵਿਦਿਆ ਪੜ੍ਹਾਉਣ ਦੇ ਕਾਰਜ ਹਿਤ ਨੀਯਤ ਕੀਤਾ ਹੋਇਆ ਸੀ। ਆਰੰਭਿਕ ਅੱਖਰ-ਗਿਆਨ ਪੂਰਨ ਸਿੰਘ ਨੇ ਇਸੇ ਹੀ ਅਧਿਆਪਕ ਪਾਸੋਂ ਪ੍ਰਾਪਤ ਕੀਤਾ। ਹੋਣਹਾਰ ਅਤੇ ਚਾਤੁਰ ਬੁਧੀ ਵਾਲੇ ਬਾਲਕ ਨੂੰ ਬਾਅਦ ਵਿਚ ਸਮੇਂ ਦੇ ਇਕ ਪ੍ਰਸਿੱਧ ਵਿਦਵਾਨ ਬਜ਼ੁਰਗ ਬਾਵਾ ਮਹਾਂ ਸਿੰਘ ਬੇਦੀ, ਦੁਪਟਾ ਕਸ਼ਮੀਰ ਨਿਵਾਸੀ, ਪਾਸ ਵਿਦਿਆ-ਪ੍ਰਾਪਤੀ ਲਈ ਛੱਡ ਦਿੱਤਾ ਗਿਆ। ਇਥੇ ਗੁਰਬਾਣੀ, ਅਤੇ ਗੁਰਮਤਿ ਦੀ ਗੁੜ੍ਹਤੀ ਮਿਲੀ ਜਿਸ ਨੇ ਬਾਅਦ ਵਿਚ ਪਸ਼ੌਰ ਦੇ ਪ੍ਰਸਿੱਧ ਵਿਦਵਾਨ ਗਿਆਨੀ ਬਾਘ ਸਿੰਘ[1] ਦੀ ਸੰਗਤ ਵਿਚ ਹੋਰ ਪ੍ਰਫੁਲਤ ਹੋਣਾ ਸੀ। ਬਾਵਾ ਜੀ ਨੇ ਜਿਥੇ ਸੰਸਕ੍ਰਿਤ ਅਤੇ ਬ੍ਰਜ ਭਾਸ਼ਾ ਪੜ੍ਹਾਈ, ਉਥੇ ਨਾਲ ਹੀ ਚਕਿਤਸਾ ਦਾ ਗਿਆਨ ਵੀ ਪੂਰਨ ਸਿੰਘ ਨੂੰ ਦਿੱਤਾ। ਇਸ ਤੋਂ ਇਲਾਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਸਾਹਿਬ ਦਾ ਪਾਠ ਸਿਖਾਇਆ। ਗੱਲ ਕੀ ਪੂਰਨ ਸਿੰਘ ਆਪਣੇ ਸਹਿਪਾਠੀਆਂ ਨਾਲੋਂ ਅੱਗੇ ਨਿਕਲ ਗਿਆ ਅਤੇ ਆਪਣੀ ਲਗਨ ਨਾਲ ਬਾਵਾ ਜੀ ਦਾ ਹਰਮਨ-ਪਿਆਰਾ ਵਿਦਿਆਰਥੀ ਬਣ ਨਿਕਲਿਆ। ਇਥੇ ਇਹ ਗੱਲ ਉਚੇਚੀ ਵਰਣਨ ਯੋਗ ਹੈ ਕਿ ਪੂਰਨ ਸਿੰਘ ਨੇ ਖੁਦ ਬਾਵਾ ਜੀ ਤੋਂ ਗੁਰਬਾਣੀ ਅਰਥ ਅਤੇ ਗੁਰਮਤਿ-ਗਿਆਨ ਦੀ ਮੰਗ ਕੀਤੀ। ਪਰ ਬਾਵਾ ਜੀ, ਜੋ ਕਿ ਆਪਣੇ ਸਮੇਂ ਦੇ ਮੰਨੇ ਹੋਏ ਤਪੱਸਵੀ ਤੇ ਭਜਨੀਕ ਸਨ, ਪੂਰਨ ਸਿੰਘ ਦੀ ਉਮਰ ਵੇਖ ਕੇ, ਕੁਝ ਕਤਰਾਂਦੇ ਸਨ ਕਿ ਸ਼ਾਇਦ ਇਹ ਬਾਲਕ ਬਾਣੀ ਦੇ ਗੂਹਜ ਭੇਦਾਂ ਨੂੰ ਨਾ ਸਮਝ ਸਕੇ। ਅੰਤ ਪੂਰਨ ਸਿੰਘ ਦੇ ਬਹੁਤਾ ਜ਼ੋਰ ਦੇਣ ਤੇ ਬਾਵਾ ਜੀ ਨੇ ਸ਼ਬਦ-ਵਿਚਾਰ ਕਰਨੀ ਸ਼ੁਰੂ ਕਰ ਦਿੱਤੀ। ਪੂਰਨ ਸਿੰਘ ਉੱਤੇ ਇਸ ਦਾ ਅਸਰ ਇਹ ਹੋਇਆ ਕਿ ਉਹ ਬਚਪਨ ਵਿਚ ਹੀ ਮਨ ਦੀਆਂ ਵਾਸ਼ਨਾਵਾਂ ਅਤੇ ਹੋਰ ਢਾਹੂ ਖ਼ਿਆਲਾਂ ਨੂੰ ਹਮੇਸ਼ਾ ਲਈ ਖ਼ਤਮ ਕਰ ਚੁੱਕੇ ਸਨ। ਇਸੇ ਉਮਰ ਵਿਚ ਹੀ ਪੂਰਨ ਸਿੰਘ ਨੇ ਸਦਾ ਲਈ ਗੁਰਮਤਿ ਅਤੇ ਗੁਰੂ-ਮਿਸ਼ਨ ਧਾਰਨ ਕਰਨ-ਕਰਵਾਉਣ ਦਾ ਪ੍ਰਣ ਲੈ ਲਿਆ ਸੀ। ਇਕ ਅਜੀਬ ਕਿਸਮ ਦੀ ਉਪ੍ਰਾਮਤਾ ਆਪ ਦੇ ਮਨ ਵਿਚ ਵਸਦੀ ਜਾ ਰਹੀ ਸੀ ਅਤੇ ਉਹ ਬਾਲਵਰੇਸ ਵਿਚ ਹੀ 'ਧੰਨ ਗੁਰੂ ! ਧੰਨ ਗੁਰੂ !' ਦੀ ਧੁਨੀ ਹਮੇਸ਼ਾਂ ਉਚਾਰਦੇ ਰਹਿੰਦੇ ਸਨ। ਨਿੱਤ-ਦਿਹਾੜੇ ਬਲਵਾਨ ਹੁੰਦੀ ਜਾ ਰਹੀ ਤਿਆਗ ਦੀ ਰੁੱਚੀ ਨੂੰ ਬਾਵਾ ਮਹਾਂ ਸਿੰਘ ਜੀ ਪਛਾਣਦੇ ਸਨ। ਪੂਰਨ ਸਿੰਘ ਬੜੀ ਤੇਜ਼ੀ ਨਾਲ ਤਿਆਗ ਵੱਲ ਵਧਿਆ ਜਾ ਰਿਹਾ ਸੀ, ਵਿਦਵਾਨ ਪਿਤਾ ਤੋਂ ਵੀ ਪੂਰਨ ਸਿੰਘ ਦੀ ਇਹ ਹਾਲਤ ਗੁੱਝੀ ਨਾ ਰਹੀ। ਪਿਤਾ ਨੇ ਪੂਰਨ ਸਿੰਘ ਦੀ ਸ਼ਾਦੀ ਕਰ ਦੇਣ ਦੀ ਵਿਉਂਤ ਬਣਾਈ। ਬਾਵਾ ਜੀ ਨੂੰ ਇਹਸਾਸ ਸੀ ਕਿ ਪੂਰਨ ਸਿੰਘ ਕਿਸੇ ਵੱਡੇ ਕੰਮ ਲਈ ਤਿਆਰ ਹੋ ਰਿਹਾ ਹੈ। ਇਸੇ ਲਈ ਬਾਵਾ ਜੀ ਨੇ ਭਾਈ ਮਹਾਂ ਸਿੰਘ ਤੋਂ ਪੂਰਨ ਸਿੰਘ ਨੂੰ ਆਪਣੇ ਲਈ ਮੰਗ ਲਿਆ। ਉਹ ਪੂਰਨ ਸਿੰਘ ਨੂੰ ਆਪਣੀ ਗੱਦੀ ਦੇਣਾ ਚਾਹੁੰਦੇ ਸਨ। ਪੂਰਨ ਸਿੰਘ ਅੰਦਰ ਪਲਰ ਰਹੇ ਸਾਧੂਆਂ ਵਾਲੇ ਸਵੱਛ ਗੁਣ ਬਾਵਾ ਜੀ ਨੂੰ ਕੀਲ ਚੁੱਕੇ ਸਨ। ਭਾਈ ਮਹਾਂ ਸਿੰਘ ਦੇ ਅੰਦਰ ਟਿਕੇ ਹੋਏ ਪਿਤਾ-ਪੁਣੇ ਨੂੰ ਇਹ ਮੰਗ ਪ੍ਰਵਾਨ ਨਹੀਂ ਸੀ ਅਤੇ ਉਨ੍ਹਾਂ ਨੇ ਨਾਂਹ ਕਰ ਦਿੱਤੀ, ਜਿਸ ਤੇ ਬਾਵਾ ਜੀ ਨੂੰ ਬੜਾ ਦੁਖ ਹੋਇਆ ਕਿਉਂਕਿ ਉਨ੍ਹਾਂ ਨੂੰ ਯਕੀਨ ਹੋ ਚੁੱਕਾ ਸੀ ਕਿ ਉਹ ਜਿਹੜੀ ਆਸ ਪੂਰਨ ਸਿੰਘ ਨੂੰ

1. ਸ਼ੇਰ ਸਿੰਘ ਗਿਆਨੀ ਵੀ ਇਨ੍ਹਾਂ ਪਾਸੋਂ ਪੜ੍ਹੇ ਸਨ ਜੋ ਖੁਦ ਗਿਆਨੀ ਬਾਘ ਸਿੰਘ ਵਾਂਗ ਸੂਰਮੇ ਵਿਦ੍ਵਾਨ ਸਨ।

ਪ੍ਰਾਪਤ ਕਰਨ ਦੀ ਮਨ ਵਿਚ ਰਖੀ ਬੈਠੇ ਸਨ ਉਹ ਪੂਰੀ ਨਹੀਂ ਸੀ ਹੁੰਦੀ ਜਾਪਦੀ।

ਆਪ ਜੀ ਦਾ ਬਚਪਨ ਅਜਿਹੀਆਂ ਘਟਨਾਵਾਂ ਨਾਲ ਭਰਿਆ ਪਿਆ ਹੈ, ਜਿਨ੍ਹਾਂ ਤੋਂ ਹੋਣਹਾਰੀ ਅਤੇ ਮਹਾਨਤਾ ਦਾ ਸਹਿਜੇ ਹੀ ਅੰਦਾਜ਼ਾ ਲਾਇਆ ਜਾ ਸਕਦਾ ਹੈ। ਆਪ ਜੀ ਦੀ ਵਡਿਆਈ ਨੂੰ ਪਛਾਣਨ ਲਈ ਪਹਿਲੀ ਹਸਤੀ ਆਪ ਦੇ ਮਾਤਾ ਜੀ ਸਨ ਜਿਨ੍ਹਾਂ ਨੇ ਕਦੇ ਆਪ ਦਾ ਮੂੰਹ ਤਕ ਨਾ ਫਿਟਕਾਰਿਆ। ਆਪ ਨੇ ਛੋਟੇ ਬਾਲਾਂ ਨਾਲ ਖੇਡਣ ਸਮੇਂ ਕਦੇ ਕਿਸੇ ਦਾ ਚਿੱਤ ਨਹੀਂ ਸੀ ਦੁਖਾਇਆ। ਜੇ ਕੋਈ ਬੱਚਾ ਊਲ-ਜਲੂਲ ਬੋਲ ਭੀ ਦੇਂਦਾ ਤਾਂ ਉਸ ਨੂੰ ਸਿਆਣਿਆਂ ਵਾਂਗ ਅਜਿਹਾ ਕਰਨ ਤੋਂ ਵਰਜਿਆ ਕਰਦੇ ਸਨ। ਸਾਥੀਆਂ ਨਾਲ ਖੇਡਦੇ ਹੋਏ ਹਮੇਸ਼ਾਂ ਉਸਾਰੂ ਬਿਰਤੀ ਦਾ ਸਬੂਤ ਦੇਂਦੇ ਸਨ। ਮਾਤਾ-ਪਿਤਾ ਦਾ ਹੁਕਮ ਸਿਰ-ਮੱਥੇ ਤੇ ਮੰਨਿਆ ਕਰਦੇ ਸਨ। ਪਰਉਪਕਾਰੀ ਸੁਭਾਅ ਏਨਾਂ ਸੀ ਕਿ ਇਕ ਵਾਰ ਆਪ ਦੇ ਇਕ ਸਾਥੀ ਖੁਦਾ ਸਿੰਘ ਨੂੰ ਸੱਪ ਨੇ ਕੱਟ ਲਿਆ। ਆਪ ਨੇ ਸਿਆਣਪ ਤੇ ਸੂਝ ਤੋਂ ਕੰਮ ਲਿਆ ਤੇ ਬੜੇ ਹੌਸਲੇ ਨਾਲ ਪਹਿਲਾਂ ਕੱਟੇ ਹੋਏ ਥਾਂ ਨੂੰ ਦੋਹਾਂ ਪਾਸਿਆਂ ਤੋਂ ਬੰਨ੍ਹਿਆ ਅਤੇ ਫਿਰ ਜ਼ਹਿਰ ਨੂੰ ਚੂਸ ਕੇ ਥੁੱਕਣਾ ਸ਼ੁਰੂ ਕੀਤਾ। ਇਸ ਤਰ੍ਹਾਂ ਆਪ ਨੂੰ ਤਕਲੀਫ਼ ਜ਼ਰੂਰ ਹੋਈ ਪਰੰਤੂ ਇਕ ਸਾਥੀ ਦੀ ਜਾਨ ਬਚ ਗਈ। ਦੂਸਰੇ ਮਹਾਂ ਪੁਰਸ਼, ਜਿਨ੍ਹਾਂ ਨੇ ਆਪ ਦੀ ਪ੍ਰਤਿਭਾ ਨੂੰ ਬਚਪਨ ਵਿਚ ਹੀ ਪਛਾਣ ਲਿਆ ਸੀ, ਉਹ ਬਾਵਾ ਮਹਾਂ ਸਿੰਘ ਜੀ ਦੁਪੱਟਾ ਵਾਲੇ ਸਨ। ਜਿਵੇਂ ਕਿ ਉੱਪਰ ਦੱਸਿਆ ਹੈ, ਬਾਵਾ ਜੀ ਨੇ ਤਾਂ ਆਪ ਜੀ ਨੂੰ ਪੱਕਾ ਚੇਲਾ ਬਣਾਉਣ ਦੀ ਵੀ ਇੱਛਾ ਪ੍ਰਗਟ ਕੀਤੀ, ਜਿਹੜੀ ਪਿਤਾ ਦੇ ਮੋਹ ਦੇ ਕਾਰਣ, ਸਿਰੇ ਨਾ ਚੜ੍ਹ ਸਕੀ। ਇਹ ਸਾਰੀਆਂ ਘਟਨਾਵਾਂ ਆਪ ਜੀ ਅੰਦਰ ਜਾਗ ਰਹੇ ਅਧਿਆਤਮਿਕ ਗੁਣਾਂ ਦੀਆਂ ਹੀ ਸੂਚਕ ਸਨ। ਪਰ ਪਿਤਾ ਜੀ ਨੇ ਇਹ ਸਾਰਾ ਕੁਝ ਅੱਖੋਂ ਓਹਲੇ ਕਰਕੇ ਪੂਰਨ ਸਿੰਘ ਦਾ ਵਿਆਹ ਕਰਨ ਦਾ ਪੱਕਾ ਇਰਾਦਾ ਕਰ ਲਿਆ ਸੀ।

**ਵਿਆਹ :**

ਅਕਾਲੀ ਜੀ ਦੇ ਵਿਆਹ ਦੀ ਘਟਨਾ ਵੀ ਬੜੀ ਵਿਚਿਤ੍ਰ ਹੈ। ਉਨ੍ਹਾਂ ਦੀ ਤਬੀਅਤ ਕਿਸੇ ਬੰਧਨ ਵਿਚ ਬੰਨ੍ਹੇ ਜਾਣ ਲਈ ਰਾਜ਼ੀ ਨਹੀਂ ਸੀ ਕਿਉਂਕਿ ਉਨ੍ਹਾਂ ਨੇ ਦਿਲੋਂ ਧਾਰ ਲਈ ਸੀ ਕਿ ਜਿਸ ਉਚੇਚੇ ਕਾਰਜ ਲਈ ਉਨ੍ਹਾਂ ਦੀ ਰੂਹ ਬਿਹਬਲ ਹੈ ਉਸ ਕਾਰਜ ਲਈ ਆਪਣੀ ਸ਼ਖ਼ਸੀਅਤ ਨੂੰ ਹੋਰ ਨਿਖਾਰਨ ਦੀ ਲੋੜ ਹੈ ਅਤੇ ਇਹ ਨਿਖਾਰ ਉਸ ਪਛੜੇ ਹੋਏ ਇਲਾਕੇ (ਚਕਾਰ, ਕਸ਼ਮੀਰ) ਅਤੇ ਘਰੋਗੀ ਝਮੇਲਿਆਂ ਵਿਚ ਸੀਮਤ ਹੋ ਜਾਣ ਨਾਲ ਨਹੀਂ ਸੀ ਪ੍ਰਾਪਤ ਹੋ ਸਕਦਾ।

ਸੋ ਅਕਾਲੀ ਜੀ ਦਿਨ-ਰਾਤ ਇਸੇ ਧਿਆਨ ਵਿਚ ਰਹਿੰਦੇ ਕਿ ਕਿਵੇਂ ਉਨ੍ਹਾਂ ਦੇ ਅੰਦਰ ਲੁਕੀ ਹੋਈ ਚਿਣਗ ਨੂੰ ਪ੍ਰਜ੍ਵਲਿਤ ਹੋਣ ਦਾ ਮੌਕਾ ਮਿਲ ਸਕਦਾ ਹੈ; ਕਿਵੇਂ ਉਨ੍ਹਾਂ ਦੇ ਅੰਦਰ ਲੁਕੇ ਸਿੱਖੀ ਦੇ ਗਿਆਨ ਅਤੇ ਪ੍ਰਚਾਰ ਨਾਲ ਸੰਬੰਧਿਤ ਜਜ਼ਬੇ ਨੂੰ ਦ੍ਰਿੜ੍ਹ ਕਰਨ ਅਤੇ ਪ੍ਰਗਟਾਉਣ ਦਾ ਮੌਕਾ ਮਿਲੇ। ਹਰ ਵਿਅਕਤੀ ਯੁਵਾ ਅਵੱਸਥਾ ਵਿਚ ਉਪਰਾਮ ਰਿਹਾ ਕਰਦਾ ਹੈ ਪਰ ਅਕਾਲੀ ਜੀ ਦੀ ਉਪਰਾਮਤਾ ਦੇ ਪਿੱਛੇ ਕੋਈ ਨਿੱਜੀ ਲਾਲਸਾ ਜਾਂ ਸਰੀਰਕ ਕਾਮਨਾ ਦੀ ਤ੍ਰਿਪਤੀ ਦੀ ਭਾਵਨਾ ਨਹੀਂ ਸੀ। ਉਹ ਅਣਪਛਾਤੇ ਸਿੱਖੀ-ਮੰਡਲਾਂ ਦਾ ਰੂਹਾਨੀ ਅਨੁਭਵ ਪ੍ਰਾਪਤ ਕਰਨਾ ਚਾਹੁੰਦੇ ਸਨ। ਨਿੱਜੀ ਜਜ਼ਬਾ, ਸਿੱਖੀ-ਪਿਆਰ ਅਤੇ ਸਰਬੱਤ ਲਈ ਉਪਕਾਰ ਕਰਨ ਦੀ ਇਹ ਨੌਜਵਾਨ ਭਾਵਨਾ ਅਕਾਲੀ ਜੀ ਨੂੰ ਸੰਕੀਰਣ ਅਤੇ ਨਿੱਕੇ ਜਿਹੇ ਘੇਰੇ ਵਿਚੋਂ ਨੱਸ ਤੁਰਨ ਲਈ ਕਹਿ ਰਹੀ ਸੀ।

ਮਾਤਾ-ਪਿਤਾ ਨੇ ਅਕਾਲੀ ਜੀ ਦੀ ਉਪਰਾਮਤਾ ਦਾ ਕਾਰਣ ਆਪਣੇ ਤੌਰ ਉੱਪਰ ਜਾਣਨ ਦੀ ਕੋਸ਼ਿਸ਼ ਕੀਤੀ ਅਤੇ ਇਰਾਦਾ ਕੀਤਾ ਕਿ ਨੌਜਵਾਨ ਪੁੱਤਰ ਦਾ ਵਿਆਹ ਕਰਾ ਦਿੱਤਾ ਜਾਵੇ।

ਜਦ ਅਕਾਲੀ ਜੀ ਸਤਾਰ੍ਹਾਂ ਕੁ ਵਰ੍ਹੇ ਦੇ ਹੋਏ ਤਾਂ ਪਿਤਾ ਨੇ ਪਿੰਡ ਬਾਸਮਾ (ਉੜੀ ਕਸ਼ਮੀਰ) ਵਾਸੀ ਸ. ਕਲਿਆਣ ਸਿੰਘ ਸੋਹੰਗੀ ਦੇ ਘਰ ਰਿਸ਼ਤਾ ਕਰ ਦਿੱਤਾ। ਪੂਰਨ ਸਿੰਘ ਨੂੰ ਇਹ ਗੱਲ ਨਾ ਭਾਈ। ਜੀਵਨ ਵਿਚ ਕੁਝ ਹੋਰ ਹੀ ਕਰਨਾ ਚਾਹੁੰਦੇ ਸਨ। ਸੋ ਵਿਆਹ ਦੀ ਤਰੀਕ ਮੱਘਰ ਮਹੀਨੇ (1959 ਬਿ.) ਦੀ ਰਖੀ ਗਈ। ਅਕਾਲੀ ਜੀ ਪਿਤਾ ਦੀ ਮਰਜ਼ੀ ਦਾ ਵਿਰੋਧ ਕਰਦੇ ਹੋਏ ਚੁੱਪ-ਚਪੀਤੇ ਨੱਸ ਕੇ ਪੰਜਾਬ ਆ ਪਹੁੰਚੇ। ਪਰ ਪਿਤਾ ਨੇ ਆਪਣੀ ਪਹੁੰਚ ਦੇ ਸਦਕਾ ਭਗੌੜੇ ਪੁੱਤਰ ਨੂੰ ਪੁਲੀਸ ਰਾਹੀਂ ਪਕੜ ਲਿਆਂਦਾ। ਫਿਰ ਵਿਆਹ ਦੀਆਂ ਤਿਆਰੀਆਂ ਹੋਈਆਂ ਅਤੇ ਤਰੀਕ ਮਾਘੀ ਦੀ ਨੀਯਤ ਹੋਈ। ਅਕਾਲੀ ਜੀ ਇਸ ਵਾਰੀ ਫਿਰ ਨੱਸ ਤੁਰੇ ਅਤੇ ਪੰਜਾ ਸਾਹਿਬ ਜਾ ਪਹੁੰਚੇ; ਫਿਰ ਪੁਲੀਸ ਨੇ ਹੁਲੀਆ ਪਛਾਣ ਕੇ ਪਕੜ ਲਿਆਂਦਾ। ਪਿਤਾ ਨੇ ਹੁਣ ਵਿਆਹ ਦੀ ਤਰੀਕ ਵਿਸਾਖੀ ਵਾਲਾ ਦਿਨ ਹੀ ਨੀਯਤ ਕੀਤੀ ਭਾਵ 1960 ਬਿ: ਦੀ ਵਿਸਾਖੀ। ਹੁਣ ਅਕਾਲੀ ਜੀ ਪਿਤਾ ਦੀ ਜ਼ਿੱਦ ਅੱਗੇ ਨਰਮ ਪੈ ਗਏ ਅਤੇ ਨੱਸਣ ਦਾ ਇਰਾਦਾ ਤਿਆਗ ਦਿੱਤਾ।

ਸੋ ਪਹਿਲੀ ਵਿਸਾਖ 1960 ਬਿਕਰਮੀ ਨੂੰ ਪੂਰਨ ਸਿੰਘ ਦੀਆਂ ਲਾਵਾਂ ਪਹਿਲੇ ਮਿਥੇ ਥਾਂ ਤੇ ਹੋ ਗਈਆਂ। ਪਰ ਪੂਰਨ ਸਿੰਘ ਦੇ ਅੰਦਰ ਤਾਂ ਕੋਈ ਹੋਰ ਹੀ ਨਾਦ ਗੂੰਜ ਰਿਹਾ ਸੀ। ਮੋਹ ਮਾਇਆ ਦੇ ਬੰਧਨਾਂ ਨੂੰ ਉਹ ਕਦ ਦੇ ਤੋੜ ਚੁੱਕੇ ਸਨ। ਕੌਮ ਦੀ ਭਲਾਈ ਅਤੇ ਗਿਆਨ ਦੀ ਤ੍ਰਿਸ਼ਨਾ, ਇਨ੍ਹਾਂ ਸਾਰੇ ਸਮਾਜਿਕ ਬੰਧਨਾਂ ਨੂੰ ਤੁੱਛ ਮੰਨ ਚੁੱਕੀ ਸੀ। ਇਹ ਦੁਵੱਲਾ ਘੋਲ, ਪੂਰਨ ਸਿੰਘ ਅੰਦਰ, ਉਪਰਾਮਤਾ ਬਣ ਕੇ ਉਠਿਆ ਅਤੇ ਉਪਰਾਮਤਾ ਇਥੋਂ ਤਕ ਵਧੀ ਕਿ ਵਿਆਹ ਉਨ੍ਹਾਂ ਦੀ ਤਬੀਅਤ ਦੇ ਸ਼ਾਂਤ ਸਾਗਰਾਂ ਵਿਚ ਕੋਈ ਹਲਚਲ ਨਾ ਮਚਾ ਸਕਿਆ। ਪੂਰਨ ਸਿੰਘ ਜੀ ਬਾਹਰਲੀ ਦੁਨੀਆਂ ਤੋਂ ਬੇਪਰਵਾਹ ਆਪਣੇ-ਆਪ 'ਚ ਚੁੱਪ ਬੈਠੇ ਰਹਿੰਦੇ। ਵਿਆਹ ਤੋਂ ਪਿਛੋਂ ਦੋ ਦਿਨ ਤੇ ਦੋ ਰਾਤਾਂ ਅੰਤਰ ਧਿਆਨ ਹੋ ਕੇ ਲੰਘਾ ਦਿੱਤੀਆਂ। ਨਾ ਖਾਣ ਦੀ ਪਰਵਾਹ ਤੇ ਨਾ ਪਹਿਨਣ ਦਾ ਫਿਕਰ। ਬਸ ਲਿਵ ਸਤਿਗੁਰੂ ਨਾਲ ਜੋੜੀ ਬੈਠੇ ਰਹਿੰਦੇ। ਤੀਜੀ ਰਾਤ ਜਦੋਂ ਸਾਰੇ ਘੂਕ ਸੁੱਤੇ ਹੋਏ ਸਨ, ਇਨ੍ਹਾਂ ਨੇ ਘਰ, ਪਰਿਵਾਰ ਤੇ ਹੋਰ ਬੰਧਨਾਂ ਦਾ ਮੋਹ ਤਿਆਗ ਕੇ ਅਰਦਾਸਾ ਸੋਧਿਆ ਅਤੇ "ਧੰਨ ਗੁਰੂ! ਧੰਨ ਗੁਰੂ!" ਦੀ ਧੁਨੀ ਵਿਚ ਮਸਤ ਘਰੋਂ ਨਿਕਲ ਤੁਰੇ। ਮੰਜ਼ਲਾਂ ਮਾਰਦੇ ਪੰਜਾ ਸਾਹਿਬ ਜ਼ਿਲ੍ਹਾ ਕੈਮਲਪੁਰ (ਹੁਣ ਪਾਕਿਸਤਾਨ) ਜਾ ਪੁੱਜੇ।

**ਅਗਲੇਰੀ ਵਿਦਿਆ :**

ਸੰਜੋਗ ਵਸ ਇਥੇ ਆਪ ਦਾ ਮੇਲ ਭਾਈ ਲੱਧਾ ਸਿੰਘ ਪੁਣਛੀ ਨਾਲ ਹੋਇਆ। ਦੋਵੇਂ ਸ੍ਰੀ ਅੰਮ੍ਰਿਤਸਰ ਜਾ ਪਹੁੰਚੇ। ਸਾਧੂ ਸੰਤਾਂ ਨਾਲ ਕੁਝ ਮੇਲ-ਮਿਲਾਪ ਹੋਏ, ਡੇਰਿਆਂ, ਗੁਰਦੁਆਰਿਆਂ ਦੀ ਵਾਕਫੀਅਤ ਹੋਈ, ਪਰ ਸਭ ਕਾਸੇ ਤੋਂ ਮਨ ਪੂਰੀ ਤਰ੍ਹਾਂ ਸੰਤੁਸ਼ਟ ਨਾ ਹੋਇਆ ਅਤੇ ਮੁੜ ਮੁਲਤਾਨ ਪਰਤ ਗਏ।[1]

---

1. ਲਗਦਾ ਹੈ ਕਿ ਇਨ੍ਹਾਂ ਹੀ ਦਿਨਾਂ ਵਿਚ ਆਪ ਦਾ ਮੇਲ ਸ੍ਰੀ ਹਜ਼ੂਰ ਸਾਹਿਬ ਦੀ ਸੇਵਾ ਨਾਲ ਸੰਬੰਧਿਤ ਸਿੰਘ ਸਾਹਿਬ ਅਕਾਲੀ ਹਜ਼ੂਰਾ ਸਿੰਘ ਜੀ ਨਿਹੰਗ ਨਾਲ ਹੋਇਆ, ਇੱਕਠਿਆਂ ਅੰਮ੍ਰਿਤਪਾਨ ਕੀਤਾ ਅਤੇ ਬਾਅਦ ਵਿਚ 'ਨਿਹੰਗ ਸਿੰਘ' ਸਜੇ। ਅਕਾਲੀ ਹਜ਼ੂਰਾ ਸਿੰਘ ਦੇ ਮੁੱਢਲੇ ਸੰਪਰਕ ਨੇ ਹੀ ਆਪ ਨੂੰ ਦਸਮ ਗ੍ਰੰਥ ਦੀ ਬਾਣੀ ਵੱਲ ਪ੍ਰੇਰਿਤ ਕੀਤਾ। ਆਪ ਲਿਖਦੇ ਹਨ :

   "ਇਸ ਕੀਟ ਨਾਲ ਆਪ ਦਾ ਬਿਕਰਮੀ 1960 ਤੋਂ ਮੇਲ ਮਿਲਾਪ ਸ਼ੁਰੂ ਵਿਚ ਹੋਇਆ ਅਤੇ ਇਕੱਠੇ ਹੀ ਨਿਹੰਗ ਸਿੰਘ ਸਜਨ ਤੇ ਹੋਰ ਵਧੀਕ ਪਿਆਰ ਸਤਿਕਾਰ ਵਧਿਆ ਤੇ ਵੀਰ ਤੇ ਭਰਾਤਾ ਦੀ ਤਰ੍ਹਾਂ ਆਪ ਹਰ ਸਮੇਂ ਸਹਾਇਕ ਰਹੇ ਤੇ ਸਿੱਖ ਮਤ ਦੇਂਦੇ ਸਮਝਾਂਦੇ ਰਹੇ"। (*ਕਸ਼ਮੀਰ ਸਿੱਖ ਸਮਾਚਾਰ*, ਮਾਰਚ 1942)

1904 ਈ. ਸਮੇਂ ਦੇ, ਪਿਸ਼ਾਵਰ ਵਿਖੇ, ਅਕਾਲੀ ਜੀ ਦੇ ਦਿਨਾਂ ਦਾ ਜ਼ਿਕਰ ਸ. ਪ੍ਰੇਮ ਸਿੰਘ ਜੀ 'ਹੋਤੀ' ਇਉਂ ਕਰਦੇ ਹਨ:

"ਆਪ ਦੇ ਪਹਿਲੇ ਦਰਸ਼ਨ ਲੇਖਕ ਨੂੰ 1904 ਈ. ਵਿਚ ਪਿਸ਼ਾਵਰ ਹੋਏ, ਜਦ ਆਪ ਪਹਿਲੀ ਵਾਰ ਕਸ਼ਮੀਰ ਤੋਂ ਇਥੇ ਆਏ ਸਨ। ਇਸ ਸਮੇਂ ਸਰਦਾਰ ਜਗਨਨਾਥ ਸਿੰਘ ਜੀ, ਨਾਜ਼ਰ ਦੇ ਮਕਾਨ ਪੁਰ ਆਸੀਏ ਵਿਚ ਟਿਕੇ ਹੋਏ ਸਨ। ਇਹਨਾਂ ਦਿਨਾਂ ਵਿਚ ਆਪ ਚੜ੍ਹਦੀ ਜਵਾਨੀ ਵਿਚ ਸਨ ਅਤੇ ਮੁਖ ਮੰਡਲ ਪੁਰ ਅਜੇ ਹੁਣੇ ਹੁਣੇ ਕਾਲਾ ਭਵਰ ਵਰਗਾ ਨਿੱਕਾ ਦਾੜ੍ਹਾ ਉਗਮਿਆਂ ਸੀ, ਜਿਸ ਨਾਲ ਚੇਹਰੇ ਦੀ ਛਬ ਹੋਰ ਵੀ ਵਧੇਰੇ ਮਨਮੋਹਣੀ ਹੋ ਗਈ ਸੀ।

ਇਸ ਸਮੇਂ ਆਪ ਨੂੰ ਸ੍ਰੀ ਦਸ਼ਮੇਸ਼ ਜੀ ਦੀ ਬਾਣੀ ਮੁਖ-ਆਗਰ ਕੰਠ ਕਰਨ ਦੀ ਤੀਬਰ ਲਗਨ ਲੱਗੀ ਹੋਈ ਸੀ। ਅਜੇ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਕਥਾ ਸਰਲ ਢੰਗ ਨਾਲ ਨਹੀਂ ਸਨ ਕਰ ਸਕਦੇ। ਹਾਂ, ਖੜ੍ਹੇ ਕੇ ਵਖਿਆਨ ਦੁਆਰਾ, ਸਿੱਖੀ ਦੀ ਰਹਿਣੀ-ਬਹਿਣੀ ਦੀ ਉੱਚਤਾ ਅਤੇ ਅਨਮਤੀਆਂ ਦੀਆਂ ਰੀਤਾਂ ਰਸਮਾਂ ਦਾ ਖੰਡਨ, ਗੁਰਬਾਣੀ ਦੇ ਹਵਾਲੇ ਦੇ ਕੇ, ਬੜੀਆਂ ਉਕਤੀਆਂ-ਯੁਕਤੀਆਂ ਨਾਲ ਚੰਗੇ ਢੁੱਕਵੇਂ ਸ਼ਬਦਾਂ ਵਿਚ ਨਿਬਾਹ ਲੈਂਦੇ ਸਨ।

ਪਿਸ਼ਾਵਰ ਵਿਚ ਰਹਿੰਦਿਆਂ, ਇਥੇ ਆਪ ਨੂੰ ਇਕ ਹੋਰ ਮਾਨਯੋਗ ਵਿਅਕਤੀ ਦੀ ਸੰਗਤ ਦਾ ਸਮਾਂ ਮਿਲਿਆ। ਇਸ ਦਾ ਫਖਰਯੋਗ ਨਾਂ ਗਿਆਨੀ ਬਾਘ ਸਿੰਘ ਜੀ ਸੀ। ਇਸ ਮਿਲਣੀ ਨੇ ਸੋਨੇ ਪੁਰ ਸੁਹਾਗੇ ਵਾਲਾ ਅਸਰ ਕੀਤਾ।

ਗਿਆਨੀ ਬਾਘ ਸਿੰਘ ਜੀ ਨੂੰ ਗੁਰਸਿੱਖੀ ਦੀ ਫੁਲਵਾੜੀ ਵਿਚੋਂ ਪੰਥ ਸੇਵਕ ਤੇ ਉਪਦੇਸ਼ਕ ਆਦਿ ਤਿਆਰ ਕਰਨ ਦਾ ਕੁਦਰਤ ਵੱਲੋਂ ਵਿਸ਼ੇਸ਼ ਕਮਾਲ ਪਰਾਪਤ ਸੀ। ਇਸੇ ਪਰਭਾਵ ਨਾਲ ਆਪ ਨੇ ਗਿਆਨੀ ਸ਼ੇਰ ਸਿੰਘ ਵਰਗਾ ਵਾਚਸਪਤੀ ਪੈਦਾ ਕੀਤਾ। ਇਸੇ ਦੀ ਸੰਗਤ ਦੀ ਖਿੱਚ ਨੇ ਸ. ਨਾਨਕ ਸਿੰਘ ਨੂੰ ਇਕ ਸਹਿਜਧਾਰੀ ਤੋਂ ਸਿੰਘ ਸਜਾ ਕੇ ਇਸ ਨੂੰ ਪੰਜਾਬੀ ਵਿਚ ਲਿਖਣਾ ਪੜ੍ਹਨਾ ਸਿਖਾਇਆ ਜਿਸ ਨੂੰ ਅੱਜ ਅਸੀਂ ਚੋਟੀ ਦਾ ਨਾਵਲਕਾਰ ਕਹਿੰਦੇ ਹਾਂ। ਇੰਝ ਹੀ ਨੌਜਵਾਨ ਅਕਾਲੀ ਕੌਰ ਸਿੰਘ ਦੇ ਜੀਵਨ ਵਿਚ ਵੀ ਗਿਆਨੀ ਜੀ ਨੇ ਚੋਖੀ ਤਬਦੀਲੀ ਪੈਦਾ ਕਰ ਦਿੱਤੀ। ਦੋ ਸਾਲ ਦੇ ਲਗਭਗ ਗਿਆਨੀ ਜੀ ਦੀ ਸੰਗਤ ਵਿਚ ਰਹਿਣ ਨਾਲ ਅਕਾਲੀ ਜੀ ਹੁਣ ਬੜੀ ਪ੍ਰਭਾਵਸ਼ਾਲੀ ਕਥਾ ਕਰਨ ਲਗ ਪਏ।"[1]

ਪੂਰਨ ਸਿੰਘ ਨੂੰ ਗਿਆਨੀ ਜੀ ਦੀ ਸ਼ਖ਼ਸੀਅਤ ਨੇ ਐਨਾ ਖਿੱਚਿਆ ਕਿ ਉਨ੍ਹਾਂ ਦੇ ਹੀ ਹੋ ਕੇ ਰਹਿ ਗਏ। ਗਿਆਨੀ ਜੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥ ਸਿੱਖੇ, ਸਮਝੇ ਤੇ ਹਿਰਦੇ ਵਿਚ ਵਸਾਏ। ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਅਤੇ ਬਾਣੀ ਭਾਈ ਗੁਰਦਾਸ ਜੀ, ਨੂੰ ਅਰਥਾਂ ਸਮੇਤ ਪੜ੍ਹਿਆ, ਵਿਚਾਰਿਆ। ਲੋੜੀਂਦੇ ਇਤਿਹਾਸਕ ਗ੍ਰੰਥ ਵੀ ਗਿਆਨੀ ਜੀ ਦੀ ਅਗਵਾਈ ਵਿਚ ਪੜ੍ਹੇ। ਇਸ ਦੇ ਨਾਲ ਨਾਲ ਬਾਣੀ ਪੜ੍ਹਨ ਦਾ ਅਭਿਆਸ ਪੂਰਨ ਸਿੰਘ ਜੀ ਨੇ ਏਨੀ ਸ਼ਰਧਾ ਤੇ ਲਗਨ ਨਾਲ ਕੀਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਜ਼ਬਾਨੀ ਯਾਦ ਹੋ ਗਏ। ਆਪ ਜੀ ਅੰਦਰ ਜਗਿਆਸਾ ਦੀ ਜਿਹੜੀ ਚਿਣਗ ਸੁਲਘਦੀ ਸੀ ਅਤੇ ਜਿਸ ਨੇ ਉਨ੍ਹਾਂ ਨੂੰ ਸਭਨਾਂ ਪਾਸਿਆਂ ਤੋਂ ਉਪਰਾਮ ਕਰ ਰਖਿਆ ਸੀ ਉਹ ਗਿਆਨੀ ਬਾਘ ਸਿੰਘ ਜੀ ਦੀ ਸੰਗਤ ਨਾਲ ਭਾਂਬੜ ਬਣ ਚੁੱਕੀ ਸੀ। ਪੂਰਨ ਸਿੰਘ ਜੀ ਪਰਸੰਨ ਸਨ

1. (ੳ) *'ਪ੍ਰਕਾਸ਼'* (ਵਿਸ਼ੇਸ਼ ਨੰਬਰ) ਪਟਿਆਲਾ, 1953.
   (ਅ) *ਜੀਵਨ ਬ੍ਰਿਤਾਂਤ* (ਲੇਖਕ ਅਤਰ ਸਿੰਘ)।

ਬੰਗਾਲ ਦੇ ਇਲਾਕਿਆਂ ਵਿਚ ਗੁਰਮਤਿ-ਪ੍ਰਚਾਰ ਕੀਤਾ। ਬੰਗਾਲ ਵਿਚ ਅਕਾਲੀ ਜੀ ਨੇ ਕਾਫ਼ੀ ਸਮਾਂ ਲਾਇਆ ਅਤੇ ਬੰਗਾਲ ਦੇ ਵੱਡੇ-ਵੱਡੇ ਸ਼ਹਿਰਾਂ ਕਲਕੱਤਾ, ਢਾਕਾ, ਧੋਬੜੀ ਘਾਟ, ਆਦਿ ਥਾਵਾਂ ਤੇ ਵਧੇਰੇ ਸਮਾਂ ਬਤੀਤ ਕੀਤਾ। ਇਥੋਂ ਆਸਾਮ ਚਲੇ ਗਏ ਅਤੇ ਉਥੋਂ ਫਿਰ ਬਿਹਾਰ ਵਿਚੋਂ ਹੁੰਦੇ ਹੋਏ ਯੂ. ਪੀ. ਪਹੁੰਚ ਗਏ; ਜਿਥੇ ਗੁਰਮਤਿ-ਪ੍ਰਚਾਰ ਨੂੰ ਲਾਮਬੰਦ ਕਰਦੇ ਰਹੇ। ਯੂ. ਪੀ., ਨੈਪਾਲ ਅਤੇ ਦਰਭੰਗਾ ਸਟੇਟ ਦੇ ਪਹਾੜੀ ਇਲਾਕਿਆਂ ਵਿਚ ਪ੍ਰਚਾਰ ਕਰਦੇ ਹੋਏ ਵਾਪਸ ਮੁੜੇ। ਅਕਾਲੀ ਜੀ ਨੇ ਧਾਰਮਿਕ ਦ੍ਰਿਸ਼ਟੀਕੋਣ ਤੋਂ ਮਹੱਤਵ ਰੱਖਣ ਵਾਲੇ ਭਾਰਤ ਦੇ ਤਕਰੀਬਨ ਸਾਰੇ ਵੱਡੇ ਸ਼ਹਿਰਾਂ ਦੀ ਯਾਤਰਾ ਕੀਤੀ। ਤੀਰਥ ਅਸਥਾਨਾਂ ਤੇ ਵੀ ਪਹੁੰਚੇ ਅਤੇ ਹਰ ਇਕ ਥਾਂ ਸਤਿਗੁਰਾਂ ਦਾ ਝੰਡਾ ਬੁਲੰਦ ਕਰਦੇ ਹੋਏ ਦਿੱਲੀ ਪ੍ਰਾਂਤ ਵਿਚੋਂ ਹੁੰਦੇ ਹੋਏ ਪੰਜਾਬ ਵਾਪਸ ਪਹੁੰਚੇ। ਪੰਜਾਬ ਦੇ ਪਛੜੇ ਹੋਏ ਇਲਾਕੇ ਮਾਲਵੇ ਵੱਲ ਵਿਸ਼ੇਸ਼ ਧਿਆਨ ਦਿੱਤਾ। ਇਥੋਂ ਦੁਆਬੇ ਤੇ ਮਾਝੇ ਦੇ ਲੋਕਾਂ ਨੂੰ ਗੁਰਮਤਿ-ਸੰਦੇਸ਼ ਦੇਂਦੇ ਹੋਏ, ਬਾਰ ਦੇ ਇਲਾਕੇ ਵਿਚੋਂ ਲੰਘ ਕੇ ਪੋਠੋਹਾਰ ਪਹੁੰਚੇ। ਸੰਤ ਅਤਰ ਸਿੰਘ ਤੋਂ ਪਿੱਛੋਂ ਅਕਾਲੀ ਜੀ ਦੂਜੇ ਵਿਅਕਤੀ ਸਨ, ਜਿਨ੍ਹਾਂ ਨੇ ਹਰ ਉਸ ਥਾਂ ਤੇ ਸਤਿਗੁਰਾਂ ਦਾ ਸੰਦੇਸ਼ ਪਹੁੰਚਾਇਆ, ਜਿਥੇ ਕੋਈ ਹੋਰ ਪਹੁੰਚਣ ਤੋਂ ਅਸੱਮਰਥ ਸੀ ਜਾਂ ਕਤਰਾਂਦਾ ਸੀ। ਇਥੋਂ ਅਕਾਲੀ ਜੀ ਧੱਨੀ ਅਤੇ ਪੋਠੋਹਾਰ ਅਤੇ ਟਿੱਲਾ ਗੋਰਖ ਨਾਥ ਤੋਂ ਹੁੰਦੇ ਹੋਏ ਪਿਸ਼ਾਵਰ ਤੇ ਕਾਬਲ ਵਿਖੇ ਪਹੁੰਚੇ। ਇਥੇ ਅਕਾਲੀ ਜੀ ਨੂੰ ਅਨੇਕ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ, ਪਰ ਗੁਰੂ-ਮਿਹਰ ਦੇ ਆਸਰੇ ਉਨ੍ਹਾਂ ਨੇ ਹਰ ਮੁਸ਼ਕਿਲ ਨੂੰ ਸਫ਼ਲਤਾ ਸਹਿਤ ਪਾਰ ਕੀਤਾ। ਇਸ ਲੰਮੇ ਦੌਰੇ ਪਿਛੋਂ ਅਕਾਲੀ ਜੀ ਨੇ ਆਪਣੇ ਵਤਨ ਕਸ਼ਮੀਰ ਵੱਲ ਫੇਰਾ ਪਾਇਆ ਅਤੇ ਪੁਣਛ, ਜੰਮੂ, ਮੁਜ਼ੱਫਰਾਬਾਦ, ਬਾਰਾਮੂਲਾ, ਸ੍ਰੀ ਨਗਰ ਅਤੇ ਪਹਿਲਗਾਮ ਆਦਿ ਇਲਾਕਿਆਂ ਵਿਚ ਗੁਰਮਤਿ-ਪ੍ਰਚਾਰ ਦੀਆਂ ਛਹਿਬਰਾਂ ਲਾ ਦਿੱਤੀਆਂ।

ਪ੍ਰਚਾਰ ਵਾਸਤੇ ਦੇਸ਼-ਬਦੇਸ਼ ਤਕ ਘੁੰਮਣਾਂ ਅਕਾਲੀ ਜੀ ਦਾ ਆਦਰਸ਼ ਬਣ ਗਿਆ ਸੀ। 1918 ਈ. ਦੀ ਬਸੰਤ ਪਿੱਛੋਂ ਅਕਾਲੀ ਜੀ ਕਾਬਲ ਜਾ ਪਹੁੰਚੇ। ਤੁਰਨ ਲਗੇ ਹਮੇਸ਼ਾਂ ਅਰਦਾਸਾ ਕਰਿਆ ਕਰਦੇ ਸਨ ਅਤੇ ਕੀਤੇ ਹੋਏ ਅਰਦਾਸੇ ਦੀ ਪਵਿੱਤ੍ਰਤਾ ਨੂੰ ਜਾਨ ਨਾਲੋਂ ਵੀ ਪਿਆਰਾ ਸਮਝਦੇ ਸਨ। ਇਥੇ ਅਕਾਲੀ ਜੀ ਨੇ ਆਪਣੀ ਸੁਘੜਤਾ ਤੇ ਵਿਦਵਤਾ ਨਾਲ ਇਸਲਾਮੀ ਜੂਲੇ ਹੇਠਾਂ ਆਏ ਹੋਇਆਂ ਨੂੰ ਉਨ੍ਹਾਂ ਦੀ ਆਪਣੀ ਵਿਰਾਸਤ ਦੀ ਸੋਝੀ ਕਰਾ ਕੇ, ਸਿੱਖ-ਧਰਮ ਵਿਚ ਲਿਆਂਦਾ। ਜਿਹੜੇ ਹਿੰਦੁਤਵ ਤੋਂ ਵੀ ਡਿਗਦੇ ਜਾ ਰਹੇ ਸਨ, ਅਕਾਲੀ ਜੀ ਦੀ ਪ੍ਰੇਰਨਾ ਨਾਲ ਉਨ੍ਹਾਂ ਨੇ ਸਿਖਤਵ ਨੂੰ ਧਾਰਨ ਕਰ ਲਿਆ। ਗੁਰਮਤਿ ਦੀ ਪੁੱਠ ਦੇ ਕੇ ਐਸੇ ਪ੍ਰੇਮ-ਬਾਣ ਵਾਹੇ ਕਿ ਜਿਹੜਾ ਵੀ ਆਪ ਦੇ ਅੰਤਹਕਰਣ ਵਿਚੋਂ ਨਿਕਲੇ ਬਚਨ ਸੁਣਦਾ ਅਤੇ ਆਪ ਦੇ ਮੂੰਹੋਂ ਗੁਰਬਾਣੀ ਦੇ ਸ਼ਬਦ ਨੂੰ ਸਰਵਣ ਕਰਦਾ, ਵੇਖਦਿਆਂ-ਵੇਖਦਿਆਂ ਦੋ-ਚਾਰ ਦਿਨਾਂ ਵਿਚ ਹੀ ਸਹਿਜਧਾਰੀ ਤੋਂ ਕੇਸਧਾਰੀ ਸਿੰਘ ਸਜਣ ਦੀ ਇੱਛਾ ਪ੍ਰਗਟ ਕਰ ਦੇਂਦਾ। ਇਸ ਤਰ੍ਹਾਂ ਦੇ ਤੀਬਰ ਇੱਛਕਾਂ ਨੂੰ, ਅਕਾਲੀ ਜੀ ਜਦੋਂ ਸਿੱਖੀ ਦੇ ਯੋਗ ਸਮਝਦੇ, ਤੁਰੰਤ ਅੰਮ੍ਰਿਤਪਾਨ ਕਰਵਾ ਕੇ ਸ਼ੇਰ-ਪਦਵੀ ਦੇ ਅਧਿਕਾਰੀ ਬਣਾ ਦੇਂਦੇ। ਇਥੇ ਹੀ ਬਸ ਨਹੀਂ ਸਗੋਂ ਅਕਾਲੀ ਜੀ ਨੇ ਨਵੇਂ ਸੱਜੇ ਸਿੰਘਾਂ ਨੂੰ ਲੜੀ-ਬੱਧ ਕਰਨ ਅਤੇ ਵਿਸ਼ਵਾਸ ਵਿਚ ਦ੍ਰਿੜ੍ਹ ਕਰਨ ਲਈ ਥਾਂ-ਥਾਂ ਤੇ ਗੁਰਦੁਆਰੇ ਤਿਆਰ ਕਰਵਾ ਕੇ, ਗੁਰਬਾਣੀ ਦੇ ਪ੍ਰਵਾਹ ਚਲਾ ਦਿੱਤੇ। ਇਹ ਕੰਮ ਕੋਈ ਸੌਖਾ ਨਹੀਂ ਸੀ। ਅਕਾਲੀ ਜੀ ਦੀ ਵਧਦੀ ਇੱਜ਼ਤ ਅਤੇ ਲੋਕਾਂ ਵਿਚ ਆ ਰਹੀ ਦਲੇਰੀ ਉੱਤੇ,

1. ਇਨ੍ਹਾਂ ਸਾਰੀਆਂ ਥਾਵ੍ਹਾਂ ਦਾ ਜ਼ਿਕਰ ਅਕਾਲੀ ਜੀ ਆਪ ਹੀ *'ਗੁਰਸ਼ਬਦ ਰਤਨ ਪ੍ਰਕਾਸ਼'* (ਤਤਕਰਾ) ਦੇ ਅੰਤਲੇ ਪੰਨਿਆਂ ਵਿਚ ਕਰਦੇ ਹਨ।

ਉਥੋਂ ਦੇ ਪਠਾਣ-ਅਧਿਕਾਰੀਆਂ ਨੂੰ ਸਾੜਾ ਹੋਣ ਲੱਗਾ ਅਤੇ ਉਹ ਮੌਲਵੀ ਅਬਦੁਲ-ਰਹਿਮਾਨ ਦੀ ਅਗਵਾਈ ਵਿਚ ਸਿੱਖਾਂ ਦੇ ਖਿਲਾਫ ਉਠ ਖੜੇ ਹੋਏ। ਅਕਾਲੀ ਜੀ ਨੇ ਸਿੱਖਾਂ ਵੱਲ ਵਧਦੇ ਪਠਾਣੀ ਹਜੂਮ ਨੂੰ, ਬੜੇ ਸਿਦਕ ਅਤੇ ਠਰ੍ਹੰਮੇ ਨਾਲ ਅੱਗੋਂ ਜਾ ਰੋਕਿਆ ਅਤੇ ਬਿਬੇਕੀ ਤੇ ਵਿਦਵਤਾ ਭਰੇ ਢੰਗ ਨਾਲ ਉਨ੍ਹਾਂ ਦੀ ਗ਼ਲਤੀ ਉਨ੍ਹਾਂ ਨੂੰ ਜਤਲਾਈ। ਆਖਰ ਸ਼ਾਂਤੀ ਵਰਤੀ ਅਤੇ ਇਕ-ਦੂਜੇ ਦੇ ਖ਼ੂਨ ਦੇ ਪਿਆਸੇ ਕੇਵਲ ਅਕਾਲੀ ਜੀ ਸਦਕਾ ਭਰਾਵਾਂ ਵਾਂਗ ਰਹਿਣ ਲਈ ਤਿਆਰ ਹੋ ਪਏ[1]।

ਜਿਵੇਂ ਕਿ ਗੁਰੂ ਦੇ ਹਰ ਸਿੰਘ ਦਾ ਫ਼ਰਜ਼ ਹੈ ਕਿ ਉਹ ਆਪਣੇ ਚਾਰ-ਚੁਫੇਰੇ ਨੂੰ ਮਹਿਕਾਉਣ ਲਈ ਉੱਦਮ ਕਰੇ, ਸੋ ਅਕਾਲੀ ਜੀ ਧਰਮ ਦੀ ਪਕਿਆਈ ਦੇ ਨਾਲ-ਨਾਲ, ਨਰੋਏ ਸਮਾਜ ਦੀ ਸਿਰਜਨਾ ਵਾਸਤੇ ਵੀ ਯਤਨਸ਼ੀਲ ਰਹਿੰਦੇ ਸਨ। ਉਨ੍ਹੀਂ ਦਿਨੀਂ ਉਥੋਂ ਦੇ ਲੋਕ ਪੁਰਾਤਨ ਰਿਵਾਜਾਂ ਵਿਚ ਗ੍ਰਸੇ ਹੋਏ ਸਨ। ਖਾਸ ਕਰਕੇ ਗਰੀਬ ਲੋਕ, ਧੀਆਂ-ਭੈਣਾਂ ਦੇ ਪੈਸੇ ਲੈ ਕੇ ਵਿਆਹ ਕਰ ਦੇਂਦੇ ਸਨ। ਇਸ ਰਿਵਾਜ ਨੂੰ ਉਹ 'ਰਮ' ਆਖਦੇ ਸਨ। ਅਕਾਲੀ ਜੀ ਨੇ ਇਸ ਕੁਰੀਤੀ ਦੇ ਖ਼ਿਲਾਫ ਪ੍ਰਚਾਰ ਕੀਤਾ ਅਤੇ ਲੋਕਾਂ ਨੂੰ ਆਪਣੇ ਨਾਲ ਰਲਾਇਆ। ਕਿਹਾ ਜਾਂਦਾ ਹੈ ਕਿ ਅਕਾਲੀ ਜੀ ਦੇ ਪ੍ਰਚਾਰ ਦਾ ਇਹ ਅਸਰ ਹੋਇਆ ਕਿ ਉਸ ਇਲਾਕੇ ਵਿਚ 1947 ਤਕ, ਕਿਸੇ ਨੇ ਧੀਆਂ-ਭੈਣਾਂ ਦੇ ਪੈਸੇ ਲੈ ਕੇ ਵਿਆਹ ਕਰਨ ਦੀ ਹਿੰਮਤ ਨਹੀਂ ਕੀਤੀ।

**ਕਸ਼ਮੀਰ-ਵਾਪਸੀ :**

ਇਸ ਤਰ੍ਹਾਂ ਕਈ ਸਾਲ ਅਕਾਲੀ ਜੀ ਘਰੋਂ ਬਾਹਰ ਰਹੇ ਅਤੇ ਗੁਰਮਤਿ-ਪ੍ਰਚਾਰ ਕਰਦੇ ਰਹੇ। ਅਚਾਨਕ ਆਪ ਜੀ ਨੂੰ ਪਿਤਾ ਦੇ ਦਿਹਾਂਤ[2] ਅਤੇ ਮਾਤਾ ਜੀ ਦੇ ਬੀਮਾਰ ਹੋਣ ਦੀ ਖ਼ਬਰ ਮਿਲੀ ਅਤੇ ਉਹ ਵਾਪਸ ਕਸ਼ਮੀਰ ਵੱਲ ਮੁੜ ਪਏ। ਕਸ਼ਮੀਰ ਪਹੁੰਚ ਕੇ ਵੀ ਆਪ ਨੇ ਗੁਰਮਤਿ-ਪ੍ਰਚਾਰ ਦੀ ਮੁਹਿੰਮ ਜਾਰੀ ਰਖੀ। ਕਸ਼ਮੀਰ ਦੇ ਲੋਕਾਂ ਦੀ ਹਾਲਤ ਅਵਿਦਿਆ ਕਾਰਣ ਬੜੀ ਨਿਘਰੀ ਹੋਈ ਸੀ। ਅਕਾਲੀ ਜੀ ਨੇ ਕਸ਼ਮੀਰੀਆਂ ਬਾਰੇ ਸੋਚ-ਵਿਚਾਰ ਕੇ ਜਿਹੜੀਆਂ ਯੋਜਨਾਵਾਂ ਬਣਾਈਆਂ ਉਨ੍ਹਾਂ ਵਿਚੋਂ ਇਕ 'ਗੁਰੂ ਨਾਨਕ ਆਸ਼੍ਰਮ ਚਕਾਰ' ਹੈ (ਇਸ ਦਾ ਵਰਣਨ ਅੱਗੇ ਕੀਤਾ ਜਾਵੇਗਾ)। ਕਸ਼ਮੀਰ ਵਿਚ ਸਿੱਖੀ ਦੀ ਫੁਲਵਾੜੀ ਨੂੰ ਅਕਾਲੀ ਜੀ ਦੀ ਮਿਹਨਤ ਤੇ ਲਗਨ ਨੇ ਹੋਰ ਨਰੋਆ ਕਰ ਦਿੱਤਾ। ਸਿੱਖੀ-ਪ੍ਰਚਾਰ ਦੇ ਨਾਲ-ਨਾਲ ਮੁਸਲਮਾਨ ਭਰਾਵਾਂ ਨੂੰ ਨੇੜੇ ਲਿਆਉਣ ਵਿਚ ਵੀ ਸਫ਼ਲ ਹੋਏ। ਇਸ ਦਾ ਕਾਰਣ ਉਨ੍ਹਾਂ ਦੀ ਕਰਣੀ ਤੇ ਕਥਨੀ ਵਿਚਲੀ ਇਕਸੁਰਤਾ ਸੀ। ਮਿੱਠਤ, ਪਿਆਰ, ਸਤਿਕਾਰ ਤੇ ਨਿਮਰਤਾ ਉਨ੍ਹਾਂ ਦੀ ਸ਼ਖ਼ਸੀਅਤ ਵਿਚ ਕੁੱਟ ਕੁੱਟ ਕੇ ਭਰੇ ਹੋਏ ਸਨ। ਹੰਕਾਰੀ ਤੇ ਬਲਵਾਨ ਆਪ ਦੀ ਨਿਰਛੱਲ ਆਭਾ ਦੀ ਝਾਲ ਨਹੀਂ ਸਨ ਝਲ ਸਕਦੇ। ਬਿਬੇਕ ਨੂੰ ਆਪ ਨੇ ਕਦੇ ਛੱਡਿਆ ਨਹੀਂ ਸੀ। ਆਪ ਦੀ ਸੇਵਾ ਨੂੰ ਮੁੱਖ ਰਖਦਿਆਂ ਹੀ ਭਾਈ ਕਾਹਨ ਸਿੰਘ ਨਾਭਾ ਨੇ ਆਪ ਨੂੰ ਸਿੱਖੀ ਦਾ ਸਹੀ ਸਰੂਪ ਆਖਿਆ ਹੈ ਅਤੇ ਅਕਾਲੀ ਫੂਲਾ ਸਿੰਘ ਤੋਂ ਪਿੱਛੋਂ ਹੋਣ ਵਾਲਾ ਪਹਿਲਾ ਪੂਰਨ ਨਿਹੰਗ-ਸਿੰਘ ਮੰਨਿਆ ਹੈ। ਕਸ਼ਮੀਰ ਵਿਚ ਆਪ ਨੇ ਸਮਾਜ-ਸੁਧਾਰ ਦੇ ਕੰਮਾਂ ਵਿਚ ਵੀ ਪੂਰੀ ਦਿਲਚਸਪੀ ਲਈ ਅਤੇ ਤਿਆਗਣ-ਯੋਗ ਤੇ ਵਾਧੂ ਸਮਾਜਕ ਰਸਮੋ-ਰਿਵਾਜਾਂ ਦੇ ਖ਼ਿਲਾਫ ਕਸ਼ਮੀਰ ਵਿਚ ਪੈਦਲ ਚਲ ਕੇ ਪ੍ਰਚਾਰ ਕੀਤਾ। ਵਿਆਹ ਸਮੇਂ ਪੈਸਿਆਂ ਦਾ ਲੈਣ-ਦੇਣ ਅਤੇ ਬਹੁਤੀ ਜਨੇਤ

1. ਇਸ ਘਟਨਾ ਦਾ ਜ਼ਿਕਰ ਸ. ਅਤਰ ਸਿੰਘ ਦੀ ਪੁਸਤਕ ਦੇ ਪੰਨਾ 23-24 ਉਪਰ ਹੈ।
2. ਪਿਤਾ ਦਾ ਦੇਹਾਂਤ ਬੁਧ ਸਿੰਘ ਅਨੁਸਾਰ 1911 ਈ. (1968 ਬਿ.) ਅਤੇ ਗਿ. ਖੇਮ ਸਿੰਘ ਅਨੁਸਾਰ 1909 ਈ. (1966 ਬਿ.) ਨੂੰ ਹੋਇਆ।

ਆਦਿ ਲਿਆਉਣ ਦਾ ਡਟ ਕੇ ਵਿਰੋਧ ਕੀਤਾ। ਇਸਤ੍ਰੀ ਦੇ ਸਮਾਜਕ ਰੁਤਬੇ ਨੂੰ ਬੁਲੰਦ ਕਰਨ ਲਈ ਹਰ ਸੰਭਵ ਯਤਨ ਕੀਤਾ। ਉਹ ਇਸਤ੍ਰੀ ਦੇ ਦਬੇ ਹੋਏ ਰੂਪ ਨੂੰ ਬਿਲਕੁਲ ਨਹੀਂ ਸਨ ਦੇਖ ਸਕਦੇ। ਨਿੱਕੀ ਉਮਰ ਦੀਆਂ ਸ਼ਾਦੀਆਂ ਦੇ ਖਿਲਾਫ ਆਪ ਜੀ ਨੇ ਏਨਾ ਪੁਰਜ਼ੋਰ ਪ੍ਰਚਾਰ ਕੀਤਾ ਕਿ ਆਪ ਦੇ ਉੱਦਮ ਸਦਕਾ ਕਸ਼ਮੀਰ-ਸਰਕਾਰ ਨੇ ਇਕ ਕਾਨੂੰਨ ਰਾਹੀਂ ਲੜਕੀ ਲਈ 14 ਸਾਲ ਅਤੇ ਲੜਕੇ ਲਈ 18 ਸਾਲ ਉਮਰ ਵਿਆਹ ਯੋਗ ਨਿਸਚਿਤ ਕਰ ਦਿੱਤੀ। ਸਿੰਘ-ਸਭੀਏ ਹੋਣ ਕਰ ਕੇ ਅਕਾਲੀ ਜੀ ਨੇ ਜੰਤ੍ਰ, ਮੰਤ੍ਰ, ਤੰਤ੍ਰ, ਗੋਰ, ਮਠ, ਮੜ੍ਹੀ, ਧਾਗਾ, ਤਵੀਤ, ਸੀਤਲਾ, ਦੇਵੀ-ਦੇਵਤੇ, ਭੂਤ-ਪ੍ਰੇਤ ਦੀ ਉਪਾਸ਼ਨਾ ਬੰਦ ਕਰ ਕੇ ਮਹਿਜ਼ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਉਤੇ ਕੇਂਦਰਤ ਹੋਣ ਦਾ ਪ੍ਰਚਾਰ ਕੀਤਾ। ਲੋਕਾਂ ਨੂੰ ਸਿੱਖੀ ਵਿਚ ਵਿਸ਼ਵਾਸ ਲਿਆਉਣ ਲਈ ਪ੍ਰੇਰਿਆ।

ਕਸ਼ਮੀਰ ਦੀ ਧਰਤੀ ਦੇ ਜੰਮਪਲ ਅਕਾਲੀ ਜੀ ਨੂੰ ਪੰਜਾਬ ਵਰਗੇ ਸਿੱਖੀ ਦੇ ਕੇਂਦਰ ਵਿਚ ਕੰਮ ਕਰਦਿਆਂ, ਅਜਿਹੀ ਪਾਣ ਚੜ੍ਹੀ ਕਿ ਸਿੱਖ-ਜਗਤ ਵਿਚ ਬੜੇ ਸਤਿਕਾਰ ਨਾਲ ਜਾਣੇ ਜਾਣ ਲਗ ਪਏ। ਜਿਹੜਾ ਨਕਸ਼ਾ ਸਿੱਖੀ ਪ੍ਰਚਾਰ ਦਾ ਅਕਾਲੀ ਜੀ ਨੇ ਚਿਤਵਿਆ ਸੀ, ਉਸ ਵਿਚ ਉਹ ਉਮਰ ਭਰ ਆਪਣੇ ਕਾਰਜਾਂ ਨਾਲ ਰੰਗ ਭਰਦੇ ਰਹੇ। ਉਨ੍ਹਾਂ ਦੀ ਯੋਜਨਾ ਦਾ ਸਭ ਤੋਂ ਉੱਤਮ ਨਮੂਨਾ ਕਸ਼ਮੀਰ ਵਿਖੇ ਉਸਾਰਿਆ ਗੁਰੂ ਨਾਨਕ ਆਸ਼੍ਰਮ ਸੀ।

**ਗੁਰੂ ਨਾਨਕ ਆਸ਼੍ਰਮ (ਚਕਾਰ) :**

ਕਸ਼ਮੀਰ ਵਿਖੇ ਗੁਰਮਤਿ-ਪ੍ਰਚਾਰ ਕਰਦਿਆਂ ਅਕਾਲੀ ਜੀ ਨੂੰ ਮਹਿਸੂਸ ਹੋਇਆ ਕਿ ਸਿੱਖਾਂ ਵਿਚ ਵਿਦਿਆ ਦੀ ਘਾਟ ਕਾਰਨ ਪ੍ਰਚਾਰ ਕਰਨਾ ਵੀ ਕਠਿਨ ਹੋਇਆ ਪਿਆ ਸੀ। ਆਪ ਨੂੰ ਇਹ ਜਾਣ ਕੇ ਹੋਰ ਵੀ ਦੁਖ ਹੋਇਆ ਕਿ ਪੇਂਡੂ ਲੋਕ ਤਾਂ ਵੈਸੇ ਸਾਰੇ ਹੀ ਘਟ ਪੜ੍ਹਦੇ ਹਨ ਪਰੰਤੂ ਸਿੰਘ ਆਪਣੀ ਵਿਦਿਆ ਦੇ ਪੱਖੋਂ, ਹੋਰਨਾ ਸਾਰਿਆਂ ਨਾਲੋਂ ਹੀ ਪਛੜੇ ਹੋਏ ਸਨ। ਅਕਾਲੀ ਜੀ ਨੇ ਜਦੋਂ ਅੰਕੜੇ ਇਕੱਠੇ ਕੀਤੇ ਤਾਂ ਸਕੂਲਾਂ ਦੇ ਇੰਸਪੈਕਟਰ ਤੋਂ ਪਤਾ ਲੱਗਾ ਕਿ ਸਿੱਖ-ਬੱਚੇ ਸਕੂਲਾਂ ਵਿਚ ਪੜ੍ਹਨ ਤੋਂ ਕੰਨੀ ਕਤਰਾਉਂਦੇ ਹਨ। ਕਸ਼ਮੀਰ ਵਿਚ ਜੋ ਥੋੜ੍ਹਾ-ਬਹੁਤਾ ਵਿਦਿਆ ਦਾ ਪ੍ਰਬੰਧ ਸੀ, ਉਹ ਈਸਾਈ ਮਿਸ਼ਨ ਦੇ ਪ੍ਰਚਾਰਕਾਂ, ਉਂਜਮਨਿ ਇਸਲਾਮ ਅਤੇ ਹਿੰਦੂ ਧਰਮ-ਸਭਾ ਵੱਲੋਂ ਸੀ। ਸਿੰਘਾਂ ਵੱਲੋਂ ਕੋਈ ਵੀ ਨਿਯਮਬੱਧ ਪ੍ਰਬੰਧ ਨਹੀਂ ਸੀ। ਜੇ ਕੋਈ ਸਿੱਖ-ਬੱਚਾ ਪੜ੍ਹਨ ਵੀ ਲਗਦਾ ਸੀ ਤਾਂ ਉਹ ਪਰਾਇਮਰੀ ਤੋਂ ਅੱਗੇ ਨਹੀਂ ਸੀ ਪੜ੍ਹ ਸਕਦਾ। ਅਕਾਲੀ ਜੀ ਨੇ ਇਸ ਸਾਰੇ ਮਾਹੌਲ ਨੂੰ ਧਿਆਨ ਵਿਚ ਰਖਦਿਆਂ ਮਹਿਸੂਸ ਕੀਤਾ ਕਿ ਬੋਰਡਿੰਗ ਕਾਇਮ ਕੀਤੇ ਜਾਣ ਤੋਂ ਬਿਨਾਂ ਵਿਦਿਆ ਦਾ ਕੰਮ ਤੋਰਨਾ ਕਠਿਨ ਹੈ ਕਿਉਂਕਿ ਪਹਾੜੀ ਰਸਤਿਆਂ 'ਚ ਦੂਰ-ਦੂਰ ਦੇ ਸਕੂਲਾਂ ਵਿਚ ਪੜ੍ਹਣ ਜਾਣਾ ਕਠਿਨ ਹੈ। ਬੋਰਡਿੰਗ ਵਾਲਾ ਵਿਦਿਆ-ਮੰਦਰ ਕਾਇਮ ਕਰਨ ਲਈ ਕਾਫ਼ੀ ਧਨ ਦੀ ਲੋੜ ਸੀ। ਅਕਾਲੀ ਜੀ ਨੇ ਪਹਿਲਾਂ ਇਕ "ਖ਼ਾਲਸਾ ਧਰਮ-ਪ੍ਰਚਾਰਕ ਦਸਵੰਧ-ਕਮੇਟੀ" ਕਾਇਮ ਕੀਤੀ, ਜਿਹੜੀ ਮਿਥੇ ਹੋਏ ਟੀਚਿਆਂ ਨੂੰ ਪ੍ਰਾਪਤ ਨਾ ਕਰ ਸਕੀ। ਜਦੋਂ ਇਹ ਸਕੀਮ ਸਿਰੇ ਨਾ ਚੜ੍ਹਦੀ ਦਿਸੀ ਤਾਂ ਅਕਾਲੀ ਜੀ ਨੇ ਆਪਣੀ ਮਿਹਨਤ ਦੇ ਖ਼ਜ਼ਾਨੇ "ਸ੍ਰੀ ਗੁਰੂ ਗ੍ਰੰਥ ਸਬਦ ਰਤਨ ਪ੍ਰਕਾਸ਼" ਨੂੰ ਛਾਪ ਕੇ ਇਸ ਦੀ ਵਿਕਰੀ ਤੋਂ, ਰਕਮ ਇਕੱਠੀ ਕਰਨੀ ਚਾਹੀ, ਪਰ ਇਹ ਸਕੀਮ ਸਿਰੇ ਨਾ ਚੜ੍ਹੀ। ਏਸੇ ਸਮੇਂ ਵਿਚ ਸਤਿਗੁਰੂ ਦੀ ਮਿਹਰ ਹੋਈ ਅਤੇ ਸ੍ਰ. ਬਹਾਦੁਰ ਸਰਦਾਰ ਧਰਮ ਸਿੰਘ ਦਿੱਲੀ ਵਾਲਿਆਂ ਨੇ ਤੇ ਹੋਰ ਦਾਨੀ ਸੱਜਣਾਂ ਨੇ ਆਸ਼੍ਰਮ ਵਾਸਤੇ ਰਕਮ ਦੇਣੀ ਮੰਨ ਲਈ। ਪੈਸੇ ਵਲੋਂ ਬੇਫਿਕਰ ਹੋਕੇ ਜਦੋਂ ਅਕਾਲੀ ਜੀ ਨੇ ਆਸ਼੍ਰਮ ਦੀ ਥਾਂ ਪ੍ਰਾਪਤ ਕਰਨ ਵੱਲ ਧਿਆਨ ਦਿੱਤਾ ਤਾਂ ਕਾਫ਼ੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਇਕ

ਪਾਸੇ ਮੁਸਲਮਾਨ ਵਿਰੋਧਤਾ ਕਰਦੇ ਸਨ ਅਤੇ ਦੂਜੇ ਪਾਸੇ ਸਰਕਾਰ ਬੇਪਰਵਾਹ ਸੀ। ਅਕਾਲੀ ਜੀ ਦੀ ਲਗਨ ਤੇ ਪੈਰਵੀ ਨੇ ਅੰਤ ਥਾਂ ਵੀ ਪ੍ਰਾਪਤ ਕਰ ਲਈ ਅਤੇ ਆਸ਼੍ਰਮ ਦਾ ਕੰਮ ਆਰੰਭ ਹੋ ਗਿਆ।

ਜਿਸ ਥਾਂ ਆਸ਼੍ਰਮ ਬਣਾਇਆ ਜਾਣਾ ਸੀ ਇਹ ਇਲਾਕਾ ਪਹਿਲਾਂ ਸਿੱਖੀ ਦਾ ਗੜ੍ਹ ਰਹਿ ਚੁੱਕਾ ਸੀ। ਇਸ ਥਾਂ ਦੀ ਇਤਿਹਾਸਕ ਮਹਾਨਤਾ ਇਸ ਗੱਲੋਂ ਹੋਰ ਵੀ ਵੱਧ ਜਾਂਦੀ ਸੀ ਕਿ ਏਸੇ ਹੀ ਥਾਂ ਤੇ ਮਹਾਰਾਜਾ ਰਣਜੀਤ ਸਿੰਘ ਨੇ ਕਿਲ੍ਹਾ ਕਾਇਮ ਕੀਤਾ ਹੋਇਆ ਸੀ। ਸਮੇਂ ਦੇ ਫੇਰ ਨਾਲ ਏਥੋਂ ਦੇ ਸਿੱਖ ਅਨਪੜ੍ਹਤਾ ਕਾਰਣ ਗੁਰਬਾਣੀ ਦੇ ਪਾਠ ਅਤੇ ਗੁਰਮੁਖੀ ਅੱਖਰਾਂ ਦੇ ਬੋਧ ਤੋਂ ਸੱਖਣੇ ਹੋ ਗਏ। ਸਿੱਖੀ-ਭਾਵਨਾ ਹੌਲੀ-ਹੌਲੀ ਕਮਜ਼ੋਰ ਹੋਣ ਲਗ ਪਈ ਅਤੇ ਸਿੱਖਾਂ ਦਾ ਪਹਿਲਾਂ ਵਾਲਾ ਸਾਰਾ ਦਬਦਬਾ ਖ਼ਤਮ ਹੋ ਗਿਆ। ਅਕਾਲੀ ਜੀ ਦੇ ਸਾਮ੍ਹਣੇ ਇਹ ਸਾਰਾ ਇਤਿਹਾਸ ਸੀ ਅਤੇ ਉਹ ਪੁਨਰ-ਜਾਗ੍ਰਤੀ ਲਈ ਜੂਝ ਰਹੇ ਸਨ। ਆਸ਼੍ਰਮ ਇਕ ਬਹਾਨਾ ਸੀ, ਉਸ ਸੌਂ ਚੁੱਕੀ ਭਾਵਨਾ ਨੂੰ ਜਗਾਣ ਦਾ। ਜਿਹੜਾ ਉਦਮ ਅਕਾਲੀ ਜੀ ਦੇ ਵੱਡੇ-ਵਡੇਰਿਆਂ ਨੇ ਆਰੰਭ ਕੀਤਾ ਸੀ, ਉਸ ਦੀ ਸਿਖਰ ਅਕਾਲੀ ਜੀ ਸਨ ਅਤੇ ਉਸ ਦਾ ਜੀਉਂਦਾ-ਜਾਗਦਾ ਸਰੂਪ ਗੁਰੂ ਨਾਨਕ ਆਸ਼੍ਰਮ ਨੂੰ ਮੰਨਿਆ ਜਾ ਸਕਦਾ ਹੈ।

ਗੁਰੂ ਨਾਨਕ ਆਸ਼੍ਰਮ ਦਾ ਟੱਕ ਪੰਜਾਂ ਪਿਆਰਿਆਂ ਨੇ ਲਾਇਆ। ਇਹ ਰਸਮ ਬਿਲਕੁਲ ਗੁਰਮਤਿ-ਮਰਯਾਦਾ ਅਨੁਸਾਰ 1 ਹਾੜ, 1985 ਬਿ. (1928 ਈ.) ਨੂੰ ਕੀਤੀ ਗਈ ਅਤੇ ਇਸ ਤੋਂ ਪੂਰੇ 27 ਦਿਨ ਬਾਅਦ 28 ਹਾੜ ਨੂੰ ਗਵਰਨਰ ਕਸ਼ਮੀਰ[1] ਵੱਲੋਂ ਆਸ਼੍ਰਮ ਦਾ ਨੀਂਹ ਪੱਥਰ ਰਖਵਾਇਆ ਗਿਆ। ਅਕਾਲੀ ਜੀ ਭਾਵੇਂ ਸਾਰਾ ਕੁਝ ਗੁਰਮਤਿ-ਪ੍ਰਚਾਰ ਲਈ ਹੀ ਕਰ ਰਹੇ ਸਨ ਪ੍ਰੰਤੂ ਨੀਂਹ-ਪੱਥਰ ਰਖਣ ਤੋਂ ਪਹਿਲਾਂ ਹੀ ਉਹ ਇਲਾਕੇ ਦੇ ਲੋਕਾਂ ਨੂੰ ਖ਼ਾਸ ਕਰ ਕੇ ਅਤੇ ਦੂਜੇ ਭਾਰਤ ਵਾਸੀਆਂ ਨੂੰ ਆਮ ਕਰ ਕੇ ਨਾਲ ਲੈ ਚੁੱਕੇ ਸਨ। ਅਜਿਹਾ ਕਰਨ ਲਈ ਉਨ੍ਹਾਂ ਨੇ ਚਾਰ ਸਾਲ ਬਾਅਦ 10 ਸਾਵਣ 1989 ਬਿ. (1932 ਈ.) ਵਿਚ ਇਕ ਵੱਡਾ ਦੀਵਾਨ ਕੀਤਾ ਜਿਸ ਵਿਚ ਬਾਹਰਲੇ ਤੇ ਸਟੇਟ ਦੇ ਮਸ਼ਹੂਰ ਤੇ ਉੱਘੇ ਸੰਤ, ਮਹੰਤ, ਬਾਬੇ, ਗਿਆਨੀ, ਰਾਗੀ, ਪ੍ਰਚਾਰਕ ਅਤੇ ਵੱਡੇ-ਵੱਡੇ ਅਫਸਰ ਸ਼ਾਮਲ ਹੋਏ। ਸਿੱਖ ਕੌਮ ਨੇ ਇਸ ਵਿਚ ਵਿਸ਼ੇਸ਼ ਹਿੱਸਾ ਲਿਆ ਅਤੇ ਆਸ਼੍ਰਮ ਦੇ ਆਰੰਭਕ ਦਿਨਾਂ ਵਿਚ ਪ੍ਰੋ: ਗੰਗਾ ਸਿੰਘ ਜੀ, ਭਾਈ ਕਾਹਨ ਸਿੰਘ ਨਾਭਾ, ਭਾਈ ਵੀਰ ਸਿੰਘ ਜੀ, ਸ੍ਰ. ਈਸ਼ਰ ਸਿੰਘ ਜੀ ਮਝੈਲ ਆਦਿ ਮੁੱਖੀ ਸਿੱਖ-ਨੁਮਾਇੰਦੇ, ਆਸ਼੍ਰਮ ਵਿਚ ਹਾਜ਼ਰ ਹੋਏ। ਇਹ ਸ਼ਮੂਲੀਅਤ ਜਿਥੇ ਅਕਾਲੀ ਜੀ ਦੀ ਲੋਕ-ਪ੍ਰਿਯਤਾ ਦਾ ਸਬੂਤ ਸੀ ਉਥੇ ਉਨ੍ਹਾਂ ਵੱਲੋਂ ਪ੍ਰਚਾਰੇ ਜਾ ਰਹੇ ਆਦਰਸ਼ ਦੀ ਸਾਰਥਕਤਾ ਦਾ ਵੀ ਸਬੂਤ ਸੀ।

ਇਸ ਆਸ਼੍ਰਮ ਦੇ ਮੁੱਖ-ਸੜਕ ਤੋਂ ਚਾਰ ਮੀਲ ਪਰ੍ਹੇ ਅਤੇ ਪਹਾੜ ਉੱਤੇ ਹੋਣ ਕਰ ਕੇ, ਨਿੱਤ-ਵਰਤੋਂ ਦੀਆਂ ਚੀਜ਼ਾਂ ਦੇ ਪੱਖੋਂ ਕੁਝ ਦਿਨ ਕੱਟ ਸਕਣ ਦੇ ਸਮਰੱਥ ਹੋਣਾ ਜ਼ਰੂਰੀ ਸੀ। ਇਸ ਵਾਸਤੇ ਅਕਾਲੀ ਜੀ ਨੇ ਆਸ਼੍ਰਮ ਦੇ ਸਟੋਰ ਵਿਚ ਸਾਰੀਆਂ ਲੋੜੀਂਦੀਆਂ ਚੀਜ਼ਾਂ ਜਮ੍ਹਾ ਕਰ ਕੇ ਇਸ ਸਟੋਰ ਨੂੰ ਸਭਨਾਂ ਪੱਖਾਂ ਤੋਂ ਭਰਪੂਰ ਬਣਾ ਰਖਿਆ ਸੀ। ਕਿਉਂਕਿ ਇਹ ਆਸ਼੍ਰਮ ਇਕ ਵਿਦਿਅਕ ਕੇਂਦਰ ਸੀ, ਇਸ ਲਈ ਅਕਾਲੀ ਜੀ ਨੇ ਇਥੋਂ ਦੀ ਲਾਇਬ੍ਰੇਰੀ ਨੂੰ ਅਮੀਰ ਬਣਾਉਣ ਲਈ ਕਾਫੀ ਪੁਸਤਕਾਂ ਮੁੱਲ ਖਰੀਦੀਆਂ। ਇਸ ਤੋਂ ਇਲਾਵਾ ਬਾਹਰ ਘੁੰਮਦੇ ਹੋਇਆਂ ਪੁਰਾਤਨ ਹੱਥ-ਲਿਖਤਾਂ ਵੀ ਇਕੱਠੀਆਂ ਕਰਕੇ ਲਾਇਬ੍ਰੇਰੀ ਵਿਚ ਰਖੀਆਂ। ਇਸ ਤਰ੍ਹਾਂ ਮਿਹਨਤ-ਮੁਸ਼ੱਕਤ ਕਰ ਕੇ ਅਤੇ ਧਨ ਖਰਚ ਕੇ ਆਪ

1. ਗਵਰਨਰ ਕਸ਼ਮੀਰ ਸ. ਅਤਰ ਸਿੰਘ ਕਿਸੇ ਅਚਾਨਕ ਆਣ ਪਏ ਰੁਝੇਵੇਂ ਕਾਰਨ ਮੌਕੇ ਉੱਪਰ ਨਹੀਂ ਸਨ ਪਹੁੰਚ ਸਕੇ ਅਤੇ ਉਨ੍ਹਾਂ ਨੇ ਆਪਣਾ ਮੁਸ਼ੀਰ ਭੇਜਿਆ ਜਿਸ ਨੇ ਨੀਂਹ ਪੱਥਰ ਰੱਖਣ ਦੀ ਰਸਮ ਅਦਾ ਕੀਤੀ ਸੀ। ਸ. ਅਤਰ ਸਿੰਘ 'ਜੌਹਰ' ਦੇ ਪਰਿਵਾਰਕ ਪਿਛੋਕੜ ਲਈ ਵੇਖੋ 'ਚੋਣਵੇਂ ਰਤਨ', ਪੰਨਾ 301.

ਨੇ 7000 ਦੇ ਕਰੀਬ ਪੁਸਤਕਾਂ, ਪੁਰਾਤਨ ਤੇ ਨਵੀਨ, ਅਤੇ ਗ੍ਰੰਥ ਆਦਿ ਜਮ੍ਹਾਂ ਕੀਤੇ। ਆਸ਼੍ਰਮ ਦੀ ਲਾਇਬ੍ਰੇਰੀ ਜੇ ਕਾਇਮ ਰਹਿੰਦੀ ਤਾਂ ਅੱਜ ਨਿਰਸੰਦੇਹ ਵਿਦਵਾਨਾਂ ਲਈ ਖਿੱਚ ਦਾ ਕਾਰਣ ਹੁੰਦੀ ਪਰ ਅਫ਼ਸੋਸ ਕਿ 1947 ਈ. ਦੀ ਫਿਰਕੂ ਹਨੇਰੀ ਨੇ ਇਹ ਵੱਡਮੁਲਾ ਖ਼ਜ਼ਾਨਾ ਵੀ ਮਿੱਟੀ 'ਚ ਮਿਲਾ ਦਿੱਤਾ।

ਆਸ਼੍ਰਮ ਨੂੰ ਕੇਂਦਰ ਮੰਨ ਕੇ ਅਕਾਲੀ ਜੀ ਨੇ ਨਾਲ ਲੱਗਦੇ ਇਲਾਕਿਆਂ ਵਿਚ ਸਕੂਲ ਵੀ ਖੁਲ੍ਹਵਾਏ। ਅਕਾਲੀ ਜੀ ਮਹਿਸੂਸ ਕਰਦੇ ਸਨ ਕਿ ਲੜਕਿਆਂ ਵਾਂਗ ਹੀ ਲੜਕੀਆਂ ਦੀ ਪੜ੍ਹਾਈ ਵੀ ਜ਼ਰੂਰੀ ਹੈ। ਇਸ ਘਾਟ ਨੂੰ ਪੂਰਿਆਂ ਕਰਨ ਲਈ ਆਪ ਨੇ ਇਕ ਪੰਜਾਬੀ ਗਰਲ ਮਿਡਲ ਸਕੂਲ ਜਾਰੀ ਕਰਵਾ ਦਿੱਤਾ। ਅਕਾਲੀ ਜੀ ਦੇ ਉੱਦਮ ਨਾਲ ਕਾਫੀ ਸਿੱਖ-ਲੜਕੀਆਂ ਨੇ ਦਸਵੀਂ, ਗਿਆਨੀ ਅਤੇ ਜੇ. ਬੀ. ਟੀ. ਆਦਿ ਪਾਸ ਕਰ ਕੇ ਮਹਿਕਮਾ ਤਾਲੀਮ ਵਿਚ ਮੁਲਾਜ਼ਮਤ ਕੀਤੀ।

ਆਸ਼੍ਰਮ ਦਾ ਮੁੱਖ ਆਸ਼ਾ ਤਾਂ ਸਿੱਖ-ਆਦਰਸ਼ਾਂ ਦਾ ਪ੍ਰਸਾਰਨ ਹੀ ਸੀ। ਸੋ ਅਕਾਲੀ ਜੀ ਨੇ ਪ੍ਰਚਾਰਕ ਦ੍ਰਿਸ਼ਟੀ ਨੂੰ ਮੁੱਖ ਰਖ ਕੇ ਇਕ ਅਖ਼ਬਾਰ "ਆਸ਼੍ਰਮ ਸਮਾਚਾਰ" ਸ਼ੁਰੂ ਕੀਤਾ ਜਿਸ ਵਿਚ ਕਸ਼ਮੀਰ ਦੇ ਸਿੰਘਾਂ ਦੀ ਅਗਵਾਈ ਅਤੇ ਲੋਕਲ ਮਸਲਿਆਂ ਬਾਰੇ ਵਿਚਾਰ ਪ੍ਰਗਟ ਕੀਤੇ ਜਾਂਦੇ ਸਨ। ਪਿੱਛੋਂ ਇਸੇ ਅਖ਼ਬਾਰ ਦਾ ਨਾਮ "ਕਸ਼ਮੀਰ ਸਿੱਖ ਸਮਾਚਾਰ" ਕਰ ਦਿੱਤਾ ਜਿਹੜਾ 1947 ਈ. ਤਕ ਬਾਕਾਇਦਾ ਚਲਦਾ ਰਿਹਾ।

ਆਸ਼੍ਰਮ ਵਿਚ ਭਾਵੇਂ ਹਿੰਦੂ, ਮੁਸਲਮਾਨ ਅਤੇ ਸਿੱਖ ਬੱਚਿਆਂ ਨੂੰ ਲਿਆ ਜਾਂਦਾ ਸੀ ਅਤੇ ਸਾਰੇ ਹੀ ਆਪਣੇ ਢੰਗ ਨਾਲ ਆਪਣੇ-ਆਪਣੇ ਧਰਮ ਦੀ ਮਰਯਾਦਾ ਦਾ ਪਾਲਣ ਕਰ ਸਕਦੇ ਸੀ ਪ੍ਰੰਤੂ ਫਿਰ ਵੀ ਜਿਹੜੇ ਸਿੱਖ-ਬੱਚੇ ਵਿਦਿਆ ਗ੍ਰਹਿਣ ਕਰਨ ਆਉਂਦੇ ਸਨ ਉਨ੍ਹਾਂ ਨੂੰ ਸਿੱਖੀ ਜੀਵਨ-ਜਾਚ ਸਿਖਾਉਣ ਵਿਚ ਅਕਾਲੀ ਜੀ ਕੋਈ ਕਸਰ ਬਾਕੀ ਨਹੀਂ ਸਨ ਛੱਡਦੇ। ਸਭ ਤੋਂ ਪਹਿਲੀ ਸਿਖਿਆ, ਅਕਾਲੀ ਜੀ ਵੱਲੋਂ, ਹੱਥੀਂ ਸੇਵਾ ਕਰਨ ਦੀ ਹੁੰਦੀ ਸੀ। ਅਜਿਹਾ ਉਹ ਆਪਣੇ ਕਰਮ ਰਾਹੀਂ, ਆਪ ਉਦਾਹਰਣ ਰੂਪ ਹੋ ਕੇ ਬੱਚਿਆਂ ਨੂੰ ਦ੍ਰਿੜ੍ਹ ਕਰਵਾਉਂਦੇ ਸਨ। ਠੀਕ ਸਮੇਂ ਸਿਰ ਉੱਠਣ ਦੀ ਆਦਤ, ਨਿੱਤਨੇਮ ਨਾਲ ਪਾਠ ਕਰਨਾ ਅਤੇ ਹਰ ਕੰਮ ਅਰਦਾਸੇ ਨਾਲ ਆਰੰਭ ਕਰਨਾ, ਬੱਚਿਆਂ ਨੂੰ ਸਿਖਾਇਆ ਜਾਂਦਾ ਸੀ। ਵਿਦਿਆਰਥੀਆਂ ਦੇ ਆਚਰਨ ਨੂੰ ਪੱਕਿਆਂ ਕਰਨ ਲਈ ਹਰ ਕਿਸਮ ਦੇ ਮਨੋਵਿਗਿਆਨਕ ਅਤੇ ਸੁਝਾਊ ਤਰੀਕਿਆਂ ਦੀ ਵਰਤੋਂ ਕੀਤੀ ਜਾਂਦੀ ਸੀ। ਏਸੇ ਕਰ ਕੇ ਆਸ਼੍ਰਮ ਦੇ ਵਿਦਿਆਰਥੀਆਂ ਨੂੰ ਦਿੱਤੀ ਜਾ ਰਹੀ ਸਿਖਿਆ ਤੇ ਡਸਿਪਲਨ ਨੂੰ ਧਿਆਨ ਵਿਚ ਰਖਦਿਆਂ ਇਹ ਆਖਿਆ ਜਾਂਦਾ ਸੀ ਕਿ ਜੇ ਵਰਦੀ ਨੂੰ ਵਿਚੋਂ ਕੱਢ ਦਿੱਤਾ ਜਾਵੇ ਤਾਂ ਆਸ਼੍ਰਮ ਦੀ ਟ੍ਰੇਨਿੰਗ ਮਿਲਟਰੀ ਵਰਗੀ ਹੀ ਸੀ।

ਅਕਾਲੀ ਜੀ ਨੇ ਆਪਣੀ ਸ਼ਖ਼ਸੀਅਤ ਨੂੰ ਆਸ਼੍ਰਮ ਵਿਚ ਓਤ-ਪ੍ਰੋਤ ਕਰ ਦਿੱਤਾ ਸੀ। ਇਸ ਦਾ ਸਬੂਤ ਇਸ ਤੱਥ ਤੋਂ ਵੀ ਮਿਲਦਾ ਹੈ ਕਿ ਅਕਾਲੀ ਜੀ ਨੇ 1947 ਈ. ਦੇ ਵਹਿਸ਼ੀ ਹਮਲੇ ਦੇ ਮਾਰੂ ਸਿੱਟਿਆਂ ਤੋਂ ਬਾਅਦ ਇਹ ਮੰਨਿਆ ਸੀ ਕਿ ਮੇਰੀ ਸਾਰੀ ਉਮਰ ਦੀ ਕਮਾਈ ਹੋਈ ਪੂੰਜੀ ਖਤਮ ਹੋ ਗਈ ਹੈ। ਸੋ ਅਕਾਲੀ ਜੀ ਦੇ ਜੀਵਨ ਦੀ ਸਹੀ ਪ੍ਰਤਿਨਿਧਤਾ ਇਸ ਆਸ਼੍ਰਮ ਦੇ ਰੂਪ ਵਿਚ ਹੋਈ ਸੀ। ਇਹ ਆਸ਼੍ਰਮ ਹੀ 1947 ਈ. ਤੱਕ ਕਸ਼ਮੀਰ ਦੀ ਪੁਨਰ-ਜਾਗ੍ਰਤੀ ਅਤੇ ਸਭਿਆਚਾਰ ਦਾ ਕੇਂਦਰ ਬਣਿਆ ਰਿਹਾ।

ਸਿੱਖ-ਜਗਤ ਵਿਚ ਇਸ ਆਸ਼੍ਰਮ ਦੀ ਦੂਹਰੀ ਮਹੱਤਤਾ ਸੀ। ਇਕ ਪਾਸੇ ਇਹ ਆਸ਼੍ਰਮ ਵਿਦਿਆ ਦਾ ਕੇਂਦਰ ਅਤੇ ਸਿੱਖੀ ਦਾ ਗੜ੍ਹ ਸੀ ਅਤੇ ਦੂਜੇ ਪਾਸੇ ਇਹ ਅਜਿਹੇ ਸਥਾਨ ਤੇ ਅਸਥਿਤ ਸੀ ਜਿਹੜਾ ਇਤਿਹਾਸਕ ਤੌਰ ਤੇ ਸਿੱਖੀ ਨਾਲ ਸਬੰਧਿਤ ਸੀ। ਮਹਾਰਾਜਾ ਰਣਜੀਤ ਸਿੰਘ ਨੇ ਸਿੱਖ-ਰਾਜ

ਵੇਲੇ ਇਸ ਸਥਾਨ ਉੱਤੇ ਕਿਲਾ ਸਥਾਪਿਤ ਕਰ ਕੇ ਸਿੱਖ-ਰਾਜ ਦੀ ਮਜ਼ਬੂਤੀ ਦਾ ਕੇਂਦਰ ਏਸੇ ਹੀ ਸਥਾਨ ਨੂੰ ਬਣਾਇਆ ਸੀ ਜੋ ਸਿੱਖੀ ਭਾਵਨਾ ਤੇ ਸਭਿਆਚਾਰ ਦਾ ਕੇਂਦਰ ਬਣ ਗਿਆ ਸੀ। ਇਹ ਆਸ਼੍ਰਮ, ਸਣੇ ਵੱਡੀ ਲਾਇਬ੍ਰੇਰੀ ਦੇ, 1947 ਈ. ਵਿਚ ਦੁਸ਼ਮਨਾਂ ਨੇ ਸਾੜ ਦਿੱਤਾ।

**1947 ਈ. ਅਤੇ ਉਸ ਤੋਂ ਬਾਅਦ :**

ਭਾਰਤ ਦੀ ਰਾਜਨੀਤਿਕ ਵੰਡ ਦੇ ਖਿਆਲ ਤੋਂ ਪਹਿਲਾਂ ਅਤੇ ਬਾਅਦ ਦੀਆਂ ਸਾਰੀਆਂ ਕੌਮੀ ਖਿਚੋਤਾਣਾਂ ਤੋਂ ਅਕਾਲੀ ਜੀ ਹਮੇਸ਼ਾ ਜਾਣੂੰ ਰਹਿੰਦੇ ਸਨ। ਬੰਗਾਲ, ਪੰਜਾਬ ਦੀ ਤਾਂ ਵੰਡ ਹੋ ਹੀ ਜਾਣੀ ਸੀ ਪਰ ਰਿਆਸਤ ਕਸ਼ਮੀਰ ਅਤੇ ਹੈਦਰਾਬਾਦ ਦੇ ਹੁਕਮਰਾਨ ਅਜੇ ਇਸ ਨਿਰਣੇ ਉੱਪਰ ਨਹੀਂ ਸਨ ਪਹੁੰਚੇ ਕਿ ਉਨ੍ਹਾਂ ਨੇ ਕਿਹੜੀ ਧਿਰ ਵੱਲ ਜਾਣਾ ਹੈ। ਸੋ, ਉਨ੍ਹਾਂ ਦੀ ਇਹ ਢਿੱਲ ਇਨ੍ਹਾਂ ਇਲਾਕਿਆਂ ਦੇ ਅਲਪ ਸੰਖਿਅਕਾਂ ਦੀ ਚਿੰਤਾ ਅਤੇ ਤਕਲੀਫ ਨੂੰ ਹੋਰ ਵਧਾ ਰਹੀ ਸੀ। ਅਕਾਲੀ ਜੀ ਕਸ਼ਮੀਰ (ਚਕਾਰ) ਵਿਚ ਰਹਿੰਦੇ ਹੋਇਆਂ ਭਾਰਤ ਅਤੇ ਪੰਜਾਬ ਦੀਆਂ ਸਾਰੀਆਂ ਘਟਨਾਵਾਂ ਦੀ ਸੂਹ ਰਖ ਰਹੇ ਸਨ। 14 ਅਗਸਤ 1947 ਈ. ਨੂੰ ਪਾਕਿਸਤਾਨ ਦੀ ਸਥਾਪਨਾ ਹੋ ਜਾਣ ਤੋਂ ਬਾਅਦ ਵੀ ਕਸ਼ਮੀਰ ਦੀ ਸਿਆਸਤ ਦੁਚਿੱਤੀ ਵਿਚ ਫਸੀ ਹੋਈ ਸੀ ਅਤੇ ਹਿੰਦੂ-ਸਿੱਖ ਜਨਤਾ ਸਹਿਮੀ ਹੋਈ ਅਗਲੀ ਦੁਖਦਾਈ ਘੜੀ ਦੀ ਉਡੀਕ ਵਿਚ ਸੀ। ਅਕਾਲੀ ਜੀ ਨੇ ਕਸ਼ਮੀਰ-ਸਰਕਾਰ ਅਤੇ ਹੋਰ ਜ਼ਿੰਮੇਵਾਰ ਰਾਜਨੀਤਕ ਲੀਡਰਾਂ ਨੂੰ ਪਾਕਿਸਤਾਨ ਦੀ ਇਕ ਗੁਪਤ ਚਾਲ ਦੀ ਸੂਹ ਲਿਆ ਦਿੱਤੀ। ਅਕਾਲੀ ਜੀ ਨੇ ਪਾਕਿਸਤਾਨ ਵਿਚ ਛਪਣ ਵਾਲੇ ਅੰਗ੍ਰੇਜ਼ੀ ਅਖ਼ਬਾਰ (ਡਾਨ) ਵਿਚੋਂ ਇਕ ਮਜ਼ਮੂਨ ਪ੍ਰਾਪਤ ਕਰ ਕੇ ਉਹ ਦੀਆਂ ਕਾਪੀਆਂ ਕਰ ਕੇ ਸਾਰੇ ਕੌਮੀ ਅਤੇ ਰਿਆਸਤੀ ਲੀਡਰਾਂ ਨੂੰ ਭੇਜੀਆਂ। ਮਜ਼ਮੂਨ ਦਾ ਵਿਸ਼ਾ ਕੁਝ ਇਸ ਤਰ੍ਹਾਂ ਦਾ ਸੀ ਕਿ 9 ਕੱਤਕ ਬਿ. 2004 ਨੂੰ ਜੰਮੂ ਕਸ਼ਮੀਰ ਦੀ ਰਾਜਧਾਨੀ 'ਸ੍ਰੀ ਨਗਰ' ਨੂੰ ਜਿੱਤ ਕੇ ਬਕਰੀਦ (ਈਦੇ ਕੁਰਬਾਨੀ) ਦੀ ਨਮਾਜ਼ ਉਥੇ ਪੜ੍ਹੀ ਜਾਵੇਗੀ, ਆਦਿ।

ਇਸੇ ਹੀ ਪ੍ਰਸੰਗ ਵਿਚ ਇਕ ਹੋਰ ਹਕੀਕਤ ਵੱਲ ਵੀ ਅਕਾਲੀ ਜੀ ਨੇ ਜ਼ਿੰਮੇਵਾਰ ਵਿਅਕਤੀਆਂ ਦਾ ਧਿਆਨ ਦੁਆਇਆ। ਉਹ ਇਹ ਹੈ ਕਿ *ਆਜ਼ਾਦ ਕਸ਼ਮੀਰ* ਜਿਹੀਆਂ ਸੁਰਖੀਆਂ ਹੇਠ ਇਹ ਅਫਵਾਹਾਂ 'ਜ਼ਿਮੀਦਾਰ' ਅਖ਼ਬਾਰ ਦੇ ਖੌਫ-ਫੈਲਾਊ ਅੰਸਰਾਂ ਰਾਹੀਂ ਪਹਿਲੋਂ ਹੀ ਫੈਲਾਈਆਂ ਜਾਣ ਲੱਗ ਪਈਆਂ ਕਿ (ਕਸ਼ਮੀਰ ਦਾ) ਮੁਜ਼ੱਫਰਾਬਾਦ (ਸ਼ਹਿਰ) ਪਾਕਿਸਤਾਨ ਨੇ ਲੈ ਲਿਆ ਹੈ। ਇਸ ਪ੍ਰਕਾਰ ਦੀਆਂ ਮਨਘੜਤ ਅਫਵਾਹਾਂ ਵਾਲੀਆਂ ਅਤੇ ਸਿੱਖਾਂ-ਹਿੰਦੂਆਂ ਦੇ ਮਨਾਂ ਵਿਚ ਡਰ ਪੈਦਾ ਕਰਨ ਵਾਲੀਆਂ ਲਿਖਤਾਂ, ਇਸ਼ਤਿਹਾਰ ਆਦਿ ਪ੍ਰਾਪਤ ਕਰ ਕੇ ਅਕਾਲੀ ਜੀ ਨੇ ਕਸ਼ਮੀਰ-ਸਰਕਾਰ ਦੇ ਉੱਚ-ਅਧਿਕਾਰੀਆਂ ਨੂੰ ਭੇਜੇ। ਪਰ ਅਕਾਲੀ ਜੀ ਦੀਆਂ ਇਨ੍ਹਾਂ ਪੂਰਵ-ਚੇਤਾਵਨੀਆਂ ਨੂੰ ਬਜਾਏ ਗੰਭੀਰਤਾ ਨਾਲ ਵੇਖਣ ਦੇ ਇਨ੍ਹਾਂ ਜ਼ਿੰਮੇਵਾਰ ਲੋਕਾਂ ਨੇ ਅਕਾਲੀ ਜੀ ਨਾਲ ਨਰਾਜ਼ਗੀ ਧਾਰਨ ਕਰ ਲਈ ਅਤੇ ਉਲਟੇ ਉਨ੍ਹਾਂ ਉੱਪਰ ਇਲਜ਼ਾਮ ਲਾ ਦਿੱਤੇ ਗਏ।[1]

ਦੂਜੇ ਪਾਸੇ ਅਕਾਲੀ ਜੀ ਆਉਣ ਵਾਲੇ ਘਿਨਾਉਣੇ ਖਤਰੇ ਨੂੰ ਸਾਮ੍ਹਣੇ ਵੇਖ ਕੇ ਕਿਵੇਂ ਆਰਾਮ ਨਾਲ ਬਹਿ ਸਕਦੇ ਸੀ? ਉਹ ਪਹਿਲਾਂ ਹੀ ਜਾਣ ਗਏ ਸਨ ਕਿ ਕਸ਼ਮੀਰ-ਰਿਆਸਤ ਦੇ ਬੇਆਸਰਾ

---

1 ਕਸ਼ਮੀਰ-ਸਰਕਾਰ ਦੇ ਇਸ ਵਤੀਰੇ ਵੱਲ ਇਸ਼ਾਰਾ ਅਕਾਲੀ ਜੀ ਦੀਆਂ ਲਿਖਤਾਂ ਵਿਚੋਂ ਮਿਲਦਾ ਹੈ।....ਕਸ਼ਮੀਰ ਸਰਕਾਰ ਨੇ ਆਪ ਦੇ ਵਿਰੁੱਧ ਵਰੰਟ ਵੀ ਜਾਰੀ ਕਰ ਦਿੱਤੇ ਸਨ ਕਿ ਇਹ ਵਿਅਕਤੀ ਖੌਫ ਫੈਲਾਣ ਨੂੰ ਸ਼ੈਹ ਦੇ ਰਿਹਾ ਹੈ। 'ਜ਼ਿਮੀਦਾਰ' ਅਖ਼ਬਾਰ ਵਿਚ ਇਹ ਸ਼ਿਅਰ ਹੁੰਦਾ ਸੀ : 'ਕੋਈ ਹਿੰਦੂ-ਸਿਖ ਰਹਿਨੇ ਨ ਪਾਏ ਮਗਰਬੀ ਪੰਜਾਬ ਮੇਂ।'

ਅਤੇ ਅਲਪ ਸੰਖਿਅਕ ਸਿੱਖਾਂ-ਹਿੰਦੂਆਂ ਦੀ ਕਿਸਮਤ ਨਾਲ ਰਾਜਨੀਤੀ ਆਪਣਾ ਖੇਲ ਖੇਡ ਰਹੀ ਹੈ। ਚਿਰ੍ਹਾਂ ਦੀ ਘਾਲ ਅਤੇ ਸੱਧਰਾਂ ਨਾਲ ਉਸਾਰੇ ਚੱਕਾਰ-ਆਸ਼੍ਰਮ ਦੀ ਸੰਭਾਵੀ ਬਰਬਾਦੀ ਅਤੇ ਹਿੰਦੂ-ਸਿੱਖਾਂ ਉੱਪਰ ਟੁੱਟ ਕੇ ਪੈਣ ਵਾਲੇ ਕਤਲੇਆਮ ਦੀ ਆਫਤ ਨੂੰ ਉਹ ਭਲੀ ਪ੍ਰਕਾਰ ਭਾਂਪ ਚੁੱਕੇ ਸੀ। ਆਉਣ ਵਾਲੀ ਦੁਖਦਾਈ ਘੜੀ ਤੋਂ ਬੱਚਣ ਦਾ ਚਾਰਾ ਲੱਭਣ ਲਈ ਅਕਾਲੀ ਜੀ ਦਿਨ-ਰਾਤ ਬਿਹਬਲ ਰਹਿੰਦੇ, ਪਰ ਸਿੱਟਾ ਕੁਝ ਨਾ ਨਿਕਲਦਾ ਦਿਸਦਾ।

ਆਖ਼ਰ ਉਹੋ ਹੋਇਆ। ਇਨਸਾਨੀ ਦਰਿੰਦਗੀ ਸਾਰੀਆਂ ਹੱਦਾਂ ਟੱਪ ਗਈ ਅਤੇ ਮਾਸੂਮੀਅਤ ਬੇਹਿਸ ਹੋ ਕੇ ਸਭ ਅਤਿਆਚਾਰ ਸਹਾਰਦੀ ਅਤੇ ਜੂਝਦੀ ਰਹੀ। ਆਸ਼੍ਰਮ ਵੀ ਸਾੜ-ਫੂਕ ਦਿੱਤਾ ਗਿਆ।

ਇਸ ਸਮੇਂ ਦੌਰਾਨ ਅਕਾਲੀ ਜੀ ਦਿੱਲੀ ਆਏ ਹੋਏ ਸਨ ਕਿ ਪਿੱਛੋਂ ਇਹ ਦੁਖਦਾਈ ਘਟਨਾ ਵਾਪਰੀ। ਸਿੱਖਾਂ-ਹਿੰਦੂਆਂ ਦੀ ਵਸੋਂ ਨੇ ਵਿੱਤ ਅਨੁਸਾਰ ਡੱਟ ਕੇ ਮੁਕਾਬਲਾ ਕੀਤਾ ਅਤੇ ਆਖਰ ਜਾਨਾਂ ਵਾਰ ਗਏ।

ਭਾਰਤ ਦੇਸ਼ ਦੀ ਵੰਡ ਕਾਰਨ ਜਿਹੜੀ ਟੁੱਟ-ਭੱਜ ਹੋਈ ਉਸ ਦਾ ਪ੍ਰਭਾਵ ਹਰ ਇਕ ਵਿਅਕਤੀ ਉੱਪਰ ਪਿਆ। ਪੱਛਮੀ ਪੰਜਾਬ ਤੋਂ ਉੱਜੜ ਕੇ ਆਏ ਲੋਕਾਂ ਦੀ ਸਾਰ ਲੈਣ ਲਈ ਪੂਰਵੀ ਪੰਜਾਬ ਦਾ ਹਰ ਸੁਹਿਰਦ ਵਿਅਕਤੀ ਪਹਿਲਾਂ ਤੋਂ ਹੀ ਜਾਣੂ ਅਤੇ ਤਤਪਰ ਸੀ। ਪਰ ਇਸ ਗੱਲ ਦਾ ਕਿਸੇ ਨੂੰ ਇੰਨਾ ਤੀਬਰ ਇਲਮ ਨਹੀਂ ਸੀ ਕਿ ਕਸ਼ਮੀਰ ਵਿਚ ਉਜਾੜਾ ਹੋਵੇਗਾ ਅਤੇ ਕਸ਼ਮੀਰ ਦੀ ਬਰਬਾਦੀ ਦਾ ਪ੍ਰਭਾਵ ਦੇਸ਼ ਦੇ ਕਿਸੇ ਦੂਜੇ ਭਾਗ ਉੱਪਰ ਪਵੇਗਾ ਕਿਉਂਕਿ ਕਸ਼ਮੀਰ (ਇਲਾਕੇ) ਦਾ ਖਿੱਤਾ ਕੌਮੀ ਨੇਤਾਵਾਂ ਦੀ ਉਸ ਨੀਤੀ ਵਿਚ ਸਪੱਸ਼ਟ ਤੌਰ ਉੱਪਰ ਸੰਮਿਲਿਤ ਨਹੀਂ ਸੀ ਜਿਸ ਅਨੁਸਾਰ ਪੰਜਾਬ ਅਤੇ ਬੰਗਾਲ ਦੀ ਵੰਡ ਹੋਣੀ ਸੀ।

ਸੋ, ਪਰਉਪਕਾਰ ਨਮਿਤ ਪਹਿਲਾਂ ਤੋਂ ਹੀ ਸਮਰਪਿਤ, ਅਕਾਲੀ ਜੀ ਦੀ ਸੰਵੇਦਨਸ਼ੀਲ ਅਤੇ ਸੁਹਿਰਦ ਅਨੁਭੂਤੀ ਨੂੰ ਇਉਂ ਪ੍ਰਤੀਤ ਹੋਣ ਲੱਗਾ ਜਿਵੇਂ ਕਿ ਕਸ਼ਮੀਰ ਦੇ ਇਨ੍ਹਾਂ ਦੁੱਖੀ ਲੋਕਾਂ ਦੇ ਕਸ਼ਟ ਹਰਨ ਦੀ ਜ਼ਿੰਮੇਵਾਰੀ ਦਾ ਬਹੁਤਾ ਬੋਝ ਸਿੱਧਾ ਉਨ੍ਹਾਂ ਦੇ ਮੋਢਿਆਂ ਉੱਪਰ ਹੀ ਆਣ ਪਿਆ ਹੋਵੇ, ਅਤੇ ਜੋ ਕਿ ਉਨਾਂ ਨੂੰ ਹੀ ਸਾਂਭਣਾ ਪਵੇਗਾ। ਸੋ ਆਪ ਅੰਦਰਖਾਤੇ ਹੀ ਇਸ ਸਾਰੀ ਪੰਡ ਨੂੰ ਚੁੱਕਣ ਲਈ ਤਿਆਰ ਹੋ ਗਏ। ਸਿੱਖ-ਧਰਮ ਵਿਚ ਦੂਜਿਆਂ ਲਈ ਕੁਰਬਾਨ ਹੋ ਜਾਣ ਦੀ ਰਵਾਇਤ ਹੈ, ਇਹ ਲੋਕ ਤਾਂ ਅਕਾਲੀ ਜੀ ਦੇ ਆਪਣੇ ਹੀ ਸਨ।

ਦੇਸ਼ ਦੇ ਬਾਕੀ ਨੇਤਾ, ਚਾਹੇ ਉਹ ਕੌਮੀ ਹਕੂਮਤ ਦੇ ਸਨ ਜਾਂ ਪੰਜਾਬ ਦੇ, ਪਹਿਲਾਂ ਹੀ ਦੇਸ਼ ਦੇ ਬਟਵਾਰੇ ਦੀਆਂ ਸਮੱਸਿਆਵਾਂ ਵਿਚ ਫਸੇ ਹੋਏ ਸਨ। ਸਭ ਦਾ ਧਿਆਨ ਪਹਿਲਾਂ ਉਜੜ ਕੇ ਆਇਆਂ ਦੇ ਮੁੜ-ਵਸੇਵੇਂ ਵੱਲ ਲੱਗਿਆ ਹੋਇਆ ਸੀ। ਸੋ, ਕਸ਼ਮੀਰੀਆਂ ਦੀ ਇਸ ਅਚਣਚੇਤ ਮੰਦਹਾਲੀ ਵੱਲ ਬਹੁਤੇ ਨੇਤਾਵਾਂ ਦਾ ਧਿਆਨ ਫੌਰੀ ਤੌਰ ਉੱਪਰ ਨਹੀਂ ਸੀ ਜਾਂਦਾ। ਕਸ਼ਮੀਰ ਦੀ ਦੁਰਦਸ਼ਾ ਦਾ ਸਮਾਚਾਰ ਸੁਣਨ ਸਾਰ ਹੀ ਅਕਾਲੀ ਜੀ ਦਿੱਲੀ ਤੋਂ (ਹਵਾਈ ਜਹਾਜ਼ ਰਾਹੀਂ) ਸ੍ਰੀ ਨਗਰ ਪਹੁੰਚੇ।[1] ਸਾਰੇ ਹਾਲਾਤ ਨੂੰ ਨੀਝ ਨਾਲ ਭਾਂਪਿਆ-ਪਛਾਣਿਆਂ। ਇਲਾਕੇ ਦੇ ਸਾਰੇ ਸਿੱਖ ਅਤੇ

1. ਦੁਸ਼ਮਨ ਅਜੇ ਸ਼ਹਿਰ ਤੋਂ ਚਾਰ-ਪੰਜ ਮੀਲ ਦੀ ਵਿੱਥ ਉਪਰ ਸ਼ਾਲਟੈਂਗ ਤੇ ਪਟਨ ਦੀਆਂ ਪਹਾੜੀਆਂ ਦੇ ਸਥਾਨ ਉੱਪਰ ਸੀ; ਫੁਰਤੀ ਨਾਲ ਸ੍ਰੀਨਗਰ ਦੇ ਹਵਾਈ ਅੱਡੇ ਉੱਪਰ ਉਤਾਰੀ ਗਈ ਭਾਰਤੀ ਫ਼ੌਜ ਨਾਲ ਮੁਕਾਬਲਾ ਕਰ ਰਿਹਾ ਸੀ ਅਤੇ ਇਥੋਂ ਉਸ ਨੂੰ ਭਾਰਤੀ ਫੌਜ ਨੇ ਦਿਨਾਂ ਵਿਚ ਹੀ ਪਿਛਾਂ ਧਕ ਦਿੱਤਾ।

ਗਿਣਤੀ ਦੇ ਹਿੰਦੂ ਥਾਓਂ-ਥਾਈਂ ਖੇਰੂੰ-ਖੇਰੂੰ ਹੋਏ ਆਪਣਾ ਸਿਰ ਲੁਕਾਈ ਫਿਰਦੇ ਸਨ। ਬੇਅੰਤ ਲੋਕ ਦੁਸ਼ਮਨ ਦੇ ਮੁਕਾਬਲੇ ਵਿਚ ਸ਼ਹੀਦ ਹੋ ਗਏ। ਨਿਹੱਥੇ ਲੋਕਾਂ ਉੱਪਰ ਕੀ ਵਾਪਰ ਰਹੀ ਸੀ, ਇਸ ਦਾ ਅਜੇ ਤਕ ਸ੍ਰੀ ਨਗਰ ਦੇ ਕਿਸੇ ਵਿਅਕਤੀ ਨੂੰ ਅਤੇ ਨਾ ਹੀ ਅਕਾਲੀ ਜੀ ਨੂੰ ਪੂਰਾ ਪਤਾ ਲੱਗ ਰਿਹਾ ਸੀ। ਇਹੋ ਜਿਹੀ ਅਨਿਸ਼ਚਿਤ ਅਤੇ ਜੱਕੋ-ਤੱਕੀ ਦੀ ਹਾਲਤ ਦਾ ਪ੍ਰਮਾਣ ਅਕਾਲੀ ਜੀ ਦੀ ਇਸ ਲੇਖਣੀ ਵਿਚੋਂ ਮਿਲ ਸਕਦਾ ਹੈ ਜੋ ਉਨ੍ਹਾਂ 6 ਅਕਤੂਬਰ, 1947 ਨੂੰ ਸ੍ਰੀ ਨਗਰੋਂ ਛਾਪੀ :

> "ਪਿਆਰੇ ਪਾਠਕੋ ਆਪ ਨੂੰ ਪਤਾ ਹੋਵੇਗਾ ਕਿ ਇਹ ਸੇਵਕ ਆਪ ਦੇ ਦੀਦਾਰ ਕਰਨੋਂ ਤਿੰਨ ਮਹੀਨੇ ਵਾਂਝੇ ਰਿਹਾ ਤੇ ਹੁਣ ਚੌਥੇ ਮਹੀਨੇ ਆ ਕੇ ਦੀਦਾਰ ਕਰਦਾ ਹੈ। ਇਸ ਦਾ ਕਾਰਨ ਇਹ ਹੈ ਕਿ ਜੋ ਮਜ਼ਮੂਨ ਪਰੈਸ ਵਿਚ ਡਾਕ ਰਾਹੀਂ ਭੇਜਿਆ ਗਿਆ ਉਹ ਵਕਤ ਸਿਰ ਨਹੀਂ ਪੁੱਜਾ ਤੇ ਪੁੱਜਣ ਤੋਂ ਬਾਅਦ ਹਾਲਾਤ ਚੰਗੇ ਨਾ ਰਹਿਣ ਕਰ ਕੇ ਛਾਪਣ ਵਾਲੇ ਛਾਪ ਨਾ ਸਕੇ, ਰਸਤਾ ਬੰਦ ਹੋਣ ਕਰ ਕੇ ਮੈਂ ਭੀ ਦਿੱਲੀ ਤੇ ਪੰਜਾਬ ਵੱਲੋਂ ਵਾਪਸ ਨਹੀਂ ਆ ਸਕਿਆ ਪਰ ਹੁਣ ਕੱਤਕ 7 ਦੇ ਹਾਲਾਤ ਅਖਬਾਰਾਂ ਵਿਚ ਪੜ੍ਹੇ ਸੁਣੇ ਤਦ ਮੈਂ 9 ਕੱਤਕ ਦਿੱਲੀ ਤੋਂ ਹਵਾਈ ਜਹਾਜ਼ ਤੇ ਬੈਠ ਕੇ ਸ੍ਰੀਨਗਰ ਪੁੱਜਾ ਤਾਂ ਜਿਥੇ ਦੇਖਣ ਸੁਣਨ ਤੇ ਢੂੰਡਣ ਤੋਂ ਪਤਾ ਲੱਗਾ ਹੈ ਕਿ ਜਿਥੇ ਮੁਜ਼ੱਫਰਾਬਾਦ ਦੇ ਸਿੰਘ ਸੰਗਤਾਂ ਕੁਝ ਤਾਂ ਸ੍ਰੀ ਨਗਰ ਹੋ ਕੇ ਜੰਮੂ ਵੱਲ ਚਲੀਆਂ ਗਈਆਂ, ਕੋਟਲੀ, ਨਲੂਛੀ ਪਾਰਲੇ ਇਲਾਕੇ ਦੀਆਂ, ਕੁਝ ਕੋਹਾਲੇ ਤੇ ਦੁਮੇਲ, ਗੜ੍ਹੀ, ਚਕੋਠੀ ਤੱਕ ਦਾ ਪਤਾ ਹੀ ਨਹੀਂ ਕਿੱਧਰ ਹਨ। ਇਸੀ ਤਰ੍ਹਾਂ ਮੁਜ਼ੱਫਰਾਬਾਦੋਂ, ਭਢਿਕੇ, ਘੋੜੀ ਦੀਆਂ ਸੰਗਤਾਂ ਦਾ ਕੋਈ ਪਤਾ ਨਹੀਂ ਤੇ ਖਾਵੜੇ, ਬਕੇ, ਕੋਟ-ਕੂਮ੍ਹੀ, ਡੰਨਾਂ, ਮੈਰਾ, ਮੰਦਰੀਂ, ਚਕਾਰ ਤੇ ਕੁਝ ਹਿੱਸਾ ਚਕੋਠੀ, ਅਸਨੀਜੀ ਦਾ ਕੋਈ ਪਤਾ ਹੈ ਪਰ ਆਸ ਕੀਤੀ ਜਾਂਦੀ ਹੈ ਸ਼ਾਇਦ ਬਾਗ ਪੁਣਛ ਵੱਲ ਯਾ ਜੰਗਲਾਂ ਵਿਚ ਕਿਤੇ ਹੋਣ।..."

ਉਧਰ ਜਿਉਂ-ਜਿਉਂ ਭਾਰਤ ਦੀ ਸਿੱਖ-ਫੌਜ ਸ੍ਰੀ ਨਗਰੋਂ ਅਗਾਂਹ ਵੱਧਦੀ ਗਈ ਤਿਉਂ-ਤਿਉਂ ਰਸਤਿਆਂ, ਜੰਗਲਾਂ ਅਤੇ ਕੁਝ ਕੁ ਦਿਆਲੂ ਮੁਸਲਮਾਨ ਮੁਲਖਈਆਂ ਦੇ ਘਰਾਂ ਵਿਚ ਲੁਕੇ-ਛਿਪੇ ਸਿੱਖ ਬਾਹਰ ਨਿਕਲ ਕੇ ਵਾਹੋ-ਦਾਹੀ ਸ੍ਰੀ ਨਗਰ ਪਹੁੰਚਣ ਲਗ ਪਏ। ਬੇਅੰਤ ਸਿੰਘ-ਸਿੰਘਣੀਆਂ ਤਾਂ ਕਬਾਇਲੀਆਂ ਦਾ ਮੁਕਾਬਲਾ ਕਰਦੇ ਹੋਏ ਸ਼ਹੀਦ ਹੋ ਗਏ। ਇਕ ਪਾਸੇ ਗੋਲੀ ਸੀ ਅਤੇ ਦੂਜੇ ਪਾਸੇ ਸਿਰਫ ਤਲਵਾਰ ਅਤੇ ਕੁਝ ਕੁ ਤੋੜੇਦਾਰ ਜਾਂ ਦੁਨਾਲੀ ਬੰਦੂਕਾਂ। ਜੋ ਸਿੰਘ ਕਬਾਇਲੀਆਂ ਦੀਆਂ ਮਸ਼ੀਨਗੰਨਾਂ ਦੀ ਬਾਛੜ ਤੋਂ ਬਚ ਕੇ ਸੁਰੱਖਿਅਤ ਥਾਂ ਵੱਲ ਜਾਂਦਾ ਉਸ ਨੂੰ ਸ਼ਰਾਰਤੀ ਮੁਲਖਈਆ ਤੇਜ਼ ਧਾਰ ਵਾਲੇ ਹਥਿਆਰਾਂ ਨਾਲ ਸ਼ਹੀਦ ਕਰ ਦਿੰਦਾ। ਸੋ ਦੋਹਰੀ ਮਾਰ ਤੋਂ ਭਲਾ ਕਿੰਨੇ ਕੁ ਲੋਕ ਬੱਚ ਸਕਦੇ ਸਨ। ਸਿਰਫ ਸੋਪਰ ਵਿਚ ਹੀ 40-50 ਹਜ਼ਾਰ ਦੇ ਕਾਫਲੇ ਵਿਚੋਂ ਸੈਂਕੜੇ ਸਿੰਘ ਹੀ ਬੱਚ ਸਕੇ। ਕੁਝ ਖਤਰਨਾਕ ਤੇ ਸੰਘਣੇ ਜੰਗਲਾਂ ਦੀਆਂ ਚੋਟੀਆਂ ਉੱਪਰ ਅਤੇ ਗਾਰਾਂ ਅੰਦਰ ਲੁਕੇ ਲੋਕਾਂ ਨੂੰ ਅਕਾਲੀ ਜੀ ਨੇ ਬਾਹਰ ਆਉਣ ਲਈ ਜਹਾਜ਼ ਰਾਹੀਂ ਇਸ਼ਤਿਹਾਰ ਸੁੱਟ ਕੇ ਸੂਚਿਤ ਕਰਨ ਦਾ ਉਪਰਾਲਾ ਕੀਤਾ ਕਿਉਂਕਿ ਇਨ੍ਹਾਂ ਲੋਕਾਂ ਦਾ ਸੰਪਰਕ ਬਾਹਰਲੇ ਜਗਤ ਨਾਲੋਂ ਬਿਲਕੁਲ ਟੁੱਟ ਚੁੱਕਾ ਸੀ। ਇਨ੍ਹਾਂ ਵਿਚੋਂ ਇਕ ਇਸ਼ਤਿਹਾਰ ਦਾ ਮਜ਼ਮੂਨ ਨਿਮਨਲਿਖਿਤ ਸੀ :

> "ਪਿਆਰੇ ਸਰਦਾਰੋ, ਬਜ਼ੁਰਗੋ, ਨੌਜਵਾਨੋ,
> ਬਚਿਓ, ਮਾਈਓ, ਭੈਣੋ, ਬੀਬੀਓ!
> ਸ੍ਰੀ ਵਾਹਿਗੁਰੂ ਜੀ ਕਾ ਖ਼ਾਲਸਾ।
> ਸ੍ਰੀ ਵਾਹਿਗੁਰੂ ਜੀ ਕੀ ਫਤੇਹ ਹੈ
> ਮੈਂ ਤੁਸਾਂ ਨਾਲ ਦਿਲੀ ਹਮਦਰਦੀ ਰਖਦਾ ਹਾਂ ਤੇ ਦਿੱਲੀ ਤੋਂ ਵਾਪਸ ਸ੍ਰੀ ਨਗਰ ਪੁੱਜ ਗਿਆ

ਹਾਂ। ਸ੍ਰੀ ਨਗਰ ਦਿੱਲੀ ਤੋਂ ਕਾਫੀ ਫੌਜ ਆ ਗਈ ਹੈ। ਦੁਸ਼ਮਣ ਅਜੇ ਤੱਕ ਸ਼ਹਿਰ ਵਿਚ ਨਹੀਂ ਵੜ ਸਕਿਆ, ਬਾਹਰ ਪਿੰਡਾਂ ਵਿਚ ਛੁਪ ਲੁਕ ਕੇ ਮਾਰ-ਧਾੜ ਕਰਦਾ ਹੈ ਤੇ ਉਸ ਦਾ ਮਤਲਬ ਪਿੰਡਾਂ ਵਿਚੋਂ ਹਿੰਦੂ-ਸਿੱਖਾਂ ਦਾ ਖਾਤਮਾ ਕਰਨਾ ਹੈ। ਤੁਸੀਂ ਘਾਬਰੋ ਨਹੀਂ। ਜੇ ਗਵਾਂਢੀਆਂ ਨਾਲ ਤੁਹਾਡੀ ਬਣੀ ਹੋਈ ਹੈ ਤਾਂ ਬਣਾਈ ਰਖੋ। ਜੇ ਤੁਹਾਡੇ ਨਾਲ ਉਨ੍ਹਾਂ ਭਰਾਵਾਂ ਵਾਲਾ ਸਲੂਕ ਨਾ ਕੀਤਾ ਤਦ ਆਪਣੇ ਕੀਤੇ ਦਾ ਫਲ ਪਾਉਣਗੇ। ਤੁਸੀਂ ਤਿਆਰ ਬਰ ਤਿਆਰ ਸਭ ਦੇ ਭਲੇ ਵਾਸਤੇ ਤਤਪਰ ਰਹਿਣਾ।

ਅੱਜ ਕਲ੍ਹ ਹਕੂਮਤ ਦੀ ਬਾਗ ਡੋਰ ਸ਼ੇਖ ਅਬਦੁੱਲਾ ਜੀ ਦੇ ਹੱਥ ਵਿਚ ਹੈ। ਤੁਹਾਡੀ ਬਹੁਤ ਛੇਤੀ ਖਬਰ ਲੀਤੀ ਜਾਸੀ। ਆਪਸ ਵਿਚ ਪ੍ਰੇਮ ਨਾਲ ਮਿਲ ਕੇ ਰਹੋ ਤੇ ਵੰਡ ਕੇ ਛਕੋ। ਕਰਤਾਰ ਹੋਰ ਦਏਗਾ। ਘਾਬਰੋ ਨਹੀਂ ਤੇ ਰੱਬ ਨੂੰ ਯਾਦ ਕਰੋ। ਸੱਜਣ ਤੇ ਸੱਜਣ, ਵੈਰੀ ਦੇ ਭੀ ਮਿੱਤਰ ਬਣ ਕੇ ਰਹੋ। ਦੁਖ ਤਕਲੀਫ ਹਮੇਸ਼ਾਂ ਨਹੀਂ ਰਹੇਗੀ ਪਰ ਪਿਆਰ ਹਮਦਰਦੀ ਇਕ ਦੂਜੇ ਦੀ ਮਦਦ ਤੇ ਰੱਬ ਦੀ ਯਾਦ ਦਾ ਪ੍ਰਭਾਵ ਹਮੇਸ਼ਾਂ ਰਹੇਗਾ।

ਤੇਰੇ ਭਾਣੇ ਸਰਬੱਤ ਦਾ ਭਲਾ ਜਾਣ ਆਪਣੇ ਵਿੱਤ ਅਨੁਸਾਰ ਸਭ ਨਾਲ ਭਲਾਈ ਕਰਨੀ। ਜਦ ਹਰ ਹੀਲੇ ਤੋਂ ਕੋਈ ਲੰਘ ਜਾਏ ਤੇ ਫਰਕ ਨਾ ਕਰਨਾਂ। ਜ਼ਿੰਦਗੀ, ਧਰਮ, ਧਨ, ਇੱਜ਼ਤ, ਇਨਸਾਨੀਅਤ ਆਪਣੀ ਭੀ ਬਚਾਣੀ ਤੇ ਦੁਸ਼ਮਣ ਹੋਵੇ ਉਸ ਦੀ ਭੀ ਬਚਾਵਨੀ, ਤੁਹਾਡਾ ਕਰਤਾਰ ਰਾਖਾ ਹੋਵੇ।

ਪਰ ਜੋ ਰਹਿ ਗਏ ਹਨ ਉਹ ਉਧਰ ਨਹੀਂ ਜਾਣਗੇ। ਕਰੀਬ ਪੰਜ ਸੱਤ ਹਜ਼ਾਰ ਸਿੱਖ ਸਿੱਖਣੀਆਂ ਬੱਚੇ ਬੱਚੀਆਂ ਸ੍ਰੀਨਗਰ ਹਨ। ਸਰਕਾਰੀ ਖਰਚ ਤੇ ਰਿਹਾਇਸ਼ ਦੀ ਸਹਾਇਤਾ ਉਨ੍ਹਾਂ ਨੂੰ ਮਿਲਦੀ ਹੈ ਤੇ ਮਿਲੇਗੀ। ਕਬਾਇਲੀ ਕਿਤਨੇ ਹੀ ਨੱਸ ਭੱਜ ਗਏ ਹਨ। ਜਿਨ੍ਹਾਂ ਗਰਾਵਾਂ ਨੇ ਘੱਟ ਗਿਣਤੀ ਦੇ ਲੋਕਾਂ ਨੂੰ ਤਕਲੀਫਾਂ ਪਹੁੰਚਾਉਣ ਵਿਚ ਕਸਮ ਲਈ ਹੈ ਜਾਂ ਦੁਸ਼ਮਣ ਦਾ ਸਾਥ ਦਿੱਤਾ ਹੈ ਉਹ ਆਪਣਾ ਕੀਤਾ ਜ਼ਰੂਰ ਪਾਣਗੇ।

ਅੱਜ ਤਕ ਡੰਨੇ ਤੇ ਮੈਰੇ ਮੰਦਰੀ, ਮੋੜ ਨਾੜ ਵਗੈਰਾ ਤੇ ਕੋਟ ਕੂਮ੍ਹੀ, ਮੈਰਾਜਾਨਕੀ, ਬਕਾ-ਠੇਰਾ ਤੇ ਖਾਵੜਾ, ਛਤ੍ਰਕਲਾਸ਼, ਸਾਂਇਆਂ, ਬਗਲੇ ਵਗੈਰਾ ਦੀ ਕੋਈ ਖਬਰ ਨਹੀਂ ਕਿਧਰ ਹਨ ਤੇ ਕਿਧਰ ਗਏ ਹਨ। ਕਿਵੇਂ ਇਨ੍ਹਾਂ ਨਾਲ ਗੁਜਰੀ ਹੈ ਤੇ ਗੁਜ਼ਰ ਰਹੀ ਹੈ, ਤੁਸੀਂ ਆਪਣੇ ਹਾਲ ਤੋਂ ਜਾਣੂ ਕਰੋ। ਜਿਸ ਤਰ੍ਹਾਂ ਹੋਵੇ ਤਕੜੇ ਰਹਿ ਕੇ ਡਟੇ ਰਹੋ। ਘਾਬਰੋ ਨਹੀਂ ਤੁਹਾਡੀ ਮਦਦ ਤੇ ਇੰਤਕਾਮ ਦੀ ਕੋਸ਼ਿਸ਼ ਹੋ ਰਹੀ ਹੈ। ਸਰਬੱਤ ਕੋ ਵਾਹਿਗੁਰੂ ਜੀ ਕਾ ਖ਼ਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਹਤੇ ਹੈ। ਮੈਂ ਦਿੱਲੀ ਤੋਂ, ਮੰਗਲਵਾਰ ਸ੍ਰੀਨਗਰ ਪੁੱਜ ਗਿਆ ਹਾਂ-ਸਤਿ ਸ੍ਰੀ ਅਕਾਲ।"

ਇਸ ਇਸ਼ਤਿਹਾਰ ਦੇ ਮਜ਼ਮੂਨ ਤੋਂ ਅਕਾਲੀ ਜੀ ਦੇ ਪਰਉਪਕਾਰੀ ਅਤੇ ਨਿਰਵੈਰ ਗੁਣਾਂ ਦਾ ਅੰਦਾਜ਼ਾ ਲਗ ਸਕਦਾ ਹੈ। ਇਕ ਪਾਸੇ ਤਾਂ ਲੁਟੇਰੇ ਹਮਲਾਵਰਾਂ ਦਾ ਇਹ ਨਾਅਰਾ ਸੀ ਕਿ :

"ਸਿਖੋਂ ਕਾ ਸਰ, ਹਿੰਦੂ ਕਾ ਜ਼ਰ, ਔਰ ਮੁਸਲਮਾਨ ਕਾ ਘਰ"।

ਭਾਵ ਸਿੱਖਾਂ ਨੂੰ ਮੂਲੋਂ ਹੀ ਖਤਮ ਕਰਨਾ, ਹਿੰਦੂ ਦੀ ਇਸਤਰੀ ਅਤੇ ਦੌਲਤ ਨੂੰ ਲੁੱਟਣਾ ਅਤੇ ਮੁਸਲਮਾਨ ਦੇ ਘਰ ਵਿਚ ਪਨਾਹ ਲੈਣੀ। ਦੁਸ਼ਮਣ ਨੇ ਆਪਣਾ ਇਹ ਨਾਅਰਾ ਪਹਿਲਾਂ ਤਾਂ ਇੰਨ-ਬਿੰਨ ਨਿਭਾਇਆ ਪਰ ਬਾਅਦ ਵਿਚ ਉਸ ਮੁਸਲਮਾਨ ਨੂੰ ਵੀ ਕਤਲ ਕਰਨਾ ਸ਼ੁਰੂ ਕਰ ਦਿੱਤਾ ਜੋ ਉਨ੍ਹਾਂ ਦੀ ਦਰਿੰਦਗੀ ਦੇ ਅੱਗੇ ਬੋਲਣ ਦੀ ਜੁਰਅਤ ਕਰਦਾ। ਦੂਜੇ ਪਾਸੇ ਅਕਾਲੀ ਜੀ ਵੱਲੋਂ ਸਰਬੱਤ ਦੇ ਭਲੇ ਦੀ ਇਸ ਅਪੀਲ ਨੂੰ ਦੂਜੇ ਲੋਕਾਂ ਨੇ ਨੀਝ ਨਾਲ ਵਾਚਿਆ। ਹੋਰਾਂ ਲੋਕਾਂ ਦਾ

ਪਹਿਲਾਂ ਇਹ ਖਿਆਲ ਸੀ ਕਿ ਸ਼ਾਇਦ ਅਕਾਲੀ ਜੀ ਆਪਣਾ ਸੰਤੁਲਨ ਕਾਇਮ ਨਾ ਰਖ ਸਕਣ, ਅਤੇ ਬਦਲੇ ਦੀ ਭਾਵਨਾ ਉੱਪਰ ਉਤਰ ਆਉਣ। ਪਰ ਅਕਾਲੀ ਜੀ ਹਿੰਦੂ-ਮੁਸਲਮਾਨ ਦੇ ਸਾਂਝੇ ਗੁਰੂ ਨਾਨਕ ਦੀ ਸਿਖਿਆ ਉੱਪਰ ਕਾਇਮ ਰਹੇ। ਕਸ਼ਮੀਰ ਦੇ ਪ੍ਰਾਇਮ-ਮਿਨਿਸਟਰ ਸ਼ੇਖ ਅਬਦੁਲਾ ਅਤੇ ਉਸ ਦੇ ਦੂਜੇ ਨਿਕਟਵਰਤੀਆਂ ਨੇ ਉਵੇਂ ਹੀ ਅਕਾਲੀ ਜੀ ਦੇ ਕਿਰਦਾਰ ਦੇ ਗੁੱਝੇ ਗੁਣਾਂ ਨੂੰ ਪਛਾਣਿਆਂ ਜਿਵੇਂ ਕਿ ਕੇਂਦਰੀ ਨੇਤਾਵਾਂ ਅਤੇ ਪੰਜਾਬ ਦੇ ਨੇਤਾਵਾਂ ਨੇ। ਅਕਾਲੀ ਜੀ ਦੀ ਅਵਾਜ਼ ਨੂੰ ਕਸ਼ਮੀਰ ਦੇ ਦੁਖੀ ਲੋਕਾਂ ਦੀ ਪ੍ਰਤਿਨਿਧ ਅਵਾਜ਼ ਸਮਝਿਆ ਜਾਣ ਲੱਗਾ।

ਇਸ ਦੌਰਾਨ ਭਾਰਤ ਦੀ ਪਟਿਆਲਾ ਸਿੱਖ-ਫੌਜ ਦੀ ਇਕ ਟੁਕੜੀ ਦੁਸ਼ਮਣ ਦਾ ਸਫਾਇਆ ਕਰਦਿਆਂ ਹੋਇਆਂ ਬਾਰਾਮੂਲੇ ਤੋਂ ਅੱਗੇ ਨਿਕਲ ਗਈ[1] ਅਤੇ ਕੁਝ ਕੁ ਜਵਾਨ ਘਿਰੇ ਹੋਏ ਅਤੇ ਜੰਗਲਾਂ ਵਿਚ ਲੁਕੇ-ਛਿਪੇ ਨਿਹੱਥੇ ਲੋਕਾਂ ਨੂੰ ਬਾਹਰ ਕੱਢਣ ਲੱਗ ਪਏ। ਮੁਸੀਬਤ ਦੇ ਮਾਰੇ ਇਹ ਸਾਰੇ ਲੋਕ ਬਾਰਾਮੂਲੇ ਇਕੱਤਰ ਹੋਣੇ ਸ਼ੁਰੂ ਹੋ ਗਏ। ਇਲਾਕਾ ਪਹਾੜ ਦੇ ਬਚੇ ਹੋਏ ਕੁਝ ਸਿੰਘ ਵੀ ਬਾਰਾਮੂਲੇ ਅਤੇ ਸ੍ਰੀਨਗਰ ਪਹੁੰਚ ਗਏ। ਸੋ ਅਕਾਲੀ ਜੀ ਨੇ ਸ੍ਰੀ ਨਗਰ ਤੋਂ ਪਟਨ, ਸੋਪਰ ਅਤੇ ਬਾਰਾਮੂਲੇ (ਕਸ਼ਮੀਰ) ਆਦਿ ਵਿਖੇ ਪਹੁੰਚ ਕੇ ਸਭ ਦੀ ਸਾਰ ਲਈ। ਅਕਾਲੀ ਜੀ ਦੀ ਸ਼ਖ਼ਸੀਅਤ ਵਿਚੋਂ ਇਹ ਦੁਖੀ ਲੋਕ "ਸਮੂਹ ਖ਼ਾਲਸੇ" ਦੇ ਦਰਸ਼ਨ ਕਰ ਰਹੇ ਸਨ। ਆਪ ਘਾਇਲ ਸਰੀਰਾਂ ਅਤੇ ਘਾਇਲ ਹਿਰਦਿਆਂ ਨੂੰ ਬੇ-ਬਹਾ ਪਿਆਰ, ਸੇਵਾ ਅਤੇ ਰੱਬ ਦੇ ਸ਼ੁਕਰਾਨੇ ਵਿਚ ਸਰਸ਼ਾਰ ਮਿੱਠੇ ਸ਼ਬਦਾਂ ਨਾਲ ਢਾਰਸ ਬੰਧਾਉਣ ਵਿਚ ਜੁਟ ਗਏ।

ਇਧਰੋਂ ਭਾਰਤੀ ਫ਼ੌਜਾਂ ਦਿਨੋ-ਦਿਨ ਅਗਾਂਹ ਵਧਦੀਆਂ ਜਾ ਰਹੀਆਂ ਸਨ। ਅਣਜਾਣ ਰਾਹ ਅਤੇ ਅਣਜਾਣ ਘਾਟੀਆਂ ਹੋਣ ਕਰ ਕੇ ਮੈਦਾਨੀ ਲੜਾਈ ਦੇ ਮਾਹਿਰ ਇਨ੍ਹਾਂ ਜਵਾਨਾਂ ਦਾ ਪਹਿਲਾਂ ਬਹੁਤਾ ਨੁਕਸਾਨ ਹੋਇਆ ਪਰ ਬਾਅਦ ਵਿਚ ਕੁਝ ਤਾਂ ਸਥਾਨਕ ਜਾਣਕਾਰਾਂ ਦੇ ਸਹਿਯੋਗ ਨਾਲ ਅਤੇ ਅਕਾਲੀ ਜੀ ਦੇ ਸਰਗਰਮ ਮਿਲਵਰਤਣ ਨਾਲ ਫੌਜਾਂ ਦੀਆਂ ਬਹੁਤੀਆਂ ਔਕੜਾਂ ਸੁਖਾਲੀਆਂ ਹੋ ਗਈਆਂ।

ਆਪ ਦੀ ਸ਼ਖ਼ਸੀਅਤ ਅਤੇ ਜਾਣਕਾਰੀ ਨੂੰ ਭਰੋਸੇ-ਯੋਗ ਸਮਝ ਕੇ ਹੀ ਫੌਜੀ ਮਾਰਗ ਦੀ ਅਗਵਾਨੀ ਦੀ ਫੌਰੀ ਲੋੜ ਲਈ ਆਪ ਤੋਂ ਸਹਾਇਤਾ ਲਈ ਗਈ।

ਇਕ ਪਾਸੇ ਉਪਰੋਕਤ ਕਿਸਮ ਦੀ ਸੇਵਾ ਕਰ ਰਹੇ ਸਨ ਅਤੇ ਦੂਜੇ ਪਾਸੇ ਇਸ ਧਿਆਨ ਵਿਚ ਮਗਨ ਸਨ ਕਿ ਕਿਵੇਂ ਅਤੇ ਕਿਹੜੇ ਉਪਾਉ ਅਪਣਾ ਕੇ ਫਸੇ ਹੋਏ ਲੋਕਾਂ ਨੂੰ ਬਚਾਇਆ ਜਾਵੇ।

ਜਿਉਂ-ਜਿਉਂ ਇਹ ਦੁਖੀ ਲੋਕ ਇਕੱਠੇ ਹੁੰਦੇ ਗਏ, ਅਕਾਲੀ ਜੀ ਲਈ ਸਮੱਸਿਆਵਾਂ ਅਤੇ ਜ਼ਿੰਮੇਵਾਰੀਆਂ ਹੋਰ ਵਧਦੀਆਂ ਗਈਆਂ। ਸਰਕਾਰੀ ਮਸ਼ੀਨਰੀ ਪੂਰੀ ਤਰ੍ਹਾਂ ਨਕਾਰਾ ਹੋ ਚੁੱਕੀ ਸੀ; ਕੁਝ ਕੁ ਨੇਤਾ ਹੀ ਸਿੱਧੇ ਲੋਕਾਂ ਵਿਚ ਜਾ ਕੇ ਉਨ੍ਹਾਂ ਦੀਆਂ ਫੌਰੀ ਲੋੜਾਂ ਪੂਰੀਆਂ ਕਰਨ ਦਾ ਵਚਨ ਦਿੰਦੇ ਅਤੇ ਕੁਝ ਉਪਰੋਂ ਹੀ ਭਰੋਸਾ ਦੁਆਉਂਦੇ।

ਅਕਾਲੀ ਜੀ ਨੇ ਸਭ ਤੋਂ ਪਹਿਲਾਂ ਉਨ੍ਹਾਂ ਥਾਵਾਂ ਦਾ ਦੌਰਾ ਕੀਤਾ ਜਿਹੜੀਆਂ ਥਾਵਾਂ ਹਿੰਦ-ਫੌਜ ਨੇ ਆਜ਼ਾਦ ਕਰਵਾਈਆਂ ਅਤੇ ਉਥੇ ਜਾ ਕੇ ਸ਼ਹੀਦ ਹੋਏ ਲੋਕਾਂ ਦੇ ਸਰੀਰਾਂ ਅਤੇ ਅੰਗਾਂ ਨੂੰ ਇਕੱਠਾ ਕਰ ਕੇ ਉਨ੍ਹਾਂ ਦਾ ਅੰਤਮ ਸੰਸਕਾਰ ਕੀਤਾ। ਫਿਰ ਅਗਲਾ ਕੰਮ ਪਤਿਤ ਹੋਇਆਂ ਨੂੰ ਮੁੜ ਸਿੱਖੀ ਜਾਮੇ

1. ਸਿੱਖ ਪਲਟਨਾਂ ਦੇ ਸਾਹਸੀ ਕਾਰਨਾਮਿਆਂ ਲਈ ਵੇਖੋ ਮਹਾਰਾਜਾ ਅਮ੍ਰਿੰਦਰ ਸਿੰਘ ਦੀ ਅੰਗ੍ਰੇਜ਼ੀ ਪੁਸਤਕ : *Lest We Forget.*

ਵਿਚ ਲਿਆਉਣਾ ਸੀ। ਇਹ ਕਾਰਜ ਕੁਝ ਤਾਂ ਆਪ ਹੀ ਅਤੇ ਕੁਝ ਆਪਣੇ ਸਹਿਯੋਗੀਆਂ ਨੂੰ ਸੌਂਪ ਕੇ ਆਪ ਮੁੜ ਪੰਜਾਬ ਅਤੇ ਦਿੱਲੀ ਪਰਤ ਆਏ ਤਾਂ ਕਿ ਅੱਗੋਂ ਆ ਰਹੇ ਬਰਫਾਨੀ ਮੌਸਮ ਸਮੇਂ ਤਨ ਢੱਕਣ ਲਈ ਕਪੜੇ, ਕੰਬਲ, ਬਿਸਤਰੇ ਆਦਿ ਪ੍ਰਾਪਤ ਕਰ ਸਕਣ। ਬਾਰਾਮੂਲੇ ਅਤੇ ਸ੍ਰੀਨਗਰ ਦੇ ਰਿਫੀਊਜੀ ਕੈਂਪਾਂ ਵਿਚ ਸਰੀਰੋਂ ਨੰਗੇ ਅਤੇ ਪੇਟੋਂ ਭੁੱਖੇ ਬੇਅੰਤ ਲੋਕ ਆਪ ਨੂੰ ਉਡੀਕ ਰਹੇ ਸਨ। ਪਰ ਪੰਜਾਬ ਜਾਂ ਦਿੱਲੀ ਆ ਕੇ ਕੀ ਹੋਇਆ? ਇਸ ਸਭ ਕਾਸੇ ਦਾ ਜ਼ਿਕਰ ਅਕਾਲੀ ਜੀ ਨੇ ਆਪਣੇ ਲਿਖਤੀ ਕਾਗ਼ਜ਼-ਪੱਤਰਾਂ ਵਿਚ ਕੀਤਾ ਹੈ[1]। ਬੜੇ ਘਿਣਾਉਣੇ ਅਨੁਭਵ ਅਤੇ ਅਸਹਿ ਜਫਰ ਜਾਲਣ ਤੋਂ ਉਪਰੰਤ ਅਕਾਲੀ ਜੀ ਨੂੰ ਕਸ਼ਮੀਰ ਦੇ ਰਿਫਿਊਜੀਆਂ ਲਈ ਬਾਹਰੋਂ ਥੋੜ੍ਹੀ-ਬਹੁਤ ਮਦਦ ਪ੍ਰਾਪਤ ਕਰਨ ਵਿਚ ਸਫ਼ਲਤਾ ਹੋਈ। ਇਹ ਪੜ੍ਹ ਕੇ ਦਿਲ ਸਹਿਮ ਜਾਂਦਾ ਹੈ ਕਿ ਇਹ ਸੱਠ ਸਾਲ ਦਾ ਬਜ਼ੁਰਗ, ਚਿੱਟੀ ਦਾੜ੍ਹੀ ਲੈ ਕੇ, ਕਿਵੇਂ ਦਰ-ਦਰ ਉੱਪਰ ਦੁਖੀਆਂ ਦੀ ਮਦਦ ਲਈ ਆਪ ਝੋਲੀ ਅੱਢ ਕੇ ਖੜੋਤਾ ਰਿਹਾ; ਕਿਸੇ ਨੇ ਸੁੱਕੀ 'ਹਾਂ' ਕੀਤੀ, ਕਿਸੇ ਨੇ ਟਾਲ ਦਿੱਤਾ ਅਤੇ ਕਿਸੇ ਨੇ ਮਦਦ ਦਾ ਪੇਤਲਾ ਜਿਹਾ ਵਚਨ ਦੇ ਕੇ ਆਪਣਾ ਖਹਿੜਾ ਛੁਡਾ ਲਿਆ। ਕੋਈ ਕਹਿੰਦਾ, "ਅਸੀਂ ਆਪ ਉਜੜ ਕੇ ਆਏ ਹਾਂ, ਕਸ਼ਮੀਰੀਆਂ ਨੂੰ ਕੀ ਕਰੀਏ"! "ਪਹਿਲਾਂ ਇਥੋਂ ਦੀਆਂ ਲੋੜਾਂ ਪੂਰੀਆਂ ਹੋਣ ਫਿਰ ਕਸ਼ਮੀਰੀਆਂ ਬਾਰੇ ਸੋਚਾਂਗੇ——" ਆਦਿ। ਇਕ ਨੇਤਾ ਨੇ ਤਾਂ ਇਥੋਂ ਤੀਕ ਕਹਿ ਦਿੱਤਾ ਕਿ ਜਿਹੜਾ ਸਾਮਾਨ (ਕੰਬਲ, ਕੱਪੜੇ ਆਦਿ) ਪਹਿਲਾਂ ਕਸ਼ਮੀਰ ਦੇ ਰਿਫਿਊਜੀਆਂ ਨੂੰ ਭੇਜਣ ਲਈ ਨੀਯਤ ਹੋਇਆ ਸੀ, ਉਸ ਨੂੰ ਪੰਜਾਬ ਦੇ ਰਿਫਿਊਜੀਆਂ ਵਿਚ ਵੰਡ ਦਿੱਤਾ ਜਾਵੇ ਕਿਉਂਕਿ ਇਥੇ ਅਧਿਕ ਲੋੜ ਹੈ। ਅਕਾਲੀ ਜੀ ਨੇ ਮਦਦ ਦੇਣ ਦੇ ਲਾਰੇ ਦੇ ਕੇ ਮੁੱਕਰ ਜਾਣ ਦੀ ਰਾਜਨੀਤੀ ਤੋਂ ਖਹਿੜਾ ਛੁਡਾਇਆ ਅਤੇ ਸਿੱਧੇ ਲੋਕਾਂ ਨੂੰ ਮੁਖਾਤਬ ਹੋ ਕੇ ਅਪੀਲ ਕੀਤੀ :

> "ਖ਼ਾਲਸਾ ਜੀ! ਜਿਥੇ ਕਸ਼ਮੀਰ ਦੀ ਬਰਫ ਤੇ ਸਰਦੀ ਵਿਚ ਦਸ ਹਜ਼ਾਰ ਦੇ ਕਰੀਬ ਸਿੱਖ ਪ੍ਰਵਾਰ ਲੁੱਛ ਰਹੇ ਹਨ, ਢਾਈ ਹਜ਼ਾਰ ਦੇ ਕਰੀਬ ਹਿੰਦੂ ਅਤੇ ਸਿੱਖ ਪੁਣਛ ਵਿਚ ਸਰਦੀ ਨਾਲ ਤੜਪ ਹੀ ਨਹੀਂ ਰਹੇ ਬਲਕਿ ਹਰ ਰੋਜ਼ ਕੁਝ ਨਾ ਕੁਝ ਨਮੂਨੀਏ ਦਾ ਸ਼ਿਕਾਰ ਹੋ ਰਹੇ ਹਨ ਤੇ ਜੰਮੂ ਵਿਚ ਵੀ ਅਨੇਕਾਂ ਲੋਕ ਲੁਛ ਰਹੇ ਹਨ, ਆਪ ਦਾ ਫਰਜ਼ ਹੈ ਇਨ੍ਹਾਂ ਪੀੜਤ ਪਰਵਾਰਾਂ ਦੀ ਸਾਰ ਲਵੋ। ਅੱਜ ਕਲ੍ਹ ਸਰਦੀ ਪੂਰੇ ਜ਼ੋਰ ਤੇ ਹੈ ਤੇ 15 ਚੇਤ ਤਕ ਇਸ ਨੇ ਕਿਸੀ ਨੂੰ ਹਿਲਣ ਜੁਲਣ ਨਹੀਂ ਦੇਣਾ। ਇਸ ਲਈ ਕੋਲੇ, ਕਾਂਗੜੀਆਂ, ਤਲਾਈਆਂ, ਰਜਾਈਆਂ, ਕੰਬਲ ਤੇ ਕੱਪੜੇ ਵੰਡਣ ਵੱਲ ਪੂਰਾ ਧਿਆਨ ਦਿਓ।
>
> ਇਸ ਵਿਚ ਸ਼ੱਕ ਨਹੀਂ ਕਿ ਹਰ ਥਾਂ ਲੋੜ ਹੈ ਪਰ ਅੰਮ੍ਰਿਤਸਰ, (ਗਿਆਨੀ ਜੀ ਤੇ ਮਾਸਟਰ ਜੀ ਵੱਲ ਇਸ਼ਾਰਾ ਹੈ) ਪੰਜਾਬ, ਦਿੱਲੀ, ਹਿੰਦੁਸਤਾਨ, ਕੁਰਖੇਤਰ ਨਾਲੋਂ ਜੰਮੂ, ਪੁਣਛ, ਕਸ਼ਮੀਰ, ਸ੍ਰੀਨਗਰ, ਬਾਰਾਮੂਲੇ ਸਭ ਤੋਂ ਵਧੀਕ ਲੋੜ ਹੈ ਕਿਉਂਕਿ ਉਥੇ ਬਰਫ ਪੈਂਦੀ ਹੈ ਤੇ ਪਾਣੀ ਹਵਾ ਨਾਲ ਜੰਮ ਜਾਂਦਾ ਹੈ ਤੇ ਵਿਚਾਰੇ ਭੁੱਖੇ, ਕਮਜ਼ੋਰ, ਪੀੜਤ ਮਨੁਖਾਂ ਦਾ ਖ਼ੂਨ ਸੁੱਕ ਜਾਣਾ ਜਾਂ ਜੰਮ ਜਾਣਾ ਕਿਹੜੀ ਅਨੋਖੀ ਗੱਲ ਹੈ।"

ਇਸ ਸਭ-ਕਾਸੇ ਦਾ ਫਲ ਇਹ ਨਿਕਲਿਆ ਕਿ ਕਈ ਵਸੀਲੇ ਇਕੱਠੇ ਹੋ ਗਏ ਅਤੇ ਲੋੜਵੰਦਾਂ ਦੀ ਲੋੜ ਕਾਫੀ ਹੱਦ ਤਕ ਪੂਰੀ ਹੋਣ ਲਗ ਪਈ।

ਇਹ ਤਾਂ ਸੀ ਜੰਮੂ-ਕਸ਼ਮੀਰ ਦੇ ਕੈਂਪਾਂ ਵਿਚ ਰਹਿਣ ਵਾਲੇ ਲੋਕਾਂ ਦੀ ਭਲਾਈ ਸੰਬੰਧੀ ਅਕਾਲੀ ਜੀ ਦਾ ਉੱਦਮ। ਜੰਮੂ-ਕਸ਼ਮੀਰ ਦੇ ਉਹ ਲੋਕ ਜੋ ਪਾਕਿਸਤਾਨ ਦੇ ਕੈਂਪਾਂ ਵਿਚ ਬੰਦ ਸਨ,

---

1. ਜਿਸ ਦਾ ਕੁਝ ਵੇਰਵਾ ਸ. ਅਤਰ ਸਿੰਘ ਹੁਰਾਂ ਨੇ ਵੀ '*ਜੀਵਨ ਬ੍ਰਿਤਾਂਤ*' ਵਿਚ ਦਿੱਤਾ ਹੈ।

ਜਾਂ ਕਿਸੇ ਨਾ ਕਿਸੇ ਰੂਪ ਵਿਚ ਉਥੇ ਫਸੇ ਹੋਏ ਸਨ, ਹੌਲੀ-ਹੌਲੀ ਉਹ ਵੀ ਅਕਾਲੀ ਜੀ ਦੇ ਉਪਰਾਲੇ ਨਾਲ ਭਾਰਤ ਆਉਣੇ ਸ਼ੁਰੂ ਹੋ ਗਏ। ਇਨ੍ਹਾਂ ਲੋਕਾਂ ਨੂੰ ਸਰਕਾਰ ਨੇ, ਅਕਾਲੀ ਜੀ ਦੀ ਇੱਛਾ ਦੇ ਉਲਟ, ਅਟਾਰੀ ਅਤੇ ਜਲੰਧਰ ਦੇ ਰਸਤੇ ਸਿੱਧਾ ਕੁਰਖੇਤਰ ਭੇਜ ਦਿੱਤਾ। ਇਨ੍ਹਾਂ ਦੀ ਸਾਰ ਲੈਣ ਲਈ ਵੀ ਅਕਾਲੀ ਜੀ ਕੁਰਖੇਤਰ ਪਹੁੰਚੇ। ਇਥੇ ਵੀ ਉਹੋ ਹੀ ਅੰਮ੍ਰਿਤ-ਪ੍ਰਚਾਰ, ਖਾਣ-ਪੀਣ ਆਦਿ ਦੀ ਸੇਵਾ ਵਿਚ ਜੁਟ ਗਏ।

ਅਕਾਲੀ ਜੀ ਦੀ ਇੱਛਾ ਸੀ ਕਿ ਕਸ਼ਮੀਰ ਦੇ ਇਨ੍ਹਾਂ ਰਿਫਿਊਜੀਆਂ ਨੂੰ ਪੰਜਾਬ ਤੋਂ ਦੂਰ ਨਾ ਲਿਜਾਇਆ ਜਾਵੇ, ਪਰ ਭਾਰਤ-ਸਰਕਾਰ ਦੀ ਨੀਤੀ ਕੁਝ ਹੋਰ ਸੀ। ਅਕਾਲੀ ਜੀ ਨੇ ਦਿਨ-ਰਾਤ ਦੀ ਨੀਂਦ ਹਰਾਮ ਕਰ ਕੇ ਅਤੇ ਦੌੜ-ਭੱਜ ਕਰ ਕੇ ਸਰਕਾਰ ਦੀ ਨੀਤੀ ਨੂੰ ਠਲ੍ਹ ਪਾਉਣ ਦੀ ਕੋਸ਼ਿਸ਼ ਕੀਤੀ। ਮਹਾਰਾਜਾ ਪਟਿਆਲਾ ਅਤੇ ਉਨ੍ਹਾਂ ਦੀ ਸਰਕਾਰ ਦੀ ਸਿਦਕ-ਦਿਲੀ ਨੂੰ ਪੂਰੀ ਤਰ੍ਹਾਂ ਟੁੰਭ ਕੇ ਉਨ੍ਹਾਂ ਦੀ ਸਰਪ੍ਰਸਤੀ ਅਧੀਨ ਕੁਰਖੇਤਰ ਕੈਂਪ ਦੇ ਰਿਫਿਊਜੀਆਂ ਨੂੰ ਪਟਿਆਲਾ-ਰਿਆਸਤ ਵਿਚ ਭਿਜਵਾਣ ਲਈ ਹਿੰਦ-ਸਰਕਾਰ ਨੂੰ ਕਿਹਾ-ਕਹਾਇਆ। ਹਿੰਦ-ਸਰਕਾਰ ਨੇ ਕੁਝ ਰੁਕਾਵਟਾਂ ਖੜੀਆਂ ਕੀਤੀਆਂ[1] ਜਿਸ ਕਾਰਨ ਕੁਝ ਲੋਕ ਅਕਾਲੀ ਜੀ ਦੀ ਮਨਸ਼ਾ ਦੇ ਵਿਰੁਧ ਚਕਰੌਤੇ (ਯੂ. ਪੀ), ਜੈਪੁਰ ਪਹੁੰਚਾਏ ਗਏ ਅਤੇ ਬਹੁਤ ਸਾਰੇ ਆਖਰ ਪੈਪਸੂ-ਸਰਕਾਰ ਨੇ ਸੰਗਰੂਰ ਕੈਂਪ ਵਿਚ ਰਖ ਲਏ।[2]

ਇਸ ਪਰਉਪਕਾਰ ਕਰ ਕੇ ਅਕਾਲੀ ਜੀ ਮਹਾਰਾਜਾ ਪਟਿਆਲਾ (ਮਹਾਰਾਜਾ ਯਾਦਵਿੰਦਰ ਸਿੰਘ ਜੀ), ਉਨ੍ਹਾਂ ਦੇ ਮੁੱਖ ਮੰਤਰੀ (ਸ. ਗਿਆਨ ਸਿੰਘ ਰਾੜੇਵਾਲਾ) ਅਤੇ ਦੂਜੇ ਜ਼ਿੰਮੇਵਾਰ ਅਹਿਲਕਾਰਾਂ ਦੇ ਅਤਿਅੰਤ ਸ਼ੁਕਰਗੁਜ਼ਾਰ ਬਣੇ ਰਹੇ। ਆਪ ਇਕ ਥਾਂ ਲਿਖਦੇ ਹਨ :

> "ਪੰਥ ਦੇ ਆਗੂ ਲੀਡਰਾਂ ਵੱਲੋਂ ਨਿਰਾਸਤਾ ਦੀ ਹੱਦ ਹੀ ਮੁੱਕ ਗਈ ਜਿਸ ਕਰਕੇ ਮਹਾਰਾਜਾ ਪਟਿਆਲਾ ਤਕ ਪੁੱਜਣ ਦੀ ਕੋਸ਼ਿਸ਼ ਕੀਤੀ ਗਈ। ਆਪ ਦੇ ਪ੍ਰਾਇਮ ਮਨਿਸਟਰ ਨੇ ਪੈਹਲੇ ਇਕ ਚਿੱਠੀ ਤੇ ਫਿਰ ਜਲਦੀ ਦੂਜੀ ਚਿੱਠੀ ਫਾਰਨ ਮਨਿਸਟਰ ਨੂੰ ਲਿਖੀ ਹੈ। ਇਸ ਤੋਂ ਯਕੀਨ ਹੋ ਰਿਹਾ ਹੈ ਕਿ ਕਰਤਾਰ ਨੂੰ ਫਿਕਰ ਹੈ ਉਨ੍ਹਾਂ ਦਾ, ਇਸ ਲਈ ਜਿਤਨਾ ਭੀ ਆਪ ਮਹਾਰਾਜਾ ਪਟਿਆਲਾ ਦਾ ਧੰਨਵਾਦ ਕਰੋ ਕਰਾਉ ਥੋੜ੍ਹਾ ਹੈ।" (ਚੀਫ ਖ਼ਾਲਸਾ ਦੀਵਾਨ ਦੇ ਸਕੱਤਰ ਨੂੰ ਭੇਜੀ ਇਕ ਪੱਤਰਕਾ ਵਿਚੋਂ)

ਸਾਰੇ ਰਿਫਿਊਜੀ ਕੈਂਪਾਂ ਦਾ ਵਕਤਨ-ਫਵਕਤਨ ਦੌਰਾ ਕਰਨ ਤੋਂ ਬਿਨਾਂ ਆਪ ਨੇ ਆਪਣਾ ਬਹੁਤਾ ਸਮਾਂ ਸੰਗਰੂਰ ਦੇ ਕੈਂਪ ਵਿਚ ਬਿਤਾਉਣਾ ਸ਼ੁਰੂ ਕਰ ਦਿੱਤਾ ਅਤੇ ਦਿਨ-ਰਾਤ ਉਨ੍ਹਾਂ ਵਿਧਵਾ ਇਸਤਰੀਆਂ ਬੱਚੇ-ਬੱਚੀਆਂ ਦੇ ਭਵਿੱਖ ਬਾਰੇ ਹੀਲੇ ਸੋਚਦੇ ਰਹਿੰਦੇ।

---

1. ਇਨ੍ਹਾਂ ਰੁਕਾਵਟਾਂ ਦਾ ਜ਼ਿਕਰ ਸ. ਅਤਰ ਸਿੰਘ ਨੇ ਆਪਣੀ ਪੁਸਤਕ ਦੇ ਪੰਨਾ 119 ਉੱਪਰ ਕੀਤਾ ਹੈ।
2. ਕਸ਼ਮੀਰ ਦੇ ਰਿਫਿਊਜੀਆਂ ਦਾ ਖ਼ਿਆਲ ਅਕਾਲੀ ਜੀ ਦੇ ਮਨ ਵਿਚ ਟਿਕਿਆ ਰਿਹਾ। ਇਸੇ ਨਿਰੰਤਰ ਖ਼ਿਆਲ ਵੱਲ ਇਸ਼ਾਰਾ ਕਰਦੇ ਹੋਏ ਸ. ਗਿਆਨ ਸਿੰਘ ਰਾੜੇਵਾਲਾ ਕਹਿੰਦੇ ਹਨ :

   > "....ਮੈਨੂੰ ਅਫ਼ਸੋਸ ਹੈ ਕਿ ਅਕਾਲੀ ਜੀ ਇਹ ਸਦਮਾ ਦਿਲ ਵਿਚ ਹੀ ਲੈ ਗਏ ਹਨ ਕਿ ਕਸ਼ਮੀਰੀ ਭਰਾ ਚੰਗੀ ਤਰ੍ਹਾਂ ਅਬਾਦ ਨਹੀਂ ਹੋ ਸਕੇ.....ਮੈਂ ਅਨੁਭਵ ਕੀਤਾ ਹੈ ਕਿ ਉਹਨਾਂ ਦੇ ਦਿਲ ਵਿਚ ਧਰਮ ਪ੍ਰਚਾਰ ਦੀ ਤਾਂਘ ਅਤੇ ਕਸ਼ਮੀਰੀ ਭਰਾਵਾਂ ਦੇ ਅਬਾਦ ਕਰਨ ਦਾ ਚਾਅ ਸੀ। ਮੈਂ ਕੋਸ਼ਿਸ਼ ਕਰਾਂਗਾ ਕਿ ਉਨ੍ਹਾਂ ਦਾ ਇਹ ਅਧੂਰਾ ਕੰਮ ਪੂਰਾ ਕਰ ਕੇ ਕਸ਼ਮੀਰ ਦੇ ਦੁਖੀ ਭਰਾਵਾਂ ਨੂੰ ਸੁਖੀ ਬਣਾ ਸਕਾਂ।"
   >
   > (ਭੋਗ ਸਮੇਂ ਦੀ ਸ਼ਰਧਾਂਜਲੀ : ਵੇਖੋ, *'ਜੀਵਨ ਬ੍ਰਿਤਾਂਤ : ਅਕਾਲੀ ਕੌਰ ਸਿੰਘ'*, ਲਿਖਿਤ ਸ. ਅੱਤਰ ਸਿੰਘ ਜੀ, ਪੰਨਾ 157.)

**ਜੀਵਨ ਦੇ ਅੰਤਮ ਵਰ੍ਹੇ :**

ਕਸ਼ਮੀਰ ਦੇ ਰਿਫਿਊਜੀਆਂ ਦਾ ਚੰਗਾ-ਮੰਦਾ ਟਿਕਾਣਾ ਬਣ ਜਾਣ ਤੋਂ ਉਪਰੰਤ ਅਕਾਲੀ ਜੀ ਨੇ ਥੋੜ੍ਹਾ ਜਿਹਾ ਸੋਖਾ ਸਾਹ ਲਿਆ ਪਰ ਉਨ੍ਹਾਂ ਦੇ ਅੰਦਰ ਇਹ ਅਗਨਿ ਹਮੇਸ਼ਾ ਹੀ ਧੁਖਦੀ ਰਹਿੰਦੀ ਕਿ ਇਨ੍ਹਾਂ ਲੋਕਾਂ ਅਤੇ ਇਨ੍ਹਾਂ ਜਿਹੇ ਬੇਅੰਤ ਹੋਰ ਦੁਖੀ ਲੋਕਾਂ ਦੇ ਕਸ਼ਟ ਕਿਵੇਂ ਦੂਰ ਕੀਤੇ ਜਾਣ। ਬੇਅੰਤ ਹੀਲੇ ਸੋਚ-ਵਿਚਾਰ ਕੇ ਉਨ੍ਹਾਂ ਉੱਪਰ ਅਮਲ ਕੀਤਾ ਜਾਣ ਲਗ ਪਿਆ। ਪਰ ਇਨ੍ਹਾਂ ਹੀਲਿਆਂ ਵਿਚੋਂ ਇਕ ਹੀਲਾ ਸੀ ਸਿੱਖੀ ਜੀਵਨ ਬਾਰੇ ਲੋਕਾਂ ਵਿਚ ਸੋਝੀ ਪੈਦਾ ਕਰਨੀ। ਪਟਿਆਲਾ ਰਿਆਸਤ ਵਿਚਲੇ ਦੂਰ-ਦੁਰਾਡੇ ਦੇ ਇਲਾਕਿਆਂ ਦੇ ਲੋਕ ਇਸ ਸੂਝ ਤੋਂ ਕਾਫੀ ਹੱਦ ਤਕ ਸਖਣੇ ਹੀ ਸਨ। ਹਰ ਕਿਸਮ ਦਾ ਨਸ਼ਾ ਅਤੇ ਆਪ-ਹੁਦਰਾਪੰਨ ਲੋਕਾਂ ਉੱਪਰ ਹਾਵੀ ਸਨ।[1]

ਇਸ ਸਭ ਕਾਸੇ ਨੂੰ ਧਿਆਨ ਵਿਚ ਰਖ ਕੇ ਅਕਾਲੀ ਜੀ ਨੇ ਮੁੱਢੋਂ ਹੀ ਇਕ ਤਕੜਾ ਅਤੇ ਠੋਸ ਕਦਮ ਚੁੱਕਣ ਦੀ ਲੋੜ ਨੂੰ ਮਹਿਸੂਸ ਕੀਤਾ। ਨਿਰੋਲ ਅਤੇ ਸ਼ੁੱਧ ਚਿਤ ਵਾਲੇ ਸੇਵਾਦਾਰਾਂ ਦੀ ਲੋੜ ਸੀ ਜੋ ਇਸ ਅਲੂਣੀ ਸਿੱਲ ਨੂੰ ਚੱਟਣ ਲਈ ਨਿਤਰ ਸਕਣ। ਅਕਾਲੀ ਜੀ ਦਾ ਇਸ਼ਾਰਾ ਹੋਇਆ, ਅੰਦਰਖਾਨੇ ਕੁਝ ਵਿਚਾਰਾਂ ਹੋਈਆਂ ਅਤੇ ਥਾਓਂ-ਥਾਈਂ "ਅਮਲ ਪ੍ਰਹਾਰ ਅਤੇ ਅੰਮ੍ਰਿਤ ਪ੍ਰਚਾਰ ਕਮੇਟੀਆਂ" ਸਥਾਪਤ ਹੋਈਆਂ। ਮਾਲਵੇ ਦੇ ਸਾਰੇ ਇਲਾਕੇ ਵਿਚ ਇਨ੍ਹਾਂ ਕਮੇਟੀਆਂ ਨੇ ਆਪਣਾ ਪ੍ਰਚਾਰ-ਪ੍ਰੋਗ੍ਰਾਮ ਪੂਰੇ ਜ਼ੋਰ ਨਾਲ ਸ਼ੁਰੂ ਕਰ ਦਿੱਤਾ। ਅਕਾਲੀ ਜੀ ਅਤੇ ਇਨ੍ਹਾਂ ਦੇ ਸਹਿਯੋਗੀਆਂ ਨੇ ਇਨ੍ਹਾਂ ਕਮੇਟੀਆਂ ਨੂੰ ਪੂਰੀ ਤਰ੍ਹਾਂ ਇਕ ਨਿਯਮ ਵਿਚ ਬੰਨ੍ਹਿਆ ਤਾਂ ਜੋ ਇਨ੍ਹਾਂ ਦਾ ਪ੍ਰਭਾਵ ਵਧੇਰੇ ਸਮੇਂ ਤਕ ਕਾਇਮ ਰਹੇ।

ਨਾ ਸਿਰਫ਼ ਮਾਲਵਾ ਸਗੋਂ ਦਿੱਲੀ, ਕਸ਼ਮੀਰ ਆਦਿ ਤਕ ਦੇ ਇਲਾਕਿਆਂ ਵਿਚ ਇਹੋ ਜਿਹੇ ਸੰਗਠਨ ਕਾਇਮ ਕਰਵਾਉਣ ਲਈ ਅਕਾਲੀ ਜੀ ਖੁਦ ਆਉਂਦੇ-ਜਾਂਦੇ ਰਹੇ। ਇਸ ਸਾਰੇ ਕਾਰਜ ਵਿਚ ਅਕਾਲੀ ਜੀ ਦੇ ਸਹਿਯੋਗੀਆਂ ਵਿਚ (ਗਿ. ਨਿਰੰਜਨ ਸਿੰਘ, ਬੇਦੀ ਹਰਪਾਲ ਸਿੰਘ ਆਦਿ) ਬੇਅੰਤ ਸਿਰਲੱਥ ਸੇਵਕ ਸ਼ਾਮਲ ਸਨ।

ਇਸ ਪ੍ਰਚਾਰ ਦੇ ਦੌਰਾਨ ਆਪ ਦਾ ਧਿਆਨ ਹਮੇਸ਼ਾਂ ਕਸ਼ਮੀਰ ਦੇ ਬੇਘਰੇ ਲੋਕਾਂ ਨੂੰ ਮੁੜ ਵਸਾਉਣ ਦੀ ਸਮੱਸਿਆ ਵੱਲ ਖਚਿਤ ਰਹਿੰਦਾ। ਕਸ਼ਮੀਰੀਆਂ ਦੇ ਮੁੜ-ਵਸੇਵੇਂ ਦੀ ਸਮੱਸਿਆ ਹੀ ਉਨ੍ਹਾਂ ਦੇ ਸਰੀਰ ਅਤੇ ਮਨ ਉੱਪਰ ਹਾਵੀ ਹੋ ਗਈ। ਇਸ ਮਨੋਰਥ ਲਈ ਬਜਾਏ ਸੁਲਝਾਓ ਦੇ, ਦਿਨੋ-ਦਿਨ ਹੋਰ-ਹੀ-ਹੋਰ ਉਲਝਨਾਂ ਸਰਕਾਰੀ ਮਹਿਕਮਿਆਂ ਵੱਲੋਂ ਪੈਂਦੀਆਂ ਗਈਆਂ। ਆਖਰ ਮਨੁੱਖਾਂ ਦੀਆਂ ਪੈਦਾ ਕੀਤੀਆਂ ਇਨ੍ਹਾਂ ਉਲਝਨਾਂ ਦਾ ਸ਼ਿਕਾਰ ਅਕਾਲੀ ਜੀ ਨੂੰ ਬਣਨਾ ਪਿਆ।

**ਅੰਤਲੇ ਦਿਨ :**

ਅਕਾਲੀ ਜੀ ਅੰਤ ਸਮੇਂ ਤਕ ਲੋਕ-ਭਲਾਈ ਕਰਦੇ ਰਹੇ। ਇਸੇ ਭਲਾਈ ਨਮਿਤ ਜਦ 27 ਨਵੰਬਰ 1952 ਨੂੰ ਦਿੱਲੀ ਤੋਂ ਪਟਿਆਲੇ ਪੁੱਜੇ ਤਾਂ ਪਤਾ ਲੱਗਾ ਕਿ ਆਪ ਦਾ ਸਰੀਰ ਕੁਝ ਚਿਰ੍ਹ ਤੋਂ

---

1. ਪਟਿਆਲਾ-ਰਿਆਸਤ ਦੇ ਮਹਾਰਾਜਾ ਰਾਜੇਂਦ੍ਰ ਸਿੰਘ (1872-1900 ਈ.) ਦੇ ਅਹਿਲਕਾਰ ਦੀਵਾਨ ਮੰਗਲ ਸਿੰਘ ਅਤੇ ਬਾਅਦ ਵਿਚ ਉਨ੍ਹਾਂ ਦੇ ਪੁੱਤਰ ਦੀਵਾਨਿ-ਆਜ਼ਮ ਸ. ਜੀਵਣ ਸਿੰਘ ਦੇ ਘਰ ਖਾਲਸਾ ਬਾਗ (1893) ਸਨੌਰੀ ਰੋਡ ਪਟਿਆਲਾ ਵਿਖੇ ਅਕਾਲੀ ਜੀ ਦਾ ਆਣ-ਜਾਣ ਜੀਵਨ-ਪ੍ਰਯੰਤ, ਇਸ ਪਰਿਵਾਰ ਨਾਲ, ਕਾਇਮ ਰਿਹਾ। ਕਸ਼ਮੀਰ ਦੇ ਖਾਲਸਾ ਹੋਟਲ ਵਾਲੇ ਸ. ਅੱਤਰ ਸਿੰਘ ਹੁਰਾਂ ਦੀ ਸਰਦਾਰਨੀ ਬੀ. ਭਾਗ ਜੀ ਇਸੇ ਹੀ ਦੀਵਾਨਿ ਆਜ਼ਮ ਦੀ ਪੁਤ੍ਰੀ ਸਨ ਜਿਸ ਨੇ ਅਕਾਲੀ ਜੀ ਦਾ ਬ੍ਰਿਤਾਂਤ ਲਿਖਿਆ ਸੀ।

ਢਿੱਲਾ ਹੈ। ਆਪ ਜੀ ਇਸ ਸਭ ਕਾਸੇ ਨੂੰ ਧੁਰੋਂ ਆਉਣ ਵਾਲੇ ਅੰਤਮ ਬੁਲਾਵੇ ਦਾ ਪਹਿਲਾ ਸੰਕੇਤ ਸਮਝ ਚੁੱਕੇ ਸਨ। ਅਗਲੇ ਹੀ ਦਿਨ ਸਰੀਰ ਉੱਪਰ ਅਧਰੰਗ ਦਾ ਹਮਲਾ ਹੋਇਆ ਪਰ ਆਪ ਇਸ ਹਮਲੇ ਨੂੰ ਠਲ੍ਹ ਪਾਉਂਦੇ ਰਹੇ ਤਾਂ ਕਿ ਸ਼ਰਨਾਰਥੀਆਂ ਦੇ ਵਸੇਵੇਂ ਦੇ ਅਧੂਰੇ ਕਾਰਜ ਨੂੰ ਕਿਸੇ ਹੀਲੇ ਸੰਪੂਰਨ ਹੋਇਆ ਵੇਖਿਆ ਜਾਵੇ। ਦੌੜ-ਭਜ ਉਵੇਂ ਹੀ ਜਾਰੀ ਰਖੀ। ਸਿੱਟੇ ਵਜੋਂ ਸਿਹਤ ਹੋਰ ਵੀ ਖ਼ਰਾਬ ਹੋ ਗਈ। ਇਸ ਵੇਲੇ ਆਪ ਆਪਣੇ ਭਰਾ ਦੇ ਗ੍ਰਹਿ ਵਿਖੇ ਟਿਕੇ ਹੋਏ ਸਨ ਅਤੇ ਇਥੋਂ ਬੀਮਾਰੀ ਦੀ ਹਾਲਤ ਵਿਚ ਕੁਝ ਪ੍ਰੇਮੀਆਂ ਤੇ ਹਿਤੈਸ਼ੀਆਂ ਦੀ ਹਿੰਮਤ ਨਾਲ, ਆਪ ਨੂੰ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਲੈ ਆਂਦਾ ਗਿਆ। ਇਥੇ ਆ ਕੇ ਆਪ ਦੀ ਹਾਲਤ ਸੁਧਰਨੀ ਸ਼ੁਰੂ ਹੋ ਗਈ। ਅਜੇ ਪੂਰੀ ਤਰ੍ਹਾਂ ਸੰਭਲੇ ਵੀ ਨਹੀਂ ਸਨ ਕਿ ਮੁੜ-ਵਸਾਊ ਕੰਮਾਂ ਬਾਰੇ ਚਿੱਠੀ-ਪੱਤਰ ਸ਼ੁਰੂ ਕਰ ਦਿੱਤੀ। ਇਸੇ ਦੌਰਾਨ ਉਨ੍ਹਾਂ ਨੂੰ ਕਸ਼ਮੀਰੀ ਸਿੱਖਾਂ ਦੀ ਫਾਈਲ, ਜਿਹੜੀ ਮੁੜ ਵਸਾਉਣ ਬਾਰੇ ਚਲ ਰਹੀ ਸੀ, ਦੇ ਦਫ਼ਤਰ ਵਿਚੋਂ ਗੁੰਮ ਹੋ ਜਾਣ ਦੀ ਖਬਰ ਮਿਲੀ। ਇਸ ਖ਼ਬਰ ਨੇ ਅਕਾਲੀ ਜੀ ਦੇ ਮਨ ਤੇ ਡੂੰਘੀ ਸੱਟ ਮਾਰੀ। ਉਨ੍ਹਾਂ ਦੀ ਉਸ ਵੇਲੇ ਹਾਲਤ ਉਸ ਜੱਟ ਵਰਗੀ ਸੀ ਜਿਸ ਦੀ ਪੱਕੀ ਖੇਤੀ ਤੇ ਗੜ੍ਹੇ ਪੈ ਗਏ ਹੋਣ।

**ਅੰਤਮ ਸਮਾਂ** : ਕੁਝ ਦਿਨ ਤਾਂ ਹਾਲਤ ਠੀਕ ਰਹੀ ਪਰ 3 ਜਨਵਰੀ 1953 ਨੂੰ ਹਾਈ ਬਲੱਡ-ਪ੍ਰੈਸ਼ਰ ਦਾ ਅਜਿਹਾ ਦੌਰਾ ਪਿਆ ਕਿ ਦਿਮਾਗ਼ ਦੀ ਨਾੜੀ ਤੇ ਅਸਰ ਹੋ ਗਿਆ ਜਿਸ ਨਾਲ ਸਿਰ ਦਰਦ ਦੀ ਸਖ਼ਤ ਤਕਲੀਫ਼ ਸ਼ੁਰੂ ਹੋ ਗਈ। ਪਰ ਆਪ ਦੀ ਸਹਿਨਸ਼ਕਤੀ ਏਨੀ ਬਲਵਾਨ ਸੀ ਕਿ ਅਜਿਹੀ ਔਖੀ ਘੜੀ ਵੇਲੇ ਵੀ ਕਦੀ 'ਹਾਏ' ਯਾ 'ਸੀ' ਨਹੀਂ ਸਨ ਉਚਾਰਦੇ। ਦਰਦ ਦੀ ਸ਼ਿੱਦਤ ਨਾਲ ਬੇਹੋਸ਼ ਹੋ ਜਾਂਦੇ ਅਤੇ ਜਦੋਂ ਹੋਸ਼ ਵਿਚ ਆਉਂਦੇ ਤਾਂ ਵਾਹਿਗੁਰੂ ! ਵਾਹਿਗੁਰੂ ਦੀ ਧੁਨੀ ਸੁਣਾਈ ਦਿੰਦੀ ਸੀ ਯਾ ਫਿਰ ਆਪਣੇ ਕੋਲ ਹਾਜ਼ਰ ਸੱਜਣਾਂ ਨੂੰ ਜਪੁਜੀ ਸਾਹਿਬ ਦਾ ਪਾਠ ਕਰਨ ਲਈ ਆਖਦੇ। ਆਪ ਦੋਨੋਂ ਹੱਥਾਂ ਨਾਲ ਸਿਰ ਨੂੰ ਘੁਟੀ ਰਖਦੇ ਅਤੇ ਧਿਆਨ ਪਾਠ ਵਿਚ ਜੋੜੀ ਰਖਦੇ। ਜਦੋਂ ਤਕਲੀਫ਼ ਘਟਣ ਦੀ ਥਾਂ ਵਧਦੀ ਹੀ ਗਈ ਤਾਂ ਡਾਕਟਰਾਂ ਦੇ ਮਸ਼ਵਰੇ ਨਾਲ ਆਪ ਜੀ ਨੂੰ ਰਾਜਿੰਦਰਾ ਹਸਪਤਾਲ ਲਿਆਂਦਾ ਗਿਆ। ਇਥੇ ਆ ਕੇ ਦੂਜੇ-ਤੀਜੇ ਦਿਨ ਤੋਂ ਹਾਲਤ ਸੁਧਰਦੀ ਨਜ਼ਰ ਆਈ ਤੇ ਦਿਨੋ-ਦਿਨ ਠੀਕ ਹੁੰਦੇ ਗਏ। ਇਥੋਂ ਤਕ ਕਿ ਸਭ ਨੂੰ ਯਕੀਨ ਹੋ ਗਿਆ ਕਿ ਆਪ ਰਾਜ਼ੀ ਹੋ ਜਾਣਗੇ। ਇਸੇ ਭਾਵ ਦੇ ਪੱਤਰ ਵੀ ਬਾਹਰ ਲਿਖੇ ਗਏ। ਪਰ ਅਕਾਲੀ ਜੀ ਹਮੇਸ਼ਾਂ ਇਹ ਆਖਿਆ ਕਰਦੇ ਸਨ :

ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ ॥<br>
ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ ॥ ੨੧੯ ॥

*(ਸਲੋਕ ਕਬੀਰ, ੧੩੭੬)*

ਇਸੇ ਦੌਰਾਨ ਆਪ ਜੀ ਦੀ ਬੀਮਾਰੀ ਦੀ ਖ਼ਬਰ ਜਦੋਂ ਪੰਥਕ ਹਲਕਿਆਂ ਵਿਚ ਫੈਲੀ ਤਾਂ ਆਪ ਜੀ ਦੇ ਨਮਿਤ ਪੰਥਕ ਸੰਸਥਾਵਾਂ, ਸਭਾ-ਸੁਸਾਇਟੀਆਂ ਅਤੇ ਹਿਤੈਸ਼ੀਆਂ ਵੱਲੋਂ ਦੇਹ-ਅਰੋਗਤਾ ਹਿਤ ਅਰਦਾਸਿਆਂ ਅਤੇ ਪਾਠਾਂ ਦਾ ਇਕ ਹੜ੍ਹ ਚਲ ਪਿਆ। ਪਰ ਅਕਾਲੀ ਜੀ ਦੀ ਸਿਹਤ ਡਿਗਦੀ ਹੀ ਗਈ। 22 ਜਨਵਰੀ, 1953 ਨੂੰ ਰਾਤ ਦੇ ਤਿੰਨ ਵਜੇ ਅਧਰੰਗ ਦਾ ਅਜਿਹਾ ਹਮਲਾ ਹੋਇਆ ਕਿ ਪਾਸਾ ਨਕਾਰਾ ਹੋ ਗਿਆ। ਇਸੇ ਤਰ੍ਹਾਂ ਦੀ ਹਾਲਤ ਵਿਚ 23 ਜਨਵਰੀ, 1953 ਦੀ ਰਾਤ ਨੂੰ 8 ਵਜਕੇ 10 ਮਿੰਟ ਤੇ, ਆਪਣੀ ਦੇਹੀ ਨੂੰ ਗੁਰੂ-ਪ੍ਰਾਇਣ ਕਰ ਕੇ, ਚਾਰ ਵੇਰ 'ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ,

ਵਾਹਿਗੁਰੂ' ਅਤੇ ਪੰਜਵਾਂ 'ਵਾਹਿ' ਤਕ ਕਹਿ ਕੇ, ਦਸਮ ਦੁਆਰ ਵਿਖੇ ਟਿਕਿਆ ਆਤਮਾ ਗੁਰੂ ਨਾਲ ਅਭੇਦ ਹੋ ਕੇ ਪਿੰਜਰੇ 'ਚੋਂ ਉਡਾਰੀ ਮਾਰ ਗਿਆ। ਆਪ ਦੇ ਚਲਾਣੇ ਨਾਲ ਸਿੱਖਾਂ ਵਿਚੋਂ ਇਕ ਨਮੂਨੇ ਦਾ ਸਿੱਖ, ਜਿਸ ਦੇ ਟਾਕਰੇ ਦਾ ਦੂਜਾ ਕੋਈ ਨਿਰਮਾਣ ਸੇਵਕ ਨਹੀਂ ਦਿਸਦਾ, ਅਲੋਪ ਹੋ ਗਿਆ।

ਗੁਰਦੁਆਰਾ ਦੂਖ ਨਿਵਾਰਨ ਸਾਹਿਬ ਪਟਿਆਲਾ ਦੇ ਪਿਛਲੇ ਪਾਸੇ ਇਕ ਵਿਸ਼ੇਸ਼ ਥਾਂ ਵਿਖੇ ਆਪ ਦਾ ਅੰਤਿਮ ਸੰਸਕਾਰ ਕੀਤਾ ਗਿਆ।

ਜਨ-ਸਾਧਾਰਣ ਦੇ ਇਸ ਅਣਥਕ ਸੇਵਕ ਦੇ ਵਿਛੋੜੇ ਦੇ ਸੋਗ ਵਿਚ ਸਾਰਾ ਪੰਜਾਬੀ ਪ੍ਰੈਸ[1] ਅਤੇ ਕਸ਼ਮੀਰ-ਪੰਜਾਬ ਦਾ ਹਰ ਵਿਅਕਤੀ ਡੁਬ ਗਿਆ। ਪਟਿਆਲਾ-ਰਿਆਸਤ ਦੀਆਂ ਸਰਕਾਰੀ ਤੇ ਗ਼ੈਰ-ਸਰਕਾਰੀ ਹਸਤੀਆਂ ਨੇ ਆਪਣੇ ਅਥਾਹ ਦੁਖ ਦਾ ਪ੍ਰਗਟਾਵਾ ਕੀਤਾ। ਗੁਰਦੁਆਰਾ ਦੂਖ ਨਿਵਾਰਨ ਸਾਹਿਬ ਦੇ ਮੁੱਖ-ਦਰਬਾਰ ਵਿਖੇ ਆਪ ਨਮਿਤ ਅਖੰਡ ਪਾਠ ਪ੍ਰਾਰੰਭ ਹੋਇਆ ਅਤੇ ਭੋਗ ਉੱਪਰ ਬੇਅੰਤ ਸ਼ਰਧਾਂਜਲੀਆਂ ਅਰਪਣ ਹੋਈਆਂ।

1. ਪੰਜਾਬੀ, ਉਰਦੂ, ਅੰਗ੍ਰੇਜ਼ੀ ਦੀਆਂ ਅਖ਼ਬਾਰਾਂ ਵਿਚ ਆਪ ਦੇ ਚਲਾਣੇ ਦੀ ਖ਼ਬਰ ਛਪੀ। ਸ਼ੋਕ ਮਤੇ ਪ੍ਰਕਾਸ਼ਿਤ ਹੋਏ। ਇਨ੍ਹਾਂ ਵਿਚੋਂ ਸਿਰਕੱਢ ਇਹ ਹਨ :
   1. ਪ੍ਰਭਾਤ (ਉਰਦੂ), 2. ਪ੍ਰਕਾਸ਼, 3. ਅਕਾਲੀ, 4. ਸਪੋਕਸਮੈਨ, ਆਦਿ (ਅਧਿਕ ਵੇਰਵਾ ਹਵਾਲਾ-ਸੂਚੀ ਵਿਚ ਦਰਜ ਹੈ)।

# ਭਾਗ ਦੂਜਾ

## ਵਿਅਕਤਿਤ੍ਵ

**ਪ੍ਰਸਿੱਧੀ ਤੋਂ ਪਰਹੇਜ਼ :**

ਅਕਾਲੀ ਕੌਰ ਸਿੰਘ ਜੀ ਦੀ ਗਣਨਾ ਉੱਚੇ ਜੀਵਨ ਵਾਲੇ ਉਨ੍ਹਾਂ ਗੁਰਸਿੱਖਾਂ ਵਿਚ ਹੁੰਦੀ ਹੈ ਜਿਨ੍ਹਾਂ ਦੇ ਪਰਉਪਕਾਰਾਂ ਨੂੰ ਸੌਖਿਆਂ ਭੁਲਾਇਆ ਨਹੀਂ ਜਾ ਸਕਦਾ। ਵਿਸ਼ੇਸ਼ ਕਰ ਕੇ ਸਿੱਖ-ਜਗਤ ਦੇ ਮਨਾਂ ਉੱਪਰ ਆਪ ਦੀ ਨਿਸ਼ਕਾਮ ਲਗਨ ਤੇ ਜੀਵਨ-ਜਾਚ ਦੀ ਪ੍ਰਖਤਾ ਛਾਪ ਚਿਰ੍ਹਾਂ ਤੀਕ ਕਾਇਮ ਰਹੇਗੀ। ਭਾਵੇਂ ਅਕਾਲੀ ਜੀ ਦਾ ਸਕ੍ਰਿਯ ਜੀਵਨ-ਕਾਲ 1953 ਈ. ਵਿਚ ਸਮਾਪਤ ਹੋ ਗਿਆ ਸੀ ਪਰ ਵੀਹਵੀਂ ਸਦੀ ਦੇ ਪਹਿਲੇ ਅਧ ਵਿਚ ਹੋ ਗੁਜ਼ਰੇ ਅਨੂਪਮ ਜੀਵਨ ਵਾਲੇ ਇਸ ਵਿਅਕਤੀ ਦੀ ਘਾਲ-ਕਮਾਈ ਦੀ ਮਿਸਾਲ ਅੱਗੋਂ ਆਉਣ ਵਾਲੇ ਸਾਹਸੀ ਵਿਅਕਤੀਆਂ ਲਈ ਵੀ ਚਾਨਣ ਮੁਨਾਰੇ ਦਾ ਕੰਮ ਕਰਦੀ ਰਹੇਗੀ।

ਅਕਾਲੀ ਜੀ ਦਾ ਵਿਅਕਤਿਤ੍ਵ ਇਕ ਬਹੁ-ਪੱਖੀ ਬਿਲੌਰ ਵਾਂਗ ਸੀ ਜਿਸ ਦੇ ਬੇਅੰਤ ਪਹਿਲੂਆਂ ਰਾਹੀਂ ਭਿੰਨ-ਭਿੰਨ ਕਿਸਮ ਦੀਆਂ ਰਿਸ਼ਮਾਂ ਇਕ ਪ੍ਰਮੁੱਖ ਤੇ ਕੇਂਦਰੀ ਰੰਗ ਉੱਪਰ ਆ ਟਿਕਦੀਆਂ ਸਨ ਅਤੇ ਇਸੇ ਹੀ ਇਕ ਰੰਗ ਦਾ ਰੂਪ ਧਾਰਨ ਕਰ ਲੈਂਦੀਆਂ ਸਨ। ਇਹ ਕੇਂਦ੍ਰੀ ਰੰਗ ਸੀ ਸਿੱਖੀ ਰਹਿਤ-ਮਰਿਆਦਾ ਵਾਲੀ ਸੱਚੀ ਅਤੇ ਸੁੱਚੀ ਰਹਿਣੀ ਦਾ।

ਅਕਾਲੀ ਜੀ 'ਸਰਲਤਾ' ਅਤੇ 'ਸ਼ੁੱਧਤਾ' ਦੇ ਪ੍ਰਮਾਣ ਸਨ। ਉਨ੍ਹਾਂ ਦੇ ਸੁਭਾਵ ਦੀ ਸਰਲਤਾ ਤੇ ਸ਼ੁੱਧਤਾ ਸਿਰਫ ਮੰਤਕੀ ਸੰਕਲਪ-ਸਿੱਧੀ ਦਾ ਸਿੱਟਾ ਨਹੀਂ ਸੀ; ਇਹ ਸਰਲਤਾ ਤੇ ਸ਼ੁੱਧਤਾ ਗੁਰਬਾਣੀ ਅਤੇ ਗੁਰਸਿੱਖੀ ਅਨੁਸਾਰ ਕੀਤੇ ਨਿਤ-ਵਿਉਹਾਰ ਅਤੇ ਨਿੱਜੀ-ਤਜਰਬੇ ਦੀ ਕੁਠਾਲੀ ਵਿਚੋਂ ਢਲ-ਨਿੱਤਰ ਕੇ ਸਾਖਿਆਤਕਾਰ ਹੋਈ ਸੀ। ਇਸ ਸਰਲ-ਸ਼ੁੱਧ ਸੁਭਾਵ ਦਾ ਆਨੰਦ ਅਤੇ ਵਿਸਮਾਦ ਉਹ ਆਪ ਹੀ ਜਾਣ ਸਕਦੇ ਸਨ। ਆਪ ਦੇ ਪ੍ਰੇਮੀਆਂ ਨੂੰ ਆਪ ਦੀ ਇਸ ਰਹਿਣੀ ਅਤੇ ਵਿਸਮਾਦ ਦਾ ਕੁਝ ਕੁ ਆਭਾਸ ਨਿਸਚੇ ਹੀ ਉਦੋਂ ਹੁੰਦਾ ਜਦ ਆਪ ਦੇ ਸੰਪਰਕ ਵਿਚ ਆ ਕੇ ਕੁਝ ਅਮੋਲਕ ਸ਼ਬਦ ਪ੍ਰਾਪਤ ਹੁੰਦੇ ਜਿਸ ਕਾਰਣ ਪਲ-ਛਿੰਨ ਲਈ ਮਨ ਇਕ ਹੁਲਾਸ ਤੇ ਹਿਲੋਰੇ ਵਿਚ ਟਹਿਕ ਪੈਂਦਾ। ਅਕਾਲੀ ਜੀ ਅਗੰਮੀ ਮਸਤੀ ਅਤੇ ਗ਼ੈਬੀ ਛਹਿਬਰ ਦੇ ਨਿਰੰਤਰ ਰਸੀਏ ਸਨ। ਇਹ ਰਸ ਗੱਦੀ-ਧਾਰੀ ਸੰਤਪੁਣੇ ਦੇ ਮਾਇਕ ਖਿਲਾਰੇ ਤੋਂ ਨਹੀਂ ਸੀ ਪੈਦਾ ਹੋਇਆ ਸਗੋਂ ਇਸ ਰਸ ਦੀ ਪੈਦਾਇਸ਼-ਭੂਮੀ ਫੱਕੜਪੁਣਾ, ਨਿਰਲੇਪਤਾ ਅਤੇ ਨਿਸ਼ਕਾਮਤਾ ਹੀ ਸੀ।

ਆਪ ਦਾ ਪ੍ਰਥਮ ਦਰਸ਼ਨ (ਅਵਲੋਕਨ) ਹੀ ਦਰਸ਼ਕ ਨੂੰ ਇਕ ਅਦਭੁਤ ਜਗਤ ਦਾ ਇਸ਼ਾਰਾ ਦੇ ਜਾਂਦਾ ਸੀ। ਆਪ ਗੁਰਸਿੱਖੀ ਦੀ ਅਮਲੀ ਮੂਰਤ ਸਨ। ਧਨ-ਦੌਲਤ, ਰੁਤਬੇ, ਰਾਜਸੀ ਪ੍ਰਤਿਸ਼ਠਾ ਆਦਿ ਕਾਰਨ ਸਮਾਜ ਵਿਚ ਬਹੁਤ ਪ੍ਰਸਿੱਧ ਵਿਅਕਤੀਆਂ ਨਾਲ ਸੰਪਰਕ ਪੈਦਾ ਕਰਨ ਦੇ ਇੰਨੇ ਇੱਛਕ ਨਹੀਂ ਸਨ। ਦੁਖੀਆਂ, ਯਤੀਮਾਂ ਤੇ ਬੇ-ਸਹਾਰਿਆਂ ਦਾ ਸਹਾਰਾ ਬਣ ਸਕਣ ਵਿਚ ਹੀ ਜੀਵਨ ਨੂੰ ਸਕਾਰਥਾ ਜਾਣਦੇ ਸਨ। ਉਪਾਧੀ ਅਤੇ ਨਾਮਣੇ ਵਾਲੇ ਜੀਵਨ ਤੋਂ ਅਤਿਅੰਤ ਪਰਹੇਜ਼ ਕਰਦੇ ਸਨ।

ਅਜਿਹਾ ਇਸ਼ਾਰਾ ਆਪ ਦੇ ਨਿਮਨ ਲਿਖਤ ਕਥਨਾਂ ਵਿਚੋਂ ਮਿਲਦਾ ਹੈ:

> "ਮੈਨੂੰ 'ਪ੍ਰਕਾਸ਼' ਵਿਚ ਇਹ ਪੜ੍ਹ ਕੇ ਹੈਰਾਨੀ ਹੋਈ ਹੈ ਕਿ ਕਿਸੀ ਸਜਣ ਨੇ ਦਾਸ ਦਾ ਨਾਮ ਸ੍ਰੀ ਅਕਾਲ ਤਖ਼ਤ ਜੀ ਦੀ ਸੇਵਾ ਵਾਸਤੇ ਦੱਸਣ ਦੀ ਖੇਚਲ ਕੀਤੀ ਹੈ।
> ਪਿਆਰੇ ਤੇ ਸਤਕਾਰ ਯੋਗ ਖ਼ਾਲਸਾ ਜੀ ਮੈਂ ਬਿਨੈ ਕਰਦਾ ਹਾਂ ਕਿ :
> ਸ੍ਰੀ ਅਕਾਲ ਤਖ਼ਤ ਜੀ ਦੇ ਜੱਥੇਦਾਰ ਜਿਥੇ ਸੂਰਬੀਰ, ਬਚਨ ਕੇ ਬਲੀ ਹੋਨੇ ਚਾਹੀਦੇ ਹਨ ਉਥੇ ਨਾਮ-ਬਾਣੀ ਦੇ ਪ੍ਰੇਮ-ਅਭਿਆਸੀ ਵੀ ਹੋਣੇ ਚਾਹੀਦੇ ਹਨ। ਜਿਥੇ ਦਾਸ ਇਨ੍ਹਾਂ ਗੁਣਾਂ ਤੋਂ ਖਾਲੀ ਹੈ ਉਥੇ ਇਹ ਭੀ ਬਾਤ ਹੈ ਕਿ ਮੇਰੇ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਇਕ ਦੰਪਤੀ (ਮਹਾਰਾਜਾ ਤੇ ਮਹਾਰਾਣੀ, ਨਾਭਾ ਵੱਲ ਇਸ਼ਾਰਾ ਹੈ) ਖ਼ਾਲਸੇ ਨੇ ਅਜ 42 ਸਾਲ ਦੇ ਕਰੀਬ ਹੋਏ ਪ੍ਰਣ ਕਰਵਾਇਆ ਸੀ, ਕਿ ਮੈਂ ਕਿਸੀ ਪੰਥਕ ਜੱਥੇ ਦੀ ਔਹਦੇਦਾਰੀ ਯਾ ਗੌਰਮੈਂਟ ਦੇ ਕਿਸੀ ਮਹਿਕਮੇ ਦੀ ਨੌਕਰੀ ਨਹੀਂ ਕਰਨੀ। ਇਸ ਲਈ ਦਾਸ ਇਸ ਦੀ ਜ਼ਿੰਮੇਵਾਰੀ ਲੈਣੋਂ ਅਸਮਰੱਥ ਹੈ। ਤਾਂ ਤੇ ਕੋਈ ਸਜਣ ਮੇਰੇ ਸਬੰਧ ਵਿਚ ਕਿਸੀ ਅਜਿਹੀ ਸੇਵਾ ਲਈ ਨਾਮ ਲੈਣ ਦਾ ਸੰਕਲਪ ਹੀ ਦਿਲ ਵਿਚ ਯਾ ਲਿਖਤ ਵਿਚ ਨਾ ਲਿਆਵੇ, ਇਸ ਤਰ੍ਹਾਂ ਮੈਂ ਗੁਰੂ ਕਾ ਜਿਥੇ ਦੇਣਦਾਰ ਹੋਵਾਂਗਾ ਉਥੇ ਬਚਨ ਭੰਗ ਕਰਨ ਦਾ ਅਪਰਾਧੀ ਭੀ ਹੋਵਾਂਗਾ ਤੇ ਹੋਰ ਕਿਤਨੇ ਹੀ ਗੁਣਾਂ ਤੋਂ ਹੀਣ ਹੋਣ ਕਰਕੇ ਇਹ ਸੇਵਾ ਨਹੀਂ ਨਿਭਾ ਸਕਾਂਗਾ[1]।"

ਅਕਾਲੀ ਜੀ ਦੀ ਸ਼ਖ਼ਸੀਅਤ ਵਿਚ ਉਹ ਸਾਰੇ ਗੁਣ ਮੌਜੂਦ ਸਨ ਜੋ ਉਪਰੋਕਤ ਪਦਵੀ ਦੇ ਵਿਅਕਤੀ ਲਈ ਲੋੜੀਂਦੇ ਸਨ। ਪਰ ਤਾਂ ਭੀ ਅਕਾਲੀ ਜੀ ਆਪਣੇ-ਆਪ ਨੂੰ ਇਸ ਯੋਗ ਨਹੀਂ ਸਨ ਸਮਝਦੇ। ਸਪੱਸ਼ਟ ਹੈ ਕਿ ਆਪ ਪਦਵੀਆਂ ਵਾਲੀ ਜ਼ਿੰਦਗੀ ਨੂੰ ਕਿਸ ਨਜ਼ਰ ਨਾਲ ਵੇਖਦੇ ਸਨ। ਉਪਰੋਕਤ ਵਾਕਾਂ ਵਿਚ ਜਿਥੇ ਇਕ ਪਾਸੇ ਅਕਾਲ ਤਖ਼ਤ ਦੀ ਜੱਥੇਦਾਰੀ ਦੇ ਰੁਤਬੇ ਨੂੰ ਐਨਾ ਬੁਲੰਦ ਦੱਸ ਗਏ ਹਨ ਕਿ ਉਹ ਆਪਣੇ-ਆਪ ਨੂੰ ਵੀ ਉਸ ਰੁਤਬੇ ਦੀ ਕਸਵੱਟੀ ਉੱਪਰ ਪੂਰੇ ਉਤਰਦੇ ਨਹੀਂ ਜਤਲਾ ਸਕੇ ਉਥੇ ਉਹ ਹਮੇਸ਼ਾ ਲਈ ਇਸ ਰੁਤਬੇ ਉੱਤੇ ਕਾਇਮ ਹੋਣ ਵਾਲੇ ਹਰ ਇਕ ਸਿੰਘ ਨੂੰ ਚਿਤਾਵਨੀ ਵੀ ਦੇ ਗਏ ਹਨ ਕਿ ਇਸ ਜ਼ਿੰਮੇਵਾਰੀ ਦੀ ਪ੍ਰਪੱਕਤਾ ਨਾ ਨਿਭਾ ਸਕਣ ਦੇ ਦੋਸ਼ੀ ਉਹ ਸਜਣ ਆਪ ਹੀ ਹੋਣਗੇ। ਬੜੇ ਵਿਚਿੱਤਰ ਢੰਗ ਨਾਲ ਆਪਣੀ ਗੱਲ ਵੀ ਕਹਿ ਗਏ ਹਨ ਅਤੇ ਦੂਜਿਆਂ ਨੂੰ ਵੀ ਇਕ ਪਿਆਰੇ ਜਿਹੇ ਅੰਦਾਜ਼ ਨਾਲ ਹਲੂਣਾ ਦੇ ਗਏ ਹਨ।

ਬਚਨ ਦੇ ਸੂਰੇ ਅਤੇ ਸੱਚੇ ਵਿਅਕਤੀ ਅਜੋਕੇ ਟੁਟੇ-ਭਜੇ ਸਮਾਜ ਵਿਚ ਮਿਲਨੇ ਮੁਸ਼ਕਿਲ ਹਨ। ਅਕਾਲੀ ਜੀ ਕਥਨੀ ਅਤੇ ਕਰਨੀ ਦੇ ਪ੍ਰਪੱਕ ਸੂਰਬੀਰ ਸਿੰਘ ਸਨ ਜੋ ਸਦਾ ਚੜ੍ਹਦੀ ਕਲਾ ਵਿਚ ਹੀ ਵਿਚਰਦੇ ਰਹਿੰਦੇ ਸਨ, ਨਿਰਾਸ਼ਾ ਅਤੇ ਬੁਜ਼ਦਿਲੀ ਉਨ੍ਹਾਂ ਨੂੰ ਛੂਹ ਨਹੀਂ ਸਨ ਸਕਦੇ। ਅਸੀਂ ਅਜਿਹੇ ਹੀ ਨਿਰਾਲੇ ਅਕਾਲੀ ਜੀ ਦੇ ਵਿਅਕਤਿਤ੍ਵ ਦਾ ਸੰਖੇਪ ਵਰਣਨ ਕਰਦੇ ਹਾਂ।

**ਅਵਲੋਕਨ ਅਤੇ ਪ੍ਰਭਾਵ :**

ਵਿਅਕਤਿਗਤ ਤੌਰ ਉਪਰ ਅਕਾਲੀ ਕੌਰ ਸਿੰਘ ਜੀ ਅਡੋਲ ਬਿਰਤੀ ਅਤੇ ਸੰਜਮੀ ਸੁਭਾਵ ਦੇ ਮਾਲਕ ਸਨ ਜਿਸ ਦੀ ਉਦਾਹਰਣ ਉਹ ਆਪ ਹੀ ਸਨ। ਜਨ-ਸਾਧਾਰਨ ਅਤੇ ਭਾਈਚਾਰੇ ਵਿਚ ਵਿਚਰਦਿਆਂ ਹੋਇਆਂ ਵੀ ਆਪ ਦੀ ਰਹਿਤ-ਮਰਿਆਦਾ, ਪਹਿਰਾਵਾ, ਸੁਭਾਵਕ ਸਾਧਨਾ, ਜੀਵਨ ਆਦਰਸ਼, ਅਤੇ ਮਿਸ਼ਨ ਸਭ ਤੋਂ ਭਿੰਨ ਅਤੇ ਆਪਣੀ ਹੀ ਕਿਸਮ ਦੇ ਸੀ। ਉਹ ਜਨ-ਸਾਧਾਰਨ ਵਿਚ ਵਿਚਰਦਿਆਂ ਹੋਇਆਂ ਵੀ ਜਨ-ਸਾਧਾਰਨ ਦੀ ਆਮ ਜੀਵਨ-ਨੁਹਾਰ ਤੋਂ ਭਿੰਨ ਸਨ। ਇਹੋ ਕਾਰਨ

---

1. ਅੱਤਰ ਸਿੰਘ, *'ਜੀਵਨ ਬ੍ਰਿਤਾਂਤ ਅਕਾਲੀ ਕੌਰ ਸਿੰਘ ਨਿਹੰਗ'*, ਪੰਨਾ 29-30

ਹੈ ਕਿ ਆਪ ਦੀ ਸ਼ਖ਼ਸੀਅਤ ਨੂੰ ਵੇਖ ਕੇ ਹਰ ਵਿਅਕਤੀ ਆਪੋ-ਆਪਣੀ ਕਲਪਨਾ ਅਨੁਸਾਰ ਆਪ ਦੀ ਸੂਰਤ ਵਿਚੋਂ ਭਿੰਨ-ਭਿੰਨ ਕਿਸਮ ਦੀਆਂ ਕਾਲਪਨਿਕ ਤਸਵੀਰਾਂ ਘੜ ਲਿਆ ਕਰਦਾ ਸੀ। ਆਪ ਦੇ ਦਰਸ਼ਕਾਂ ਵਿਚੋਂ ਬਹੁਤਿਆਂ ਦਾ ਪ੍ਰਤਿਕਰਮ ਕੁਝ ਇਸ ਪ੍ਰਕਾਰ ਦਾ ਹੁੰਦਾ ਸੀ :

"ਜਦ ਅਸੀਂ ਪਹਿਲੀ ਵਾਰ ਅਕਾਲੀ ਜੀ ਦੇ ਦਰਸ਼ਨ ਕਰਦੇ ਸਾਂ ਤਾਂ ਇਕ-ਦਮ ਹੈਰਾਨ-ਪਰੇਸ਼ਾਨ ਤੇ ਗੁੰਮ-ਸੁੰਮ ਜਿਹੇ ਹੋ ਜਾਈਦਾ ਸੀ। ਅਸੀਂ ਅਚੰਭੇ ਵਿਚ ਪੈ ਜਾਂਦੇ ਸਾਂ ਕਿ ਕਲਗੀਆਂ ਵਾਲੇ ਦਾ, ਪੰਥ ਖ਼ਾਲਸੇ ਨੂੰ ਬਖਸ਼ਿਆ, ਆਪਣੇ ਹੀ ਪੁਸ਼ਾਕੇ-ਦੁਮਾਲੇ ਜਿਹਾ, ਪੁਸ਼ਾਕਾ ਅਤੇ ਦੁਮਾਲਾ ਧਾਰਨ ਕੀਤਾ ਹੋਇਆ ਇਹ ਅਕਾਲੀ ਸਿੰਘ, ਐਨੀਆਂ ਸਦੀਆਂ ਤੋਂ ਬਾਅਦ, ਕਿਵੇਂ ਸਾਡੇ ਸਾਮ੍ਹਣੇ ਸਾਕਾਰ ਹੋ ਗਿਆ। ਅਸੀਂ ਅਕਾਲੀ ਸਿੰਘਾਂ ਅਤੇ ਸ਼ਹੀਦੀ ਫੌਜਾਂ ਬਾਰੇ ਸੁਣਿਆਂ ਅਤੇ ਪੜ੍ਹਿਆ ਕਰਦੇ ਸਾਂ। ਕੀ ਇਹ ਉਨ੍ਹਾਂ ਹੀ ਫੌਜਾਂ ਅਤੇ ਅਕਾਲੀ ਸਿੰਘਾਂ ਵਿਚੋਂ ਹੀ ਇਕ ਹੈ? ਸਾਡੀਆਂ ਅੱਖਾਂ ਅਡੀਆਂ ਹੀ ਰਹਿ ਜਾਂਦੀਆਂ ਅਤੇ ਜ਼ਬਾਨ ਰੁਕ ਜਾਂਦੀ। ਸਾਨੂੰ ਉਦੋਂ ਸੁਰਤਿ ਆਉਂਦੀ ਜਦ ਇਹ ਅਨੋਖੀ ਸੂਰਤ ਸਾਨੂੰ ਆਪਣੇ ਪਿਆਰੇ ਅਤੇ ਸਾਡੇ ਹੀ ਵਰਗੇ ਬੋਲਾਂ ਨਾਲ ਝੰਜੋੜਦੀ ਅਤੇ ਸਾਡੇ ਨਾਲ ਗੱਲਾਂ ਕਰਨ ਲਗ ਪੈਂਦੀ।"

ਇਸ ਕਿਸਮ ਦੇ ਪ੍ਰਤਿਕਰਮ ਕਿਸੇ ਇਕ ਇਲਾਕੇ ਜਾਂ ਇਕ ਬਿਰਤੀ ਦੇ ਦਰਸ਼ਕਾਂ ਦੇ ਨਹੀਂ ਸਗੋਂ ਕਾਬਲ, ਪਸ਼ੌਰ, ਕਸ਼ਮੀਰ, ਪੋਠੋਹਾਰ, ਮਾਝੇ, ਦੁਆਬੇ, ਮਾਲਵੇ, ਬੰਗਾਲ, ਬਿਹਾਰ, ਦੱਖਣ, ਆਸਾਮ, ਬਰਮਾ ਆਦਿ ਦੇ ਉਨ੍ਹਾਂ ਬਹੁਤ ਸਾਰੇ ਦਰਸ਼ਕਾਂ ਦੇ ਹਨ ਜਿਨ੍ਹਾਂ ਪਹਿਲੀ ਵਾਰ ਅਕਾਲੀ ਜੀ ਦੇ ਦਰਸ਼ਨ ਕੀਤੇ ਅਤੇ ਜੋ ਅਜੇ ਤੀਕ ਆਪਣੀ ਜ਼ੁਬਾਨੀ ਇਹੋ ਜਿਹੀਆਂ ਗੱਲਾਂ ਦੱਸਦੇ ਰਹਿੰਦੇ ਹਨ। ਅਕਾਲੀ ਜੀ ਦੇ ਦਰਸ਼ਕਾਂ ਵਿਚ ਪੈਦਾ ਹੋਣ ਵਾਲੇ ਪ੍ਰਤਿਕਰਮ ਜਾਂ ਪ੍ਰਭਾਵ ਨਿਰੇ ਮੰਤਕੀ ਨਹੀਂ ਸਗੋਂ ਅਜਿਹਾ ਆਮ ਤੌਰ ਉੱਪਰ ਹੋਇਆ ਹੀ ਕਰਦਾ ਸੀ। ਇਸ ਕਿਸਮ ਦੇ ਪ੍ਰਭਾਵ ਦੀ ਗਵਾਹੀ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੀ ਲਿਖਤ ਵਿਚੋਂ ਮਿਲ ਸਕਦੀ ਹੈ। ਉਨ੍ਹਾਂ ਨੇ ਵੀ ਅਕਾਲੀ ਜੀ ਦੀ ਪਹਿਲੀ ਝਲਕ ਸਮੇਂ ਇਕ ਅਦਭੁਤ ਸ਼ਖਸੀਅਤ ਦਾ ਆਭਾਸ ਪ੍ਰਾਪਤ ਕੀਤਾ ਸੀ। ਉਹ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਖੇ ਵਾਪਰੀ 1907 ਦੀ ਇਕ ਘਟਨਾ ਬਾਰੇ ਲਿਖਦਿਆਂ ਕਹਿੰਦੇ ਹਨ :

> "..........ਰਹਿਰਾਸ ਸਾਹਿਬ ਦੇ ਪਾਠ ਦੀ ਅਰਦਾਸ ਵਿਚੋਂ ਯਕਾਯਕ ਇਕ ਅਨੂਪਮ ਯੁਵਕ ਵਿਅਕਤੀ ਅਕਾਲੀ ਵੇਸ ਵਿਚ ਉਠ ਕੇ ਭਾਸ਼ਨ ਦੇਣ ਲਗ ਪਿਆ। ਭਾਸ਼ਨ ਦੇ ਆਰੰਭ ਤੇ ਹੀ ਇਸ ਵਿਅਕਤੀ ਦੇ ਮੁਖਾਰਬਿੰਦ ਤੋਂ ਜੋ ਕੁਝ ਨਿਕਲਨਾ ਆਰੰਭ ਹੋਇਆ, ਉਹ ਇਕ ਅਜ਼ਗੈਬੀ ਇਬਾਰਤ ਵਿਚ ਸੁਤੇ ਸੁਫੁਟ ਰੰਗ ਫੁੱਲਝੜੀ ਦੀ ਨਿਆਈਂ ਸੀ। ਇਕ ਇਕ ਲਫ਼ਜ਼ ਗੁਰਮਤਿ ਦੇ ਪੂਰਨ ਅੰਦਾਜ਼ ਵਿਚ ਗੁੰਦਿਆ ਹੋਇਆ ਕਿਸ਼ਮਾ ਸੀ। ਸ੍ਰੋਤੇ ਜਨ ਸੁਣਨਸਾਰ ਹੀ ਚਕ੍ਰਿਤ ਰਹਿ ਗਏ।
>
> ਮੇਰੀ ਵੀ ਉਕਤ ਭਾਸ਼ਣ ਵਿਚ ਸਮੁੱਚੀ ਸੁਰਤੀ ਬਿਰਤੀ ਬਿਮੋਹਤ ਹੋ ਗਈ। .......ਜਦੋਂ ਪਰਤ ਕੇ ਉਸ ਦੇ ਚਿਹਰੇ ਵੱਲ ਤਕਿਆ ਤਾਂ ਹੋਰ ਭੀ ਅਚੰਭਾ ਰਹਿ ਗਿਆ। ਸਮੁੱਚੀ ਦੀ ਸਮੁੱਚੀ ਸੰਗਤ ਹੀ ਉਸ ਵੱਲ ਪੇਖ ਪੇਖ ਕੇ ਜਜ਼ਬੁਲ ਮਸਤ ਹੋ ਗਈ। ਉਸ ਦਾ ਗੋਰਾ ਸ਼ੋਹ ਚਿਹਰਾ, ਨਰਗਸੀ, ਮਸਤੀਲੀਆਂ ਅੱਖੀਆਂ, ਨਿਹੰਗੀ ਸੁੰਦਰੀਲਾ ਵੇਸ, ਕਾਲੇ ਕੇਸਾਂ ਦੀ ਲੂਈਂ ਲੂਈਂ ਜੇਹੀ ਸੁੰਦਰ ਮੁਖਾਰਬਿੰਦ ਦੇ ਦੁਆਲੇ ਸੁਫੁਟ ਹੋਈ, ਸਚਮੁਚ ਉਸ ਨੂੰ ਅਰਸ਼ੋਂ ਉਤਰੀ ਹੋਈ ਵਿਅਕਤੀ ਸਾਬਤ ਕਰ ਰਹੀ ਸੀ। ........ਪੰਦਰਾਂ ਮਿੰਟ ਉਕਤ ਦਿੱਬਯ ਵਿਅਕਤੀ ਮੁਖੋਂ ਭਾਸ਼ਨ ਨਿਛਾਵਰ ਕਰਦੀ ਰਹੀ ਅਚਾਨਕ ਹੀ ਸਮਾਪਤ ਕਰਕੇ ਅਚਾਨਕ

ਹੀ ਗਾਇਬ ਹੋ ਗਈ ਸਭ ਨੂੰ ਚਕ੍ਰਿਤ ਕਰਕੇ ਚਲੀ ਗਈ।......
......ਸਾਰੇ ਆਖਣ ਇਹ ਕੋਈ ਗੁਰੂ ਕਾ ਲਾਲ ਨਵੀਨ ਪ੍ਰਗਟ ਹੋਇਆ ਹੈ ਜੋ ਮੂਰਛਤ ਕਰਕੇ ਸਭ ਨੂੰ ਖ਼ਿਸਮਾਦ ਕਰਕੇ ਗੈਬੋਂ ਹੀ ਆਇਆ ਅਤੇ ਗੁਪਤੋਂ ਗੁਪਤ ਹੀ ਚਲਦਾ ਲਗਾ, ਪਰੰਤੂ ਕਾਲਜ ਦੇ ਮਨਚਲੇ ਪੜ੍ਹਾਕੂ ਵਿਦਿਆਰਥੀ ਸਾਰੇ ਹੀ ਆਖਦੇ ਕਿ ਇਹ ਕੋਈ ਸੀ. ਆਈ. ਡੀ. ਦਾ ਬੰਦਾ ਸੀ, ਲਗੇ ਉਸ ਦੀ ਤਲਾਸ਼ ਕਰਨ........ਉਕਤ ਉਡਨ ਪੰਖੇਰੂ ਨਾ ਉਨ੍ਹਾਂ ਨੂੰ ਲਭਾ..........ਇਹ ਭੀ ਇਕ ਅਚੰਭਾ ਸੀ ਕਿ ਵਿਅਕਤੀ ਕੌਣ ਹੈ, ਜਿਸ ਪਰ ਇਕ ਦਾਨੇ ਬੀਨੇ ਗੁਰਸਿਖ ਨੇ ਦੱਸਿਆ ਕਿ ਇਹ ਅਕਾਲੀ ਕੌਰ ਸਿੰਘ ਹੈ।"[1]

ਕਈ ਕਿੰਤੂਵਾਦੀ ਇਹ ਕਹਿਣਗੇ ਕਿ ਅਕਾਲੀ ਜੀ ਦੀ ਸ਼ਖ਼ਸੀਅਤ ਤੋਂ ਗ੍ਰਹਿਣ ਕੀਤਾ ਜਾਣ ਵਾਲਾ ਉਪਰੋਕਤ ਅਚੰਭਾਜਨਕ ਪ੍ਰਭਾਵ ਉਨ੍ਹਾਂ ਨੂੰ ਅਲੌਕਿਕ, ਜਨ-ਸਾਧਾਰਨ ਤੋਂ ਦੂਰ ਦਾ ਅਤੇ ਸਮਾਜਕ ਜ਼ਿੰਮੇਵਾਰੀਆਂ ਤੋਂ ਵਿਤ੍ਰੇਕ ਧਾਰਨ ਕਰਨ ਵਾਲਾ ਵਿਅਕਤੀ ਬਣਾ ਦਿੰਦਾ ਹੈ। ਪਰ ਇਹ ਨਿਰਣਾ ਊਣਾ ਜਿਹਾ ਹੋਵੇਗਾ। ਅਸਲ ਵਿਚ ਜਨ-ਸਾਧਾਰਨ ਲਈ ਅਕਾਲੀ ਜੀ ਦੀ ਸ਼ਖ਼ਸੀਅਤ ਸੀ ਹੀ ਅਨੂਪਮ, ਅਨੋਖੀ ਅਤੇ ਅਦਭੁਤ ਜੇਹੀ। ਅਸੀਂ ਸਾਧਾਰਨ ਚੌਗਿਰਦੇ ਵਿਚ ਅਕਾਲੀ ਕੌਰ ਸਿੰਘ ਵਰਗੀ ਸ਼ਕਲ-ਸੂਰਤ ਨੂੰ ਬਹੁਤ ਘੱਟ ਵੇਖਦੇ ਹਾਂ। ਅਸੀਂ ਇਹ ਵੀ ਜਾਣਦੇ ਹਾਂ ਕਿ ਨਿਹੰਗ ਸਿੰਘਾਂ ਦੇ 'ਅਕਾਲੀ' ਬਾਣੇ ਵਿਚ ਸੁਸ਼ੋਭਿਤ ਵਿਅਕਤੀ ਆਮ ਸਮਾਜ ਤੋਂ ਵਖਰਿਆਂ ਹੀ ਵਿਚਰਦੇ ਹਨ। ਅਕਾਲੀ ਜੀ ਅਜਿਹੇ ਨਿਹੰਗ ਸਨ ਜਿਨ੍ਹਾਂ ਦਾ ਵਿਚਰਨ-ਖੇਤਰ ਅਤੇ ਕਾਰਜ-ਖੇਤਰ ਆਮ ਸਮਾਜਕ ਜੀਵਨ ਦੇ ਐਨ ਵਿਚਕਾਰ ਸੀ। ਸੋ ਇਕ ਅਸਾਧਾਰਨ ਕਿਸਮ ਦੇ ਵਿਅਕਤੀ ਨੂੰ ਜਨ-ਸਾਧਾਰਨ ਦੇ ਵਿਚਾਲੇ ਵੇਖ ਕੇ ਆਮ ਲੋਕਾਂ ਦਾ ਇਸ ਕਿਸਮ ਦਾ ਹੈਰਾਨੀ ਵਾਲਾ ਪ੍ਰਤਿਕਰਮ ਕੋਈ ਅਨੋਖੀ ਅਤੇ ਗ਼ੈਰ-ਲੌਕਿਕ ਗੱਲ ਨਹੀਂ ਹੈ। ਅਕਾਲੀ ਕੌਰ ਸਿੰਘ ਜੀ ਦਾ ਪਹਿਨਾਵਾ, ਰਹਿਣ-ਸਹਿਣ, ਤੌਰ-ਤਰੀਕੇ, ਵਤੀਰਾ, ਮੇਲ-ਜੋਲ ਦਾ ਢੰਗ, ਜੀਵਨ-ਢੰਗ, ਕਦਰਾਂ-ਕੀਮਤਾਂ ਅਤੇ ਉਨ੍ਹਾਂ ਦਾ ਪਾਲਨ ਕਰਨਾ ਆਦਿ ਬੇਅੰਤ ਗੱਲਾਂ ਆਮ ਜੀਵਨ ਵਿਚ ਵਿਚਰਨ ਵਾਲੇ ਲੋਕਾਂ ਤੋਂ ਬਿਲਕੁਲ ਭਿੰਨ ਸਨ। ਉਹ ਨਾ ਸਿਰਫ ਸਿੱਖ ਦੇ ਤੌਰ ਉੱਪਰ ਹੀ ਹੋਰਾਂ ਸਿੱਖਾਂ ਤੋਂ ਭਿੰਨ ਸਨ, ਸਗੋਂ ਸਰਵਸਾਧਾਰਨ ਇਨਸਾਨ ਦੇ ਸਾਧਾਰਨ ਗੁਣਾਂ ਨਾਲੋਂ ਉਨ੍ਹਾਂ ਦੇ ਅੰਦਰ ਟਿਕੇ ਹੋਏ 'ਇਨਸਾਨ' ਦੇ ਗੁਣ ਨਿਰਾਲੇ ਅਤੇ ਅਨੂਪਮ ਸਨ।

**ਚਿਹਰਾ :**

ਆਪਦਾ ਚਿਹਰਾ ਲਾਲ-ਸੂਹੀ ਭਾਅ ਵਾਲਾ ਹੋਇਆ ਕਰਦਾ ਸੀ। ਲੱਸ-ਲੱਸ ਦਮਕ ਰਹੇ ਇਸ ਚਿਹਰੇ ਦੁਆਲੇ ਫਬ ਰਿਹਾ, ਦੁਧ-ਚਿੱਟਾ ਅਤੇ ਫੈਲਿਆ ਹੋਇਆ, ਦਾੜ੍ਹਾ, ਐਨਾ ਬੀਬਾ ਤੇ ਲਿਸ਼ਕਦਾ ਦਾੜ੍ਹਾ, ਕਿ ਜੋ ਪਹਿਲਾਂ ਕਲਪਨਾ ਵਿਚ ਹੀ ਕਦੀ ਦੇਖੀਦਾ ਹੈ। ਅੱਖਾਂ। ਬਹੁਤ ਤੇਜ਼ ਤੇ ਚਮਕੀਲੀਆਂ, ਖਿੱਚ ਪਾਉਣ ਵਾਲੀਆਂ, ਟਿਕਾਣੇ ਉੱਪਰ ਇਕ-ਟੱਕ ਅਤੇ ਅਛੋਪਲੇ ਹੀ ਟਿਕ ਜਾਣ ਵਾਲੀਆਂ, ਡੂੰਘੀ ਨੀਝ ਭਰੀਆਂ ਅਤੇ ਹਿਰਦੇ ਵੇਧਕ; ਜਿਨ੍ਹਾਂ ਦੇ ਸਾਮ੍ਹਣੇ ਪਰਦਿਆਂ ਹੇਠ ਲੁਕਿਆ ਪਾਜ ਅਤੇ ਝੂਠਾ ਛਲਾਵਾ ਇਕ-ਦੰਮ ਉਘੜ ਪੈਂਦਾ ਸੀ। ਸ਼ੁਧ ਤੇ ਸ੍ਵਛ ਦ੍ਰਿਸ਼ਟੀ ਵਾਲੇ ਇਨ੍ਹਾਂ ਨੇਤਰਾਂ ਸਾਮ੍ਹਣੇ ਕਪਟ ਲੜਖੜਾਉਣ ਲੱਗ ਪੈਂਦਾ ਸੀ; ਇਨ੍ਹਾਂ ਪ੍ਰਭਾਵਸ਼ਾਲੀ ਅੱਖਾਂ ਦਾ ਸਾਮ੍ਹਣਾ ਸਿਰਫ ਕੋਈ ਸੱਚੀ ਅਤੇ ਨਿਰਛੱਲ ਹਸਤੀ ਹੀ ਕਰ ਸਕਦੀ ਸੀ। ਸੀਸ ਉੱਪਰ ਗੂੜ੍ਹੇ-ਨੀਲੇ ਰੰਗ ਦੀ, ਗੋਲ ਤੇ

---

1. ਇਹ ਲੇਖ ਪਹਿਲੀ ਵਾਰ ਅਕਾਲੀ ਜੀ ਦੇ ਚਲਾਣੇ ਉੱਪਰ *'ਪ੍ਰਕਾਸ਼'* (ਅਖ਼ਬਾਰ) ਵਿਚ ਛਪਿਆ ਸੀ; ਹੋਰ ਵੇਖੋ, *'ਜੀਵਨ ਬ੍ਰਿਤਾਂਤ'* ਪੰਨਾ 167-68,

ਦੁਮਾਲੇ ਵਾਲੀ, ਦਸਤਾਰ ਧਾਰਨ ਕਰਦੇ ਸਨ। ਦਸਤਾਰ ਦੁਆਲੇ ਸਜਾਏ ਹੋਏ ਲੋਹ-ਚੱਕਰ ਦੇ ਹੇਠਾਂ ਵੱਲ, ਭਾਵ ਮਸਤਕ ਦੇ ਐਨ ਉੱਪਰ ਵੱਲ, ਟਿਕਾਇਆ ਖੰਡੇ-ਕਿਰਪਾਨ ਦਾ ਨਿਸ਼ਾਨ ਸਜਾਇਆ ਹੁੰਦਾ ਸੀ। ਸੀਸ ਉੱਪਰ ਇਸ ਪਰੰਪਰਾਗਤ ਖ਼ਾਲਸਈ ਪਹਿਨਾਵੇ ਨੂੰ ਜੀਵਨ-ਪ੍ਰਯੰਤ ਇਕ-ਰਸ ਨਿਭਾਇਆ। ਸਰੀਰ ਉੱਪਰ ਹਮੇਸ਼ਾਂ ਗਾਤਰੇ ਵਾਲੀ ਕਿਰਪਾਨ ਅਤੇ ਹੱਥ ਵਿਚ ਸ੍ਰੀ ਸਾਹਿਬ ਧਾਰਨ ਕਰਦੇ ਸਨ।

**ਪਹਿਨਾਵਾ :**

ਪਹਿਨਣ ਲਈ ਹਮੇਸ਼ਾ ਕਾਲੇ ਰੰਗ ਦੀ ਲੋਈ (ਪੱਟੂ) ਦਾ ਕੋਟ-ਪਜਾਮਾ ਹਰ ਮੌਸਮ ਦੌਰਾਨ ਵਰਤਦੇ ਸਨ[1]। ਅਕਾਲੀ ਪਹਿਨਾਵਾ ਉਦੋਂ ਧਾਰਨ ਕੀਤਾ ਜਦ ਹਜ਼ੂਰ ਸਾਹਿਬ ਵਿਖੇ ਸਿੰਘ ਸਜੇ ਸਨ। ਇਸ ਸਮੇਂ ਤੋਂ ਪਹਿਲਾਂ ਪੁਸ਼ਾਕ ਦੇ ਮਸਲੇ ਵਿਚ ਐਨੀ ਪਾਬੰਦੀ ਨਹੀਂ ਸੀ ਧਾਰਨ ਕੀਤੀ। ਨਿਹੰਗ ਸਿੰਘ ਸਜਣ ਤੋਂ ਕੁਝ ਚਿਰ ਬਾਅਦ ਦੇ ਸਮੇਂ ਦੌਰਾਨ ਆਪ ਕਾਲੇ ਸੁਰਮਈ ਰੰਗ ਦਾ ਅਤੇ ਵਧੀਆ ਬਾਨਾ ਧਾਰਨ ਕਰਦੇ ਸਨ[2]। ਪਰ 1924 ਈ. ਦੇ ਨੇੜੇ ਜਿਹੇ ਆ ਕੇ ਕਾਲੇ ਰੰਗ ਦੇ ਗਰਮ ਪੱਟੂ (ਲੋਈ) ਦਾ ਕੋਟ-ਪਜਾਮਾ ਪਹਿਨਣ ਲਗ ਪਏ ਜੋ ਅੰਤ ਤਕ ਇਕ-ਰਸ ਧਾਰਨ ਕਰੀ ਰਖਿਆ।

ਉਪਰੋਕਤ ਕਿਸਮ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਅਤੇ ਵੇਸ਼-ਭੂਸ਼ਾ ਨਿਸਚੈ ਹੀ ਇਕ ਦ੍ਰਿੜ੍ਹ ਅਨੁਸ਼ਾਸਨ ਅਤੇ ਲੰਮੀ ਸਾਧਨਾ ਦੀ ਮੰਗ ਕਰਦੇ ਹਨ। ਅਕਾਲੀ ਕੌਰ ਸਿੰਘ ਜੀ ਉਸ ਦੁਰਗਮ ਅਤੇ ਲੰਮੇਰੀ ਸਾਧਨਾ ਦੀ ਕਸਵੱਟੀ ਉੱਪਰ ਪੂਰੇ ਉਤਰੇ ਸਨ। ਆਪ ਦੀ ਇਹ ਪਕਿਆਈ ਕਈਆਂ ਨੁਕਤਿਆਂ ਤੋਂ ਵਾਚੀ ਜਾ ਸਕਦੀ ਹੈ। ਆਪ ਦੀ ਸ਼ਖ਼ਸੀਅਤ ਦਾ ਹਰ ਪੱਖ, ਹਰ ਕ੍ਰਿਆ, ਹਰ ਸੋਚਣੀ ਅਤੇ ਹਰ ਮਰਿਆਦਾ ਇਕ ਖ਼ਾਸ ਜ਼ਬਤ ਦੀ ਪੈਦਾਵਾਰ ਹੋਇਆ ਕਰਦੇ ਸਨ। ਇਹ ਜ਼ਬਤ ਕਿਸੇ ਇਕਾਂਤਵਾਸੀ ਤਪੱਸ੍ਵੀ ਦੀ ਕਠੋਰ ਸਾਧਨਾ ਦੀ ਪ੍ਰਾਪਤੀ ਵਰਗਾ ਨਹੀਂ ਸੀ। ਸਗੋਂ ਜਨ-ਸਾਧਾਰਨ ਵਿਚ ਵਿਚਰਨ ਵਾਲੇ, ਸਾਧਾਰਨ ਗੁਰ-ਸਿੱਖਾਂ ਤੇ ਆਮ ਮਨੁੱਖਾਂ ਦੀ ਨਿਸ਼ਕਾਮ ਸੇਵਾ ਵਿਚ ਮਗਨ ਰਹਿਣ ਵਾਲੇ ਅਤੇ ਸਾਰੀ ਉਮਰ ਬ੍ਰਹਮਚਰਯ ਜੀਵਨ ਬਿਤਾਉਣ ਵਾਲੇ ਨਿਹੰਗ ਸਿੰਘ ਦਾ ਅਪੂਰਵ ਜ਼ਬਤ ਸੀ। ਆਪ ਦੇ ਇਸ ਜ਼ਬਤ ਦੀ ਅੱਕਾਸੀ ਆਪ ਦੇ ਵਿਉਹਾਰ ਦੀਆਂ ਨਿੱਕੀਆਂ-ਨਿੱਕੀਆਂ ਪਰ ਅਰਥ-ਪੂਰਨ ਘਟਨਾਵਾਂ ਵਧੇਰੇ ਤੌਰ ਤੇ ਕਰਦੀਆਂ ਹਨ।

**ਰਹਿਣੀ :**

ਆਪ ਦਾ ਰਹਿਣ-ਸਹਿਣ ਸਾਦਾ ਪਰ ਸਾਰ-ਭਰਪੂਰ ਸੀ। ਆਪ, ਵਾਹ ਲਗਦੇ, ਉਜੇਹੇ ਗੁਰ-ਸਿੱਖ ਦੀ ਰਹਿਣੀ ਦੇ ਵੱਧ ਤੋਂ ਵੱਧ ਨਜ਼ਦੀਕ ਰਹਿਣ ਦੇ ਇੱਛਕ ਬਣੇ ਰਹਿੰਦੇ ਸਨ ਜਿਹੋ ਜਿਹੇ ਰਹਿਤਵਾਨ ਸਿੱਖ ਦੀ ਕਲਪਨਾ ਭਾਈ ਗੁਰਦਾਸ ਜੀ ਦੀ ਰਚਨਾ, ਰਹਿਤਨਾਮਿਆਂ ਦੇ ਆਦੇਸ਼ ਅਤੇ ਗੁਰ-ਇਤਿਹਾਸ ਦੇ ਆਦਰਸ਼ਕ ਵਿਵਰਣਾਂ ਵਿਚ ਆਮ ਮਿਲਦੀ ਹੈ। ਅਕਾਲੀ ਜੀ ਗੁਰਬਾਣੀ, ਭਾਈ ਗੁਰਦਾਸ-ਰਚਨਾ, ਗੁਰ ਸੋਭਾ ਗ੍ਰੰਥ, ਦਸਮ ਗ੍ਰੰਥ, ਸਰਬ ਲੋਹ ਗ੍ਰੰਥ, ਸਿੱਖ ਰਹਿਤਨਾਮਿਆਂ

---

1. 1924 ਈ. ਦੇ ਕਰੀਬ, ਜਦ ਆਪ ਪਿੰਡ ਪੱਧਰ ਦੇ ਭਾਈ ਬਿਸ਼ਨ ਸਿੰਘ, ਲਾਲ ਸਿੰਘ ਨੰਬਰਦਾਰ ਦੇ ਗ੍ਰਿਹ ਵਿਖੇ ਠਹਿਰੇ ਸਨ, ਉਸ ਸਮੇਂ ਭਾਈ ਬਿਸ਼ਨ ਸਿੰਘ ਦੀ ਘਰਵਾਲੀ ਨੇ ਖੇਤਾਂ ਵਿਚੋਂ ਤਾਜ਼ਾ ਸਾਗ ਆਪ ਨੂੰ ਲਿਆ ਦਿੱਤਾ ਜਿਸ ਵਿਚ ਸੁਵੱਬੀ ਹੀ ਕੋਈ ਜ਼ਹਿਰੀਲੀ ਬੂਟੀ ਵੀ ਸ਼ਾਮਲ ਹੋ ਗਈ। ਜਦ ਆਪਣੇ ਹੱਥੀਂ ਲੰਗਰ ਤਿਆਰ ਕਰ ਕੇ ਛੱਕਿਆ ਤਾਂ ਜ਼ਹਿਰੀਲੀ ਬੂਟੀ ਦਾ ਸਰੀਰ ਉੱਪਰ ਪ੍ਰਭਾਵ ਹੋ ਗਿਆ। ਇਲਾਜ ਲਈ ਪੰਜਾਬ ਆ ਗਏ। ਫਲਸਰੂਪ ਸਰੀਰ ਪੂਰਨ ਸੁਛ ਨਾ ਹੋ ਸਕਿਆ ਅਤੇ ਸੁੰਨ ਰਹਿਣ ਲਗ ਪਿਆ। ਸਰੀਰ ਦੇ ਇਸ ਸੁੰਨ-ਪੰਨ ਦੇ ਪ੍ਰਭਾਵ ਨੂੰ ਘਟਾਣ ਲਈ ਬਾਰ੍ਹਾਂ ਮਹੀਨੇ ਪੱਟੂ ਦੇ ਹੀ ਕਪੜੇ ਧਾਰਨ ਕਰਨੇ ਆਰੰਭ ਦਿੱਤੇ।
2. ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਇਹਦਾ ਜ਼ਿਕਰ ਆਪਣੀ ਲਿਖਤ ਵਿਚ ਕਰਦੇ ਹਨ।

ਅਤੇ ਸਿੱਖ-ਇਤਿਹਾਸ ਦੇ ਸੁਹਿਰਦ ਅਤੇ ਗੂੜ੍ਹ ਪਾਠਕ ਰਹੇ ਸਨ। ਆਪ ਦੀ ਰਹਿਣੀ ਇਕ ਅੰਮ੍ਰਿਤਧਾਰੀ ਗੁਰ-ਸਿੱਖ ਦੀ ਰਹਿਣੀ ਸੀ। ਅਕਾਲੀ ਜੀ ਨੇ ਹਜ਼ੂਰ ਸਾਹਿਬ ਵਿਖੇ ਅੰਮ੍ਰਿਤਪਾਨ ਕੀਤਾ ਅਤੇ 'ਨਿਹੰਗ' ਦਾ ਜੀਵਨ ਬਿਤਾਉਣ ਦਾ ਪ੍ਰਣ ਲਿਆ। ਇਹੋ ਕਾਰਨ ਸੀ ਕਿ ਆਪ ਦੀ ਰਹਿਣੀ ਵਿੱਚ ਬਿਬੇਕੀ ਉਪਹਾਰ ਦੀ ਕਰੜਾਈ ਵੀ ਸ਼ਾਮਲ ਹੋ ਗਈ ਸੀ। ਬਿਬੇਕੀ ਉਪਹਾਰ ਤੋਂ ਭਾਵ ਉਹ ਹੀ ਭੋਜਨ ਧਾਰਨ ਕਰਨਾ ਹੈ ਜੋ ਅੰਮ੍ਰਿਤਧਾਰੀ ਵਿਅਕਤੀ ਦੇ ਹੱਥੋਂ ਹੀ ਪੂਰਨ ਤੌਰ ਤੇ ਸ੍ਵਛ ਰੂਪ ਵਿਚ ਤਿਆਰ ਕੀਤਾ ਗਿਆ ਹੋਵੇ। ਇਹੋ ਕਾਰਨ ਹੈ ਕਿ ਅਕਾਲੀ ਜੀ ਆਪਣਾ ਭੋਜਨ ਆਮ ਤੌਰ ਉੱਪਰ ਆਪਣੇ ਹੱਥਾਂ ਨਾਲ ਹੀ ਤਿਆਰ ਕਰਦੇ ਸਨ ਅਤੇ ਲੋਹੇ ਦੇ ਭਾਂਡੇ ਹੀ ਵਰਤਦੇ ਸਨ। ਬਿਬੇਕੀ ਉਪਹਾਰ ਦੀ ਕਰੜਾਈ ਦੇ ਪਿਛੇ ਨਿਹੰਗ ਸਿੰਘੀ ਪ੍ਰਭਾਵ ਸੀ ਜੋ ਬੇ-ਅੰਮ੍ਰਿਤੀਏ ਅਤੇ ਪਤਿਤ ਲੋਕਾਂ ਨਾਲ ਨਹੀਂ ਵਰਤਦੇ। ਅਕਾਲੀ ਕੌਰ ਸਿੰਘ ਸਿਰਫ਼ ਉਪਹਾਰ ਦੇ ਮਾਮਲੇ ਵਿਚ ਹੀ ਕੁਝ ਕਰੜੇ ਸਨ ਪਰ ਆਪ ਦਾ ਵਿਚਰਨ ਆਮ ਲੋਕਾਂ ਵਿਚ ਸੀ ਚਾਹੇ ਉਹ ਕਿਸੇ ਹੀ ਫਿਰਕੇ ਜਾਂ ਤਬਕੇ ਦੇ ਹੋਣ। ਪਤਿਤ ਅਤੇ ਬੇ-ਅੰਮ੍ਰਿਤੀਏ ਸਿੱਖਾਂ ਵਿਚ ਅੰਮ੍ਰਿਤਪ੍ਰਚਾਰ ਕਰਨ ਦੀ ਲਾਲਸਾ ਨੇ ਆਪ ਨੂੰ ਸਿੱਖਾਂ ਦੇ ਲੋਕ-ਨਾਇਕ ਦਾ ਰੂਪ ਦੇ ਦਿੱਤਾ ਸੀ।

ਅਕਾਲੀ ਜੀ ਦੀ ਹਰ ਕ੍ਰਿਆ ਅਤੇ ਸੋਚਣੀ ਗੁਰਬਾਣੀ ਦੇ ਪ੍ਰਕਰਣ ਅਤੇ ਆਸ਼ੇ ਦੀ ਵੱਧ ਤੋਂ ਵੱਧ ਅਨੁਸਾਰੀ ਹੋਇਆ ਕਰਦੀ ਸੀ। ਆਪ ਦਾ ਸਮੁੱਚਾ ਸੋਚਣ-ਢੰਗ, ਕਥਨੀ ਅਤੇ ਕਰਨੀ ਆਦਿ ਸਭ ਕੁਝ ਵਿਸ਼ੇਸ਼ ਤੌਰ ਉੱਪਰ ਗੁਰਬਾਣੀ ਦੇ ਰੰਗ ਵਿਚ ਭਿਜਿਆ ਹੋਇਆ ਸੀ। ਇਹੋ ਕਾਰਨ ਹੈ ਕਿ ਆਪ ਦੀ ਹਰ ਲਿਖਤ ਗੁਰਬਾਣੀ ਦੀਆਂ ਉਦਾਹਰਣਾਂ ਨਾਲ ਭਰਪੂਰ ਅਤੇ ਵੱਧ ਤੋਂ ਵੱਧ ਦ੍ਰਿੜ੍ਹ-ਅਰਥੀ ਹੋਇਆ ਕਰਦੀ ਸੀ। ਨਾ ਸਿਰਫ ਸਮੁੱਚਾ ਨੈਤਿਕ ਜੀਵਨ ਹੀ ਗੁਰਬਾਣੀਨੁਮਾ (Gurbani Oriented) ਸੀ ਸਗੋਂ ਨਿਤ-ਜੀਵਨ ਦੀ ਦੈਨਿਕ ਕ੍ਰਿਆ ਹੀ ਗੁਰਬਾਣੀ ਦੇ ਨਿਤਨੇਮ ਤੋਂ ਆਰੰਭ ਹੁੰਦੀ ਸੀ ਅਤੇ ਹਰ ਸੰਧਿਆ ਉਵੇਂ ਹੀ ਗੁਰਬਾਣੀ ਦੇ ਨੇਮ ਨਾਲ ਹੀ ਤੁਰਦੀ ਸੀ। ਇਕ ਆਦਰਸ਼ਕ ਅੰਮ੍ਰਿਤਧਾਰੀ ਦੀ ਰਹਿਤ ਅਨੁਸਾਰ ਪੰਜਾਂ ਬਾਣੀਆਂ ਦੇ ਨਿਤਨੇਮ ਉੱਪਰ ਦ੍ਰਿੜ੍ਹਤਾ ਨਾਲ ਪਾਬੰਦ ਰਹਿਣਾ ਆਪ ਦੀ ਜ਼ਿੰਦਗੀ ਦਾ ਜ਼ਰੂਰੀ ਅਸੂਲ ਸੀ। ਅਕਾਲੀ ਜੀ ਦੀ ਸਾਰੀ ਜੀਵਨਕ੍ਰਿਆ ਹੀ ਕੁਝ ਚੁਣੇ ਹੋਏ ਅਸੂਲਾਂ ਦੁਆਲੇ ਘੁੰਮਦੀ ਰਹੀ।

**ਖ਼ੁਰਾਕ :**

ਅਕਾਲੀ ਜੀ ਖ਼ੁਰਾਕ ਤਿਆਰ ਕਰਵਾਣ ਦੇ ਮਾਮਲੇ ਵਿਚ ਬਿਬੇਕੀ ਸਨ ਪਰ ਖ਼ੁਰਾਕ ਦੀ ਕਿਸਮ ਬਾਰੇ ਬਹੁਤੇ ਕੱਟੜ ਨਹੀਂ ਸਨ। ਆਮ ਸਾਧਾਂ ਅਤੇ ਸੰਤਾਂ ਵਾਂਗ ਇਸ ਝਗੜੇ ਵਿਚ ਨਹੀਂ ਸਨ ਪੈਂਦੇ ਕਿ ਵੈਸ਼ਨਵ ਰਹਿਣਾ ਜਰੂਰੀ ਹੈ ਜਾਂ ਨਹੀਂ, ਸਗੋਂ ਮਹਾਪ੍ਰਸ਼ਾਦ ਦੇ ਆਹਾਰ ਨੂੰ ਖ਼ਾਲਸਈ ਸੰਜਮ ਦਾ ਇਕ ਪ੍ਰਮੁੱਖ ਅੰਗ ਸਮਝਦੇ ਸਨ।[1] ਆਪ ਪੇਟ ਦੀ ਭੁੱਖ ਅਤੇ ਜੀਭ ਦੇ ਸੁਆਦ ਨੂੰ ਸੰਤੁਸ਼ਟ ਕਰਨ ਦੇ ਪੱਖੋਂ ਅਤਿਅੰਤ ਸਾਦਗੀ ਅਤੇ ਸਬਰ ਵਰਤਦੇ ਸਨ। ਜੋ ਮਿਲਦਾ ਅਤੇ ਜਿੰਨਾ ਮਿਲਨਾ ਉਸੇ ਵਿਚ ਹੀ ਸੰਤੁਸ਼ਟ ਰਹਿਣਾ, ਜੇਕਰ ਕੁਝ ਵੀ ਨਾ ਮਿਲੇ ਤਾਂ ਵੀ ਸੁੱਕੇ ਜਾਂ ਭੁੱਜੇ ਛੋਲੇ ਜਾਂ ਸੱਤੂ ਦਾ ਫ਼ਕਾ ਮਾਰ ਕੇ ਉਪਰੋਂ ਜਲ ਛਕ ਲੈਣਾ ਆਪ ਦੇ ਸੁਭਾਅ ਵਿਚ ਰੱਚ ਚੁੱਕਾ ਸੀ। ਆਪ ਦਾ ਭੋਜਨ ਤਿਆਰ ਕਰਨ ਦਾ ਢੰਗ ਨਿਰਾਲਾ ਸੀ। ਜਦ ਉਹ ਆਪਣੇ ਹੱਥੀਂ ਭੋਜਨ ਤਿਆਰ ਕਰਦੇ ਤਾਂ ਜੋ ਸਬਜ਼ਾ-ਭਾਜਾ (ਕੱਚਾ) ਆਉਂਦਾ ਸਭ ਨੂੰ ਬਿਨਾ ਛਿਲਕਾ ਉਤਾਰੇ ਹੀ ਰਲਾ ਲੈਂਦੇ ਅਤੇ ਇਕ ਹੀ ਭਾਂਡੇ ਵਿਚ ਇਸ

---

1. ਇਸ ਪ੍ਰਸੰਗ ਲਈ ਵੇਖੋ, ਗਿ. ਗੁਰਚਰਨ ਸਿੰਘ ਦੀ ਪੁਸਤਕ *ਗਿਆਨੀ ਸ਼ੇਰ ਸਿੰਘ*, ਪੰਨਾ 13.

ਸਾਰੇ ਰੱਲਗਡ ਨੂੰ ਤਿਆਰ ਕਰਦੇ। ਕਈ ਕਿਸਮ ਦੀਆਂ ਸਬਜ਼ੀਆਂ ਤੋਂ ਤਿਆਰ ਹੋਏ ਇਸ ਰੱਲਗਡ ਭਾਜੇ ਦਾ ਸੁਆਦ ਅਕੱਥਨੀਯ ਹੋਇਆ ਕਰਦਾ ਸੀ। ਆਪ ਦੇ ਹੱਥ ਦੇ ਮੋਟੇ-ਮੋਟੇ, ਭਟੂਰਿਆਂ ਵਰਗੇ ਪ੍ਰਸ਼ਾਦੇ ਅਤਿਅੰਤ ਸੁਆਦੀ ਹੁੰਦੇ ਸਨ। ਭੋਜਨ ਤਿਆਰ ਹੋ ਜਾਣ ਉਪ੍ਰੰਤ ਥਾਲ੍ਹ ਪ੍ਰੋਸਦੇ; ਪ੍ਰੋਸਣ ਤੋਂ ਬਾਅਦ ਉੱਚੀ ਸੁਰ ਨਾਲ ਆਵਾਜ਼ ਦੇਂਦੇ, "ਆਓ ਗੁਰੂ ਕੇ ਪਿਆਰਿਓ! ਪ੍ਰਸ਼ਾਦ ਤਿਆਰ ਹੈ, ਗੱਫ਼ੇ ਲਗਾਓ"!! ਕੁਝ ਦੇਰ ਰੁਕਣ ਤੋਂ ਉਪਰੰਤ 'ਤਵ ਪ੍ਰਸਾਦਿ ਭਰਮ ਕਾ ਨਾਸ' ਕਹਿ ਕੇ ਕਿਰਪਾਨ ਭੇਟ ਕਰਨੀ ਅਤੇ ਕੋਲ ਬੈਠੇ ਘਰੋਗੀ ਜਾਂ ਬਾਹਰੋਂ ਆਇਆਂ ਨੂੰ ਬੁਰਕੀ-ਬੁਰਕੀ (ਸਣੇ ਦਾਲ-ਭਾਜੇ ਦੇ) ਵੰਡਣੀ ਤੇ ਫਿਰ ਆਪ ਛਕਣਾ। ਆਪ ਅਠ-ਪਹਿਰਾ ਭੋਜਨ ਲੈਂਦੇ ਸਨ ਅਤੇ ਭੋਜਨ ਕਰਨ ਦਾ ਸਮਾਂ ਆਮ ਤੌਰ ਉੱਪਰ ਸ਼ਾਮ ਦੇ 4-5 ਵਜੇ ਹੁੰਦਾ ਸੀ। ਆਪ ਦੇ ਇਸ ਭੋਜਨ ਵਿਚ ਸਾਦਗੀ ਅਤੇ ਮਿਠਾਸ ਹੁੰਦੀ। ਮਸਾਲੇਦਾਰ ਅਤੇ ਤੇਜ਼ ਭੋਜਨ ਖਾਣ ਵਾਲੇ ਲੋਕਾਂ ਦੇ ਜੀਵਨ ਵਿਚ ਵਿਕਾਰ ਵਧ ਤੋਂ ਵਧ ਪ੍ਰਬਲ ਰਹਿੰਦੇ ਹਨ, ਪਰ ਅਕਾਲੀ ਜੀ ਦੇ ਇਸ ਸਤੋਗੁਣੀ ਭੋਜਨ ਨਾਲ ਸਰੀਰ ਅਤੇ ਆਤਮਾ ਵਿਚ ਇਕ ਸੰਤੁਲਨ ਰਹਿੰਦਾ, ਰੋਗ-ਸੋਗ ਦੂਰ ਹੀ ਰਹਿੰਦੇ ਸਨ।

**ਸੁਭਾਵਕ ਗੁਣ :**

ਅਕਾਲੀ ਜੀ ਦਾ ਸੁਭਾਵ ਆਦਰਸ਼ਕ ਗੁਣਾਂ ਨਾਲ ਭਰਪੂਰ ਸੀ। ਇਹ ਗੁਣ ਨਿਮਨ ਅਨੁਸਾਰ ਸਨ :

**(ੳ) ਅਸੂਲ-ਪ੍ਰਸਤੀ :** ਜਿਸ ਪ੍ਰਕਾਰ ਅਕਾਲੀ ਜੀ ਨੇ ਆਪਣੀ ਬਾਹਰੀ ਸ਼ਖ਼ਸੀਅਤ ਨੂੰ ਵਿਸ਼ੇਸ਼ ਕਿਸਮ ਦੇ ਸਰੂਪ ਅਤੇ ਜ਼ਬਤ ਅਨੁਸਾਰ ਜੀਵਿਆ ਉਸੇ ਹੀ ਤਰ੍ਹਾਂ ਆਪ ਦੀ ਅੰਦਰਲੀ ਸ਼ਖ਼ਸੀਅਤ ਵੀ ਵਿਸ਼ੇਸ਼ ਕਿਸਮ ਦੇ ਆਦਰਸ਼ਾਂ ਅਤੇ ਅਸੂਲਾਂ ਦੁਆਲੇ ਕੇਂਦ੍ਰਿਤ ਰਹਿੰਦੀ ਸੀ ਅਤੇ ਕਿਸੇ ਵੀ ਹਾਲਤ ਵਿਚ ਇਨ੍ਹਾਂ ਆਦਰਸ਼ਾਂ ਅਤੇ ਅਸੂਲਾਂ ਦੀ ਪਾਲਣਾ ਵਿਚ ਢਿੱਲ ਨਹੀਂ ਸਨ ਆਉਣ ਦਿੰਦੇ। ਅਕਾਲੀ ਜੀ ਨਿੱਜੀ ਤੌਰ ਉੱਪਰ ਉਹ ਜੀਵਨ ਜੀਉਂਦੇ ਸਨ ਜਿਹੋ ਜਿਹਾ ਜੀਵਨ ਜੀਉਣ ਲਈ ਦੂਜਿਆਂ ਨੂੰ ਕਹਿੰਦੇ ਸਨ। ਇਕ ਅੰਮ੍ਰਿਤਧਾਰੀ ਸਿੰਘ ਤੋਂ ਕੁਝ ਜ਼ਰੂਰੀ ਗੱਲਾਂ ਅਤੇ ਅਸੂਲਾਂ ਦੀ ਪਕਿਆਈ ਦੀ ਜ਼ਮਾਨਤ ਮੰਗਦੇ ਸਨ ਕਿਉਂਕਿ ਉਹ ਆਪ ਹੀ ਇਨ੍ਹਾਂ ਅਸੂਲਾਂ ਦੇ ਜ਼ਬਤ ਵਿਚ ਰਹਿੰਦੇ ਸਨ। ਅਕਾਲੀ ਜੀ ਕਈ ਥਾਈਂ ਇਨ੍ਹਾਂ ਅਸੂਲਾਂ ਨੂੰ ਸਵਿਸਥਾਰ ਗਿਣ ਕੇ ਬਿਆਨ ਕਰਦੇ ਹਨ।

ਅੰਮ੍ਰਿਤਪ੍ਰਚਾਰ ਦੇ ਜੱਥੇ ਦੇ ਨਿਯਮਾਂ ਦਾ ਜ਼ਿਕਰ ਕਰਦਿਆਂ ਕਹਿੰਦੇ ਹਨ :

"ਇਸ ਜੱਥੇ ਦੇ ਮੈਂਬਰ ਲਈ (ੳ) ਸਾਬਤ ਸੂਰਤ ਰਖਨੀ, ਨਿਤਨੇਮੀ ਪੰਜਾਂ ਬਾਣੀਆਂ ਦਾ ਹੋਣਾ, (ਅ) ਵਢੀ, ਸਪਾਰਸ਼ ਤੇ ਲਿਹਾਜ਼ਧਾਰੀ ਦਾ ਤਿਆਗ ਹੋਣਾ ਜ਼ਰੂਰੀ ਹੋਵੇਗਾ।"

ਸਹਾਇਕ : ਇਸ ਜੱਥੇ ਦੇ ਸਹਾਇਕ ਵੀ ਧਰਮ ਦੀ ਕਿਰਤ ਕਰ ਕੇ ਨਿਮਨ ਲਿਖਤ ਗੱਲਾਂ ਧਾਰਨ ਕਰਦੇ ਸਨ :

(ੳ) "ਦਸਵੰਧ ਗੁਰੂ ਦਾ ਕੱਢਣਾ
(ਅ) ਲੋੜਵੰਦ ਨਾਲ ਵੰਡ ਛਕਣਾ
(ੲ) ਗਰੀਬ ਦੀ ਮਦਦ ਕਰਨੀ
(ਸ) ਪੰਜ ਕਕਾਰ ਦੀ ਧਾਰਨਾ ਰਖਣੀ
(ਹ) ਸ਼ਸਤ੍ਰਧਾਰੀ ਹੋਣਾ

(ਕ) ਚੋਰੀ ਯਾਰੀ ਨਾ ਕਰਨਾ
(ਖ) ਵਿਰੋਧੀ, ਵੈਰੀ, ਪ੍ਰਾਈ ਤਾਤ ਰਖਣ ਵਾਲਾ ਨਾ ਹੋਨਾ
(ਗ) ਹਰ ਵੇਲੇ ਗੁਰਮੰਤ੍ਰ ਯਾ ਮੂਲਮੰਤ੍ਰ ਦਾ ਅਭਿਆਸ
(ਘ) ਅਕਾਲ ਪੁਰਖ ਸਤਿਗੁਰੂ ਨੂੰ ਅੰਗ ਸੰਗ ਜਾਨਨਾ
(ਙ) ਜਪੁ, ਜਾਪ ਦੇ ਮੂਲ ਮੰਤਰ ਵਿਚ ਦੱਸੇ ਗੁਣਾਂ ਵਾਲੇ।"[1]

ਉਪਰ ਦੱਸੇ ਅਸੂਲ ਅਤੇ ਨਿਯਮ ਉਹ ਹਨ ਜਿਨ੍ਹਾਂ ਦਾ ਪਾਲਨ ਕਰਨਾ ਇਕ ਅੰਮ੍ਰਿਤਧਾਰੀ ਲਈ ਅਤਿ ਜ਼ਰੂਰੀ ਹੋ ਜਾਂਦਾ ਹੈ ਅਤੇ ਅਕਾਲੀ ਕੌਰ ਸਿੰਘ ਇਨ੍ਹਾਂ ਅਸੂਲਾਂ ਦੇ ਪ੍ਰਮੁੱਖ ਹਾਮੀ ਸਨ। ਅਕਾਲੀ ਜੀ ਦੇ ਜੀਵਨ ਦੀਆਂ ਅਨੇਕਾਂ ਹੀ ਨਿੱਕੀਆਂ-ਵੱਡੀਆਂ ਘਟਨਾਵਾਂ ਉਨ੍ਹਾਂ ਦੀ ਅਸੂਲ-ਪ੍ਰਸਤੀ ਦੀ ਉਦਾਹਰਣ ਹਨ। ਇਨ੍ਹਾਂ ਵਿਚੋਂ ਇਕ-ਦੋ ਦਾ ਵਰਣਨ ਕਰ ਲੈਣਾ ਉਚਿਤ ਹੋਵੇਗਾ:

> "ਜਦ ਉਹ ਗਿਆਨੀ ਨਿਰੰਜਨ ਸਿੰਘ, ਹਰੀ ਜੀ ਤੇ ਹੋਰ ਗੁਰਮੁਖਾਂ ਨਾਲ ਗੁਰਮਤਿ-ਪ੍ਰਚਾਰ ਹਿਤ (ਮਾਲਵੇ) ਮਾਨਸਾ ਦੇ ਇਲਾਕੇ ਵਿਚ ਗਏ ਤਾਂ ਆਪ ਨੇ ਹਫਤਾ ਭਰ ਪ੍ਰਸ਼ਾਦ ਬਿਨਾਂ ਹੀ ਗੁਜ਼ਾਰ ਦਿੱਤਾ। ਗੱਲ ਇਹ ਸੀ ਕਿ ਜੱਥੇ ਦੇ ਸੱਜਣਾਂ ਨੂੰ ਪਤਾ ਨਹੀਂ ਸੀ ਕਿ ਆਪ ਪੂਰਨ ਬਿਬੇਕੀ ਹਨ ਤੇ ਪ੍ਰਸ਼ਾਦ ਆਪ ਹੀ ਤਿਆਰ ਕਰ ਕੇ ਛਕਦੇ ਹਨ ਜਾਂ ਅੰਮ੍ਰਿਤਧਾਰੀ ਅਥਵਾ ਨਿਤਨੇਮੀ ਸਿੰਘ-ਸਿੰਘਣੀਆਂ ਦਾ ਤਿਆਰ ਕੀਤਾ ਛਕਦੇ ਹਨ। ਇਸ ਇਲਾਕੇ ਵਿਚ ਅੰਮ੍ਰਿਤਧਾਰੀ ਸਿੰਘ ਤਾਂ ਘੱਟ ਹੀ ਸਨ ਤੇ ਆਪ ਨੇ ਉਨ੍ਹਾਂ ਦੇ ਪ੍ਰਸਾਦੇ ਦੀ ਜਾਚਨਾ ਹੀ ਨਾ ਕੀਤੀ। ਆਖਰ ਪਤਾ ਲਗਣ ਪੁਰ ਜੱਥੇ ਨੇ ਬੜਾ ਅਫ਼ਸੋਸ ਕੀਤਾ ਪ੍ਰੰਤੂ ਆਪ ਨੇ ਕਿਹਾ 'ਤੁਸੀਂ ਕੋਈ ਅਫ਼ਸੋਸ ਨਾ ਕਰੋ ਰਜ਼ਾ ਐਸੀ ਹੀ ਸੀ।"[2]

ਉਹ ਇਸ ਗੱਲ ਉੱਪਰ ਰੋਸ ਪ੍ਰਗਟ ਕਰਦੇ ਸਨ ਕਿ

> "ਕੋਈ ਵਿਅਕਤੀ ਆਪ ਨੂੰ ਮੱਥਾ ਟੇਕੇ ਜਾਂ ਪੈਰਾਂ ਨੂੰ ਹੱਥ ਲਾਵੇ। ਜੇਕਰ ਕੋਈ ਪੈਰਾਂ ਨੂੰ ਹੱਥ ਲਾਣ ਦੀ ਕੋਸ਼ਿਸ਼ ਕਰਦਾ ਤਾਂ ਹੱਥ ਫੜ ਲੈਂਦੇ ਤੇ ਆਖਦੇ 'ਸਿੰਘ ਸਾਹਿਬ ! ਸਿੰਘ ਨੂੰ ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹਿ ਬੁਲਾਣ ਦਾ ਹੁਕਮ ਹੈ ਤੇ ਗੁਰੂ ਜੀ ਬਗੈਰ ਕਿਸੀ ਅੱਗੇ ਇਹ ਸੀਸ ਨਹੀਂ ਝੁਕਣਾ ਚਾਹੀਏ।' ਆਖਦੇ ਸਨ 'ਜਦ ਸਿੰਘ ਨੂੰ ਸਿੰਘ ਮਿਲੇ ਤਾਂ ਹੱਥ ਜੋੜ ਕੇ ਫ਼ਤਹਿ ਗਜਾਓ; ਸਤਿ ਸ੍ਰੀ ਅਕਾਲ ਕੌਮੀ ਨਾਹਰਾ ਹੈ'......."[3]

**(ਅ) ਵਕਤ ਦੀ ਕਦਰ ਤੇ ਪਾਬੰਦੀ :** ਹਰ ਕਾਰਜ ਸਮੇਂ ਅਨੁਸਾਰ ਅਤੇ ਮਰਿਯਾਦਾ ਅਨੁਸਾਰ ਕਰਦੇ ਸਨ। ਗੁਰੂ ਨਾਨਕ ਆਸ਼੍ਰਮ ਦੇ ਬੋਰਡਿੰਗ ਦੇ ਸਮੇਂ ਦੀ ਪਾਬੰਦੀ ਬਾਰੇ ਕਿਹਾ ਹੈ ਕਿ 'ਵਰਦੀ ਦੀ ਘਾਟ ਤੋਂ ਬਿਨਾ ਮਿਲਟਰੀ ਦੀ ਛਾਉਣੀ ਵਾਲਾ ਜ਼ਬਤ ਹੋਇਆ ਕਰਦਾ ਸੀ।'

**(ੲ) ਈਮਾਨਦਾਰੀ :** ਆਪ ਇਸ ਗੱਲ ਦਾ ਉਚੇਚਾ ਖਿਆਲ ਰਖਦੇ ਸਨ ਕਿ ਜਿਸ ਕਾਰਜ ਹਿੱਤ ਕੋਈ ਮਾਇਕ ਜਾਂ ਪਦਾਰਥਕ ਸਹਾਇਤਾ ਕਿਸੇ ਸੇਵਕ ਕੋਲੋਂ ਆਈ ਹੈ, ਉਹ ਸਿਰਫ ਉਸੇ ਹੀ ਮਨੋਰਥ ਨਮਿਤ ਹੀ ਖਰਚ ਹੋਣੀ ਚਾਹੀਦੀ ਹੈ। ਕਿਸੇ ਫਾਲਤੂ ਆਦਮੀ ਨੂੰ (ਬੋਰਡਿੰਗ ਦੇ) ਬੱਚਿਆਂ ਦੇ ਲੰਗਰ ਵਿਚੋਂ ਪ੍ਰਸ਼ਾਦ ਛਕਣ ਦੀ ਆਗਿਆ ਨਹੀਂ ਸੀ ਹੁੰਦੀ। (ਆਏ ਮਹਿਮਾਨ ਵਾਸਤੇ ਵੱਖਰਾ ਪ੍ਰਬੰਧ ਹੁੰਦਾ ਸੀ)।

> "ਇਕ ਵੇਰ ਉਨ੍ਹਾਂ ਨੂੰ ਕਿਸੇ ਦੱਸਿਆ ਕਿ ਆਪ ਦਾ ਇਕ ਭਤੀਜਾ ਲੰਗਰ ਵਿਚ ਪ੍ਰਸ਼ਾਦ

---

1. ਵੇਖੋ ਉਨ੍ਹਾਂ ਦੇ ਕਾਗ਼ਜ਼-ਪੱਤਰ
2. *'ਜੀਵਨ ਬ੍ਰਿਤਾਂਤ'* ਪੰਨਾ 43
3. ਉਹੋ, ਪੰਨਾ 53

> ਪਾਨ ਕਰਦਾ ਹੈ ਤਾਂ ਆਪ ਨੇ ਉਸੀ ਵਕਤ ਉਸ ਨੂੰ ਬੁਲਾ ਕੇ ਕਿਹਾ, "ਇਹ ਪ੍ਰਸ਼ਾਦ ਤੇਰੇ ਲਈ ਬਿਖ ਹੈ, ਤੇ ਜੇ ਤੂੰ ਖਾਣਾ ਹੀ ਹੈ ਤਾਂ ਮਜੂਰੀ ਕਰ ਕੇ ਖਾ, ਲੰਗਰ ਲਈ ਲੱਕੜਾਂ ਲੈ ਆਇਆ ਕਰੇਂ ਤਾਂ ਤੂੰ ਏਥੋਂ ਪ੍ਰਸ਼ਾਦ ਛੱਕ ਸਕਦਾ ਹੈਂ।' ਫੇਰ ਮੀਤ ਮੈਨੇਜਰ (ਭਾਨ ਸਿੰਘ) ਨੂੰ ਬੁਲਾ ਕੇ ਕਿਹਾ : 'ਦੇਖੋ ਸਿੰਘ ਸਾਹਿਬ! ਇਹ ਪ੍ਰਸ਼ਾਦ ਇਸ ਬੱਚੇ ਲਈ ਸੰਖੀਆ ਹੈ, ਤੁਸੀਂ ਇਸ ਨੂੰ ਇਹ ਨਾ ਖਲਾਓ, ਇਸ ਦੇ ਹੱਡਾਂ ਵਿਚ ਧਸ ਜਾਏਗਾ ਤੇ ਇਹ ਨਕਾਰਾ ਹੋ ਜਾਏਗਾ'।"[1]

(ਸ) **ਰੁਝੇਵੇਂ :** ਹਮੇਸ਼ਾਂ ਕਿਸੇ ਰੁਝੇਵੇਂ ਵਿਚ ਰੁਝੇ ਰਹਿਣਾ ਆਪ ਦੇ ਸੁਭਾਵ ਦਾ ਅੰਗ ਸੀ। ਸ਼ਰੀਰ ਦੇ ਹਰ ਸੁਆਸ ਦੇ ਗੁਜ਼ਰਨ ਨਾਲ ਕੁਝ-ਨਾ-ਕੁਝ ਲਾਹੇਵੰਦਾ ਫਲ ਪ੍ਰਾਪਤ ਕਰਨ ਦੀ ਧੁਨ ਆਪ ਨੇ ਜੀਵਨ ਪ੍ਰਯੰਤ ਨਹੀਂ ਤਿਆਗੀ। ਆਦਿ ਤੋਂ ਅੰਤ ਸਮੇਂ ਤਕ ਅਕਾਲੀ ਜੀ ਉੱਪਰ ਸੇਵਾ-ਭਾਵ ਵਾਲੇ ਰੁਝੇਵਿਆਂ ਦੀ ਧੁੰਨ ਸਵਾਰ ਰਹੀ, ਗੁਰਬਾਣੀ ਅਤੇ ਲੰਗਰ ਦੀ ਸੇਵਾ, ਚਕਾਰ (ਕਸ਼ਮੀਰ) ਆਸ਼੍ਰਮ ਦੀ ਸੇਵਾ, ਕਈ ਸਾਲਾਂ ਤਕ ਤਤਕਰੇ ਦੀ ਸੇਵਾ, ਸਿੱਖੀ-ਪ੍ਰਚਾਰ ਦੀ ਸੇਵਾ, 1947 ਤੋਂ ਬਾਅਦ ਦੁਖੀ ਅਤੇ ਬੇ-ਸਹਾਰਾ ਲੋਕਾਂ ਦੀ ਭਲਾਈ ਦੀ ਸੇਵਾ ਅਤੇ ਫਿਰ ਅੰਮ੍ਰਿਤ-ਪ੍ਰਚਾਰ ਦੀ ਸੇਵਾ। ਸਰੀਰ ਅਤੇ ਮਨ ਨੂੰ ਕਿਸੇ ਭਲੇ ਪਾਸੇ ਹਮੇਸ਼ਾਂ ਲਾਈ ਰਖਦੇ ਸਨ। ਇਹੋ ਕਾਰਨ ਹੈ ਕਿ ਆਪ ਉਲਝੀ ਹੋਈ ਸਿਆਸਤਬਾਜ਼ੀ, ਗੱਦੀ-ਨਸ਼ੀਨੀ ਦੀ ਖਿਚੋਤਾਣ, ਲੀਡਰੀ ਦੀ ਅਵਸਰਵਾਦੀ ਜਿੱਲ੍ਹਣ ਦੇ ਵਾਦਵਿਵਾਦ ਤੋਂ ਬੇ-ਨਿਆਜ਼ ਹੋ ਕੇ ਸਰਬਤ ਦੇ ਭਲੇ ਲਈ ਸਮਰਪਿਤ ਰਹੇ। ਕੰਮ ਕਰਦਿਆਂ ਥਕੇਵਾਂ ਉਨ੍ਹਾਂ ਨੂੰ ਤੰਗ ਨਹੀਂ ਸੀ ਕਰਦਾ। ਸਰੀਰ ਦੀ ਲੋੜ ਅਤੇ ਆਰਾਮ ਤੋਂ ਬੇਪਰਵਾਹ ਹੋ ਜਾਂਦੇ ਸਨ। 1947 ਦੇ ਘਲੂਘਾਰੇ ਸਮੇਂ ਦਿਨ-ਰਾਤ ਦੁੱਖੀਆਂ ਦੇ ਕਸ਼ਟਾਂ ਨੂੰ ਦੂਰ ਕਰਨ ਵਿਚ ਜੁੱਟੇ ਰਹਿੰਦੇ ਸਨ; ਬੀਮਾਰੀ ਦੀ ਹਾਲਤ ਵਿਚ ਵੀ ਦੁੱਖੀ ਲੋਕਾਂ ਦੀ ਫ਼ਰਿਆਦ ਪੂਰੀ ਕਰਨ ਲਈ ਤੁਰ ਪੈਂਦੇ ਸਨ। ਆਪਣੇ ਸੁੱਖ-ਦੁੱਖ ਤੋਂ ਬੇਨਿਆਜ਼ ਇਸ ਪਰਉਪਕਾਰੀ ਦਾ ਨਾਮ ਹੀ ਬੇਸਹਾਰਾ ਲੋਕਾਂ ਲਈ ਢਾਰਸ ਦਾ ਕੰਮ ਕਰਦਾ ਸੀ।

(ਹ) **ਇਸ਼ਟ ਦਾ ਸਨਮਾਨ ਅਤੇ ਭਰੋਸਾ :** ਅਕਾਲੀ ਜੀ ਗੁਰੂ ਗ੍ਰੰਥ ਸਾਹਿਬ ਤੋਂ ਬਿਨਾ ਹੋਰ ਕਿਸੇ ਉੱਪਰ ਅਕੀਦਾ ਨਹੀਂ ਸਨ ਰਖਦੇ। ਗੁਰੂ ਗ੍ਰੰਥ ਸਾਹਿਬ ਨੂੰ 'ਗੁਰਾਂ ਕੀ ਪ੍ਰਗਟ ਦੇਹ' ਮੰਨਦੇ ਸਨ। ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਆਦਿ ਗੁਰੂ ਸਾਹਿਬਾਨ ਦੇ ਜਨਮ ਪੁਰਬਾਂ ਵਾਂਗ ਹੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਗੱਦੀ ਪੁਰਬ ਬੜੀ ਧੂਮਧਾਮ ਨਾਲ ਮਨਾਏ ਜਾਣ ਦੀ ਪਿਰਤ ਨੂੰ ਸਾਰੇ ਕਸ਼ਮੀਰ ਇਲਾਕੇ ਵਿਚ ਦ੍ਰਿੜ੍ਹ ਕਰਵਾਇਆ।

ਅਕਾਲੀ ਜੀ ਗੁਰੂ ਗ੍ਰੰਥ ਸਾਹਿਬ ਦੇ ਦੇਹੀ-ਸਰੂਪ ਅਤੇ ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਨੂੰ ਬੜੇ ਧਿਆਨ ਪੂਰਵਕ ਲੈਂਦੇ ਸਨ। ਇਸ ਸੰਬੰਧੀ ਆਪ ਦੀਆਂ ਬੇਅੰਤ ਜੀਵਨ-ਘਟਨਾਵਾਂ ਦਾ ਜ਼ਿਕਰ ਆਉਂਦਾ ਹੈ। ਕੁਝ-ਕੁ ਦਾ ਸੰਖੇਪ ਵਰਣਨ ਇਸ ਪ੍ਰਕਾਰ ਹੈ :

> "ਇਕ ਵੇਰ ਆਪ ਆਸ਼੍ਰਮ ਦੇ ਕੰਮਾਂ-ਕਾਰਾਂ 'ਚੋਂ ਫ਼ਾਰਗ਼ ਹੋ ਕੇ ਰਾਤ ਨੂੰ ਸੌਂ ਗਏ ਤਾਂ ਅੱਧੀ ਰਾਤੀਂ ਅਚਾਨਕ ਜਾਗ ਉਠੇ, ਤੇ ਗ੍ਰੰਥੀ ਸਾਹਿਬ ਭਾ: ਦਲੀਪ ਸਿੰਘ ਜੀ ਨੂੰ ਜਾ ਜਗਾਇਆ ਤੇ ਕਿਹਾ, 'ਉਠੋ ਸਿੰਘ ਸਾਹਿਬ ਸਾਵਧਾਨ ਹੋ ਜਾਓ! ਇਸ਼ਨਾਨ ਕਰੋ ਤੇ ਮਹਾਰਾਜ ਦਾ ਪ੍ਰਕਾਸ਼ ਕਰੋ'। ਸਿੰਘ ਸਾਹਿਬ ਦਲੀਪ ਸਿੰਘ ਜੀ ਨੇ ਕਿਹਾ 'ਅਜੇ ਤਾਂ ਜੀ ਬਹੁਤ ਰਾਤ ਰਹਿੰਦੀ ਹੈ ਅਜ ਇਤਨੀ ਜਲਦੀ ਕੀ ਲੋੜ ਪਈ ਹੈ ਮਹਾਰਾਜ ਪ੍ਰਕਾਸ਼ ਕਰਨ ਦੀ'?

---

1. *ਜੀਵਨ ਬ੍ਰਿਤਾਂਤ* : ਪੰਨਾ 90

ਅਕਾਲੀ ਜੀ ਨੇ ਕਿਹਾ 'ਸਿੰਘ ਸਾਹਿਬ, ਬਚਨ ਮੰਨੋ ਤੇ ਪ੍ਰਕਾਸ਼ ਕਰੋ'। ਭਾਈ ਸਾਹਿਬ ਨੇ ਮਜਬੂਰ ਹੋ ਕੇ ਇਸ਼ਨਾਨ ਕਰ ਪ੍ਰਕਾਸ਼ ਕੀਤਾ ਤਾਂ ਕੀ ਵੇਖਦੇ ਹਨ ਕਿ ਮਹਾਰਾਜ ਦਾ ਇਕ ਵਰਕਾ ਦੋਹਰਾ ਹੋ ਗਿਆ ਸੀ, ਆਪ ਨੇ ਵਰਕਾ ਸਿੱਧਾ ਕਰਵਾ ਦਿੱਤਾ ਤੇ ਕਿਹਾ 'ਸਿੰਘ ਸਾਹਿਬ ਧਿਆਨ ਰੱਖਿਆ ਕਰੋ'[1]।"

ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਉੱਪਰ ਪੂਰਨ ਅਕੀਦਾ ਇਨ੍ਹਾਂ ਘਟਨਾਵਾਂ ਵਿਚੋਂ ਮਿਲ ਸਕਦਾ ਹੈ:

"1934-35 ਵਿਚ ਇਕ ਦਿਨ ਅੰਮ੍ਰਿਤ ਵੇਲੇ ਦੋ ਸੱਜਨਾਂ ਨਾਲ ਮੈਂ ਗੁਰਦੁਆਰਾ ਬਾਬੇ ਦੀ ਬੇਰ ਸਾਹਿਬ ਸਿਆਲਕੋਟ..... ਆਸਾ ਦੀ ਵਾਰ ਦਾ ਕੀਰਤਨ ਸੁਣਨ ਲਈ ਪੁਜਿਆ ਸਾਂ। ਗੁਰਦੁਆਰੇ ਵਿਚ ਭਾਈ ਨਰਿੰਜਨ ਸਿੰਘ ਰਾਗੀ ਕੀਰਤਨ ਕਰਿਆ ਕਰਦੇ ਸਨ। ਸਾਡੇ ਬੈਠਿਆਂ ਕੋਈ ਚਾਰ ਵਜੇ ਜੋੜੀ ਵਜਾਉਣ ਵਾਲਾ ਕੀਰਤਨੀਆਂ ਸਾਜ਼ ਲੈ ਆਇਆ। ਜੋੜੀ ਖੋਲ੍ਹ ਕੇ ਇਕੱਲਿਆਂ ਹੀ ਆਸਾ ਦੀ ਵਾਰ ਦੇ ਸ਼ਲੋਕ ਪੜ੍ਹਨ ਲੱਗ ਪਿਆ। ਪੰਜ-ਦਸ ਮਿੰਟ ਬਾਅਦ ਭਾਈ ਨਰਿੰਜਨ ਸਿੰਘ ਵੀ ਆ ਗਏ। ਉਨ੍ਹਾਂ ਨੇ ਵਾਜਾ ਖੋਲ੍ਹ ਕੇ ਸਰਲ ਤਰੀਕੇ ਨਾਲ ਬਾਣੀ ਦਾ ਉਚਾਰਨ ਸ਼ੁਰੂ ਕਰ ਦਿੱਤਾ। ਮੇਰੇ ਇਕ ਸਾਥੀ ਨੇ ਨਿਮਰਤਾ ਨਾਲ ਬੇਨਤੀ ਕੀਤੀ ਕਿ ਆਪ ਕਿਸੇ ਸ਼ਬਦ ਦਾ ਰਾਗ ਵਿਚ ਉਚਾਰਨ ਕਰੋ। ਰਾਗੀ ਸਿੰਘ ਨੇ ਖਿਝ ਕੇ ਜੁਆਬ ਦਿੱਤਾ ਕਿ 'ਕਾਹਲੀ ਕਾਹਦੀ ਹੈ, ਸੰਗਤ ਤੇ ਆ ਜਾਣ ਦਿਓ'। ਦੋ ਚਾਰ ਮਿੰਟ ਇਸੇ ਤਰ੍ਹਾਂ ਬੀਤ ਗਏ ਤੇ ਗੁਰਦੁਆਰੇ ਦੇ ਕੋਨੇ ਵਿਚੋਂ, ਜਿਥੇ ਕਿ ਸਵੇਰ ਦੇ ਘੁਸ-ਮੁਸੇ ਵਿਚ ਇਕ ਬਿਸਤਰਾ ਜਿਹਾ ਵਿਛਿਆ ਦਿਸਦਾ ਸੀ, ਇਕ ਮੱਧਮ ਜਿਹੀ ਆਵਾਜ਼ ਆਈ 'ਭਾਈ ਨਰਿੰਜਨ ਸਿੰਘ ਜੀ ਸੱਚਾ ਪਾਤਸ਼ਾਹ ਹਾਜ਼ਰ ਨਾਜ਼ਰ ਸਾਮ੍ਹਣੇ ਬੈਠਾ ਹੈ। ਕੀਰਤਨ ਉਨ੍ਹਾਂ ਨੂੰ ਸੁਣਾਓ। ਸਤਿਗੁਰੂ ਮਿਹਰ ਕਰੇਗਾ'.......

ਭਾਈ ਨਰਿੰਜਨ ਸਿੰਘ ਨੇ ਰਸ ਵਿਚ ਆ ਕੇ ਆਸਾ ਦੀ ਵਾਰ ਦਾ ਕੀਰਤਨ ਕੀਤਾ........ ਇਉਂ ਪ੍ਰਤੀਤ ਹੋਇਆ ਕਿ ਭਾਈ ਨਰਿੰਜਨ ਸਿੰਘ ਨੇ ਕਿਸੇ ਗੁਰਮੁਖ ਦੇ ਬਚਨ ਮੰਨ ਕੇ ਗੁਰੂ ਨੂੰ ਹੀ ਕੀਰਤਨ ਸੁਣਾਉਣਾ ਸ਼ੁਰੂ ਕਰ ਦਿੱਤਾ.............

ਜਿਹੜੀ ਆਵਾਜ਼ ਬਿਸਤਰੇ ਵਿਚੋਂ ਆਈ ਸੀ, ਜਾਂਚਿਆ ਤਾਂ ਉਹ ਬਚਨ ਅਕਾਲੀ ਕੌਰ ਸਿੰਘ ਨਿਹੰਗ ਜੀ ਦੇ ਸਨ।"[2]

ਅਕਾਲੀ ਜੀ ਸਿਰਫ ਨਿਜੀ ਤੌਰ ਉੱਪਰ ਹੀ 'ਪ੍ਰਗਟ ਗੁਰਾਂ ਕੀ ਦੇਹ' ਦੇ ਸੰਕੱਲਪ ਨੂੰ ਨਹੀਂ ਸਨ ਮੰਨਦੇ ਸਗੋਂ ਦੂਜਿਆਂ ਨੂੰ ਵੀ ਇਸ ਗੱਲ ਲਈ ਹੀ ਪ੍ਰੇਰਦੇ ਸਨ। ਅਕਾਲੀ ਜੀ ਦੀ ਅਜਿਹੀ ਪ੍ਰੇਰਨਾ ਦੀ ਉਦਾਹਰਣ ਨਿਮਨ ਲਿਖਤ ਵਿਚ ਮਿਲਦੀ ਹੈ :

"ਭਾਈ ਬਸਾਖਾ ਸਿੰਘ ਜੀ (ਨਿਵਾਸੀ ਪਿੰਡ ਹਰਨਾਲਾ, ਤਸੀਲ ਮੰਧਰਾ, ਜ਼ਿਲ੍ਹਾ ਰਾਵਲਪਿੰਡੀ) ਗੁਰਬਾਣੀ ਅਤੇ ਗੁਰਇਤਿਹਾਸ ਦੇ ਰਸੀਏ ਸਨ। ਆਪ ਦੇ ਇਸ ਝੁੱਕਾ ਕਾਰਨ ਆਪ ਨੂੰ 14 ਸਿੱਖ ਰੈਜਮੈਂਟ ਵਿਚ ਗ੍ਰੰਥੀ ਸਿੰਘ ਦੀ ਸੇਵਾ ਲਈ ਰਖ ਲਿਆ ਗਿਆ ਸੀ। ਭਾਈ ਸਾਹਿਬ ਬਾਅਦ ਵਿਚ ਅਕਾਲੀ ਜੀ ਦੇ ਪ੍ਰਚਾਰ-ਸਹਿਯੋਗੀ ਵੀ ਬਣੇ।

ਦਸੰਬਰ, 1907 ਈ. ਵਿਚ ਇਹ ਪਲਟਨ ਵਿਉਂਤ (ਸਕੀਮ) ਲਈ ਰੋਪੜ ਪਹੁੰਚੀ।

---

1. *'ਜੀਵਨ ਬ੍ਰਿਤਾਂਤ'*, ਪੰਨਾ 32
2. *'ਮਹਾਂ ਪੁਰਖਾਂ ਦੇ ਉਪਕਾਰਾਂ ਦੀ ਯਾਦ'* (ਲੇਖ) : ਸ. ਬ. ਕਰਨੈਲ ਸਿੰਘ, *'ਸਚਿੱਤਰ ਕੌਮੀ ਏਕਤਾ'* ਦਾ ਮਈ 1975 ਅੰਕ

ਹਮੇਸ਼ਾ ਵਾਂਗ ਸਾਰੀ ਸੈਨਕ-ਸੰਗਤ ਦੀਵਾਨ ਸਮਾਪਤੀ ਤੋਂ ਉਪਰੰਤ ਤੁਰ ਗਈ। ਪਰ ਗ੍ਰੰਥੀ ਸਿੰਘ ਸ. ਬਸਾਖਾ ਸਿੰਘ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ 'ਸ਼ਬਦ' ਦੇ ਪਾਠ ਅਤੇ ਵੀਚਾਰ ਵਿਚ ਮਗਨ ਹੋ ਗਏ। ਇੰਨੇ ਨੂੰ ਬਾਹਰੋਂ ਅੰਗ੍ਰੇਜ਼ ਅਫ਼ਸਰ ਮੇਜਰ ਜੋਹਨ ਨੇ ਅਰਦਲੀ ਭੇਜ ਕੇ ਗ੍ਰੰਥੀ ਸਿੰਘ ਨੂੰ ਬੁਲਾਇਆ। ਗ੍ਰੰਥੀ ਸਿੰਘ ਨੇ ਇਸ ਬੇ-ਮੌਕੇ ਦੇ ਬਲਾਵੇ ਤੇ ਹੈਰਾਨੀ ਪ੍ਰਗਟ ਕਰ ਕੇ ਉੱਤਰ ਭੇਜਿਆ ਕਿ ਸ਼ਬਦ ਦੀ ਸਮਾਪਤੀ ਤੋਂ ਉਪਰੰਤ ਹਾਜ਼ਰ ਹੋਵਾਂਗਾ ਕਿਉਂਕਿ ਵਿਚਾਲੇ ਛੱਡ ਕੇ ਆਉਣ ਨਾਲ ਗੁਰੂ ਮਹਾਰਾਜ ਦੀ ਬੇਅਦਬੀ ਹੁੰਦੀ ਹੈ। ਅੰਗ੍ਰੇਜ਼ ਮੇਜਰ ਨੇ ਇਕ ਮਾਤਹਿਤ ਸਿਪਾਹੀ (ਗ੍ਰੰਥੀ ਸਿੰਘ ਨੂੰ ਸਿਪਾਹੀ ਦਾ ਰੈਂਕ ਹੁੰਦਾ ਸੀ) ਦੇ ਅਜਿਹੇ ਉੱਤਰ ਤੋਂ ਆਪਣੀ ਹੇਠੀ ਸਮਝੀ ਅਤੇ ਇਸ ਸਭ ਕਾਸੇ ਨੂੰ 'ਹੁਕਮ-ਅਦੂਲੀ' ਦਾ ਨਾਮ ਦੇ ਕੇ ਇਕ-ਦੱਮ ਗ੍ਰੰਥੀ ਸਿੰਘ ਨੂੰ ਨੌਕਰੀ ਤੋਂ ਬਰਖਾਸਤ ਕਰ ਦਿੱਤਾ। ਇਰਾਦੇ ਦੇ ਅੱਖੜ ਅਤੇ ਗੁਰੂ ਗ੍ਰੰਥ ਦੀ 'ਹਜ਼ੂਰੀ' ਦੀ ਮਹਾਨਤਾ ਨੂੰ ਅਨੁਭਵ ਕਰਨ ਵਾਲੇ ਇਸ ਸਿੰਘ ਨੇ ਬਿਨਾ ਕਿਸੇ ਹੀਲ-ਹੁਜਤ ਜਾਂ ਚਾਰਾਜੋਈ ਦੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਸਮੇਤ ਨਾਭੇ ਆ ਡੇਰੇ ਲਾਏ।"[1]

ਗ੍ਰੰਥੀ ਸਿੰਘ ਨਾਲ ਹੋਈ ਅਜਿਹੀ ਵਧੀਕੀ ਨੂੰ ਵੇਖ ਕੇ ਰੈਜਮੈਂਟ ਵਿਚ ਗੁੱਸੇ ਦੀ ਲਹਿਰ ਦੌੜ ਗਈ। ਮਹਾਰਾਜਾ ਹੀਰਾ ਸਿੰਘ ਨਾਭਾ ਨੇ ਇਸ ਬੇਜਾ ਬਰਖਾਸਤਗੀ ਨੂੰ ਵਾਇਸਰਾਇ ਤੀਕ ਪਹੁੰਚਾਇਆ ਜਿਸ ਕਾਰਨ ਵੱਡੇ ਪੈਮਾਨੇ ਉੱਪਰ ਪੁੱਛ-ਪੜਤਾਲ ਜਾਰੀ ਹੋ ਗਈ।

ਇਧਰੋਂ ਸਾਰੇ ਸਿੰਘਾਂ ਨੇ ਇਸ ਘਟਨਾ ਨੂੰ ਗੰਭੀਰਤਾ ਸਹਿਤ ਲਇਆ ਜਿਸ ਕਾਰਨ ਇਸ ਪ੍ਰਸ਼ਨ ਉੱਪਰ ਗੁਰਮਤਿ-ਮਰਿਆਦਾ ਨੂੰ ਪੇਸ਼ ਕਰਨ ਲਈ ਅਕਾਲੀ ਕੌਰ ਸਿੰਘ ਜੀ ਦੀ ਰਾਇ ਲਈ ਗਈ। ਅਕਾਲੀ ਜੀ ਦਾ ਉੱਤਰ ਕੁਝ ਇਸ ਪ੍ਰਕਾਰ ਸੀ :

> "..........ਗ੍ਰੰਥੀ ਸਿੰਘ ਗੁਰੂ ਜੀ ਦਾ ਵਜ਼ੀਰ ਹੁੰਦਾ ਹੈ। ਇਸ ਨੂੰ ਤਾਬਿਆ ਬੈਠਿਆਂ ਸਭੇ ਹੀ ਅਧਿਕਾਰ ਜੋ ਸਿੱਖ-ਧਰਮ, ਗੁਰੂ-ਮਿਸ਼ਨ ਦੇ ਅਨੁਸਾਰੀ ਹਨ ਸੰਪੂਰਣ ਪ੍ਰਾਪਤ ਹਨ। ਇਹ ਉਨ੍ਹਾਂ ਦੀ ਵਰਤੋਂ ਕਰ ਸਕਦਾ ਹੈ। ਗੁਰਬਾਣੀ-ਪਾਠ, ਗੁਰਬਾਣੀ-ਵੀਚਾਰ ਕਰਦੇ ਸਮੇਂ ਜੇ ਇਸ ਨੂੰ ਕੋਈ ਗੱਲਾਂ ਕਰਨ ਲਾਵੇ, ਇਸ ਕੋਲੋਂ ਕੋਈ ਕੰਮ ਲੈਣਾ ਚਾਹੇ ਤਾਂ ਇਹ ਅਯੋਗ ਹੈ। ਇਹ ਸੱਜੇ ਦੀਵਾਨ ਜਾਂ ਬਾਣੀ ਪੜ੍ਹਨ ਸਮੇਂ ਕਿਸੇ ਨਾਲ ਗੱਲਾਂ ਨਹੀਂ ਕਰ ਸਕਦਾ; ਸੱਜੇ ਦੀਵਾਨ ਸਮੇਂ ਬਿਨਾ ਕਿਸੇ ਨੂੰ ਬਿਠਾਏ, ਤਾਬਿਆ ਵਿਚੋਂ ਉੱਠ ਕੇ ਬਾਹਰ ਨਹੀਂ ਜਾ ਸਕਦਾ। ਸੋ ਮੇਜਰ ਜੋਹਨ ਸਾਹਿਬ ਸਿੱਖ-ਧਰਮ ਦੇ ਅਸੂਲਾਂ ਅਤੇ ਨਿਯਮਾਂ ਤੋਂ ਅਣਜਾਣ ਹੋਣ ਕਰਕੇ ਭੁਲ ਕਰ ਗਏ ਹਨ; ਭਾਈ ਸਾਹਿਬ ਸੱਚਾਈ ਤੇ ਸਨ। ਇਸ ਨੂੰ ਹੁਕਮ-ਅਦੂਲੀ ਕਹਿਣਾ ਉਚਿਤ ਨਹੀਂ, ਅਸਲ ਵਿਚ ਮੇਜਰ ਸਾਹਿਬ ਭੁਲ ਮੰਨਣ ਦੇ ਅਧਿਕਾਰੀ ਹਨ"।

ਅਕਾਲੀ ਜੀ ਦੀ ਪ੍ਰਬੀਨ ਰਾਇ ਸੁਣ ਕੇ ਸਾਰੇ ਸਿੰਘ-ਸਰਦਾਰ ਗ੍ਰੰਥੀ ਸਿੰਘ ਨਾਲ ਹੋਈ ਵਧੀਕੀ ਤੋਂ ਨਾਰਾਜ਼ ਹੋਏ। ਵਾਇਸਰਾਇ ਨੇ ਮਸਲਾ ਵਲਾਇਤ ਭੇਜ ਦਿੱਤਾ, ਉਥੇ ਪੁਰਾਣੇ ਤਜਰਬੇਕਾਰ ਅਤੇ ਰੀਟਾਇਰ ਹੋਏ ਉਨ੍ਹਾਂ ਫੌਜੀ ਅਫ਼ਸਰਾਂ ਦਾ ਇਕੱਠ ਕੀਤਾ ਗਿਆ ਜੋ ਸਿੱਖ-ਪਲਟਨਾਂ ਦੇ

1. ਇਕ ਥਾਂ ਇਸ ਘਟਨਾ ਦਾ ਜ਼ਿਕਰ ਇਸ ਪ੍ਰਕਾਰ ਮਿਲਦਾ ਹੈ :
"ਕੁਝ ਅੰਗਰੇਜ ਫੌਜੀ ਆਫ਼ੀਸਰਾਂ ਦੇ ਆਇਆਂ ਫੌਜੀ ਸਜਣ ਤਾਂ ਉਠ ਖੜੇ, ਪਰੰਤੂ ਭਾਈ ਵਸਾਖਾ ਸਿੰਘ ਜੀ ਸਜੇ ਰਹੇ। ਫੌਜੀ ਆਫ਼ੀਸਰਾਂ ਨੇ ਆਪਣੀ ਨਿਰਾਦਰੀ ਸਮਝ ਕੇ ਭਾਈ ਵਸਾਖਾ ਸਿੰਘ ਜੀ ਨੂੰ ਡਿਸਮਿਸ ਕਰਵਾ ਦਿੱਤਾ। ਅਕਾਲੀ ਜੀ ਦੇ ਉੱਚ-ਜੀਵਨ ਦਾ ਸਦਕਾ, ਅਕਾਲੀ ਜੀ ਨੇ ਤੇ ਹੋਰ ਸਿੱਖ ਸੰਗਤਾਂ ਨੇ ਗ੍ਰੰਥੀ ਜੀ ਦੀ ਬੜੀ ਸੇਵਾ ਕੀਤੀ ਤੇ ਉਠਣ ਵਾਲਿਆਂ ਨੂੰ ਗਲਤ ਗਰਦਾਨ ਕੇ ਮੁੜ ਭਾਈ ਵਸਾਖਾ ਸਿੰਘ ਜੀ ਨੂੰ ਗ੍ਰੰਥੀ ਅਸਥਾਪਤ ਕਰਵਾਇਆ"
(*ਜੀਵਨ ਬ੍ਰਿਤਾਂਤ* : ਅੱਤਰ ਸਿੰਘ, ਪੰਨਾ 31)

ਕਿਰਦਾਰ ਤੋਂ ਜਾਣੂ ਸਨ। ਇਸ ਇਕੱਠ ਦੀ ਰਾਇ ਕੁਝ ਇਸ ਪ੍ਰਕਾਰ ਸੀ :

> 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ-ਧਰਮ ਦੇ ਦੱਸ ਗੁਰੂ ਸਾਹਿਬਾਨ ਦੀ ਦੇਹ-ਸਰੂਪ ਹਨ। ਇਹ ਸਾਧਾਰਨ ਪੁਸਤਕ ਜਾਂ ਗ੍ਰੰਥ ਨਹੀਂ, ਇਨ੍ਹਾਂ ਦੀ ਸਵਾਰੀ ਅਤੇ ਪ੍ਰਕਾਸ਼ ਸਮੇਂ ਤਾਬਿਆ ਬੈਠੇ, ਪਾਠ-ਪੂਜਾ ਤੇ ਵੀਚਾਰ ਕਰਦੇ ਗ੍ਰੰਥੀ ਅਥਵਾ ਭਾਈ ਸਾਹਿਬ ਨੂੰ ਮਿ: ਜੋਹਨ ਤਾਂ ਕੀ ਵੱਡੀ ਤੋਂ ਵੱਡੀ ਹਸਤੀ ਮਲਕਾ ਮੁਅਜ਼ਮਾ ਭੀ ਨਹੀਂ ਉਠਾ ਸਕਦੇ।'

ਇਸ ਫ਼ੈਸਲੇ ਤੋਂ ਉਪਰੰਤ ਮੇਜਰ ਜੋਹਨ ਨੂੰ ਇਸ ਬੇਲੋੜੀ ਹਰਕਤ ਉੱਪਰ ਸ਼ਰਮਿੰਦਗੀ ਅਤੇ ਭੁੱਲ ਮੰਨਣੀ ਪਈ। ਭਾਈ ਸਾਹਿਬ ਨੂੰ ਮੁੜ ਸੇਵਾ ਲਈ ਕਿਹਾ ਗਿਆ ਪਰ ਉਹ ਨਹੀਂ ਸਨ ਆਏ।

ਇਸ ਘਟਨਾ ਨੂੰ ਅੰਗ੍ਰੇਜ਼ਾਂ '14 ਸਿੱਖ ਰੈਜਮੈਂਟ ਦੀ ਬਗ਼ਾਵਤ' ਆਖਿਆ। ਪਰ ਇਸ ਦਾ ਪ੍ਰਭਾਵ ਅਗੋਂ ਲਈ ਇਹ ਪਿਆ ਕਿ ਪਲਟਨ ਵਿਚ ਨਿਯੁੱਕਤ ਹੋਣ ਵਾਲੇ ਗ੍ਰੰਥੀ-ਸਿੰਘ ਦਾ ਰੁਤਬਾ ਸਤਿਕਾਰ ਯੋਗ ਹੋ ਗਿਆ ਅਤੇ ਉਸ ਨੂੰ ਜੂਨੀਅਰ ਕਮਿਸ਼ੰਡ ਆਫ਼ੀਸਰ ਦਾ ਰੈਂਕ ਦਿੱਤਾ ਜਾਣ ਲੱਗ ਪਿਆ। (ਇਸ ਤਥ ਦੀ ਗਵਾਹੀ ਸ. ਕਿਸ਼ਨ ਸਿੰਘ ਸੂਬੇਦਾਰ ਛੀਨੀਵਾਲ (ਬਰਨਾਲਾ) ਤੋਂ ਮਿਲੀ)।

**(ਕ) ਸ਼ਖਸੀ ਮਾਨਤਾ :** ਅਕਾਲੀ ਜੀ ਨਾ ਕਿਸੇ ਦੁਨਿਆਵੀ ਸੰਤ-ਵਿਅਕਤੀ ਦੇ ਸਰੀਰ ਨੂੰ ਅਤੇ ਨਾ ਉਹਦੇ ਬੋਲ ਨੂੰ ਕਿਸੇ ਕਿਸਮ ਦੀ ਦੈਵੀ ਮਾਨਤਾ ਦਿੰਦੇ ਸਨ। ਕਿਸੇ ਵੀ ਖੇਤਰ ਵਿਚ ਹੋਣ ਵਾਲੀ ਵਿਅਕਤੀ-ਪੂਜਾ ਜਾਂ ਸਰੀਰ-ਪੂਜਾ ਦੇ ਵਿਰੋਧੀ ਸਨ। ਇਸ ਮੁਆਮਲੇ ਉੱਪਰ ਕਈ ਵਾਰੀ ਗੱਦੀਦਾਰ ਸੰਤਾਂ-ਮਹੰਤਾਂ ਨਾਲ ਆਪ ਦੀ ਵਿਰੋਧਾਤਮਕ ਚਰਚਾ ਵੀ ਹੁੰਦੀ ਰਹਿੰਦੀ ਸੀ :

> "1924 ਈ. ਦੀ ਗੱਲ ਹੈ ਕਿ ਬਾਬਾ ਗੁਰਬਖਸ਼ ਸਿੰਘ ਜੀ ਬੇਦੀ ਕਸ਼ਮੀਰ ਆਏ ਤੇ ਗੁਰਦੁਆਰਾ ਸ੍ਰੀ ਛੇਵੀਂ ਪਾਤਸ਼ਾਹੀ (ਸ੍ਰੀਨਗਰ) ਪੁੱਜੇ। ਆਪ ਨੇ ਆਪਣਾ ਆਸਨ ਲਗਵਾਇਆ (ਉਹਨਾਂ ਦਿਨਾਂ ਵਿਚ ਇਹ ਬੇਦੀ-ਬਾਵੇ ਆਸਣ ਲਗਾ ਕੇ ਗੁਰਦਵਾਰਿਆਂ ਵਿਚ ਬੈਠਦੇ ਸਨ)। ਅਕਾਲੀ ਜੀ ਜੋ ਇਥੇ ਪਹਿਲੇ ਹੀ ਪੁੱਜੇ ਹੋਏ ਸਨ, ਨੇ ਇਹਨਾਂ ਨੂੰ ਗੱਦੀ ਲਾਉਣ ਤੋਂ ਰੋਕ ਦਿੱਤਾ। ਇਸ ਪਰ ਬਾਵਾ ਜੀ ਬੜੇ ਗਰਮ ਹੋਏ ਤਾਂ ਅਕਾਲੀ ਜੀ ਨੇ ਸਫਾਜੰਗ ਫੜੀ (ਉਹਨਾਂ ਦਿਨਾਂ 'ਚ ਆਪ ਸਫਾ ਜੰਗ ਰਖਦੇ ਸਨ) ਤੇ ਅੱਗੇ ਆ ਖੜੋਤੇ ਤੇ ਕਹਿਣ ਲੱਗੇ 'ਆਸਨ ਨਹੀਂ ਲਗੇਗਾ?' ਬਾਵਾ ਜੀ ਬੜੇ ਔਖੇ ਹੋਏ ਤਾਂ ਆਪ ਨੇ ਕਿਹਾ ਕਿ ਅਗਰ ਇਸ ਤਰ੍ਹਾਂ ਹੀ ਗੱਦਿਆਂ ਉੱਤੇ ਬੈਠਣਾ ਹੈ ਤਾਂ ਆਪ ਤਾਬਿਆ ਸੱਜ ਜਾਓ। ਇਸ ਪਰ ਬਾਵਾ ਜੀ ਰਜ਼ਾਮੰਦ ਹੋ ਗਏ ਤੇ ਤਾਬਿਆ ਸੱਜ ਗਏ ਤੇ ਕਥਾ ਕਰਨ ਸਮੇਂ 'ਕਾਲੇ ਕਪੜੇ' ਵਾਲਿਆਂ (ਅਕਾਲੀ ਜੀ ਦੇ ਬਾਰੇ ਇਸ਼ਾਰਾ ਕਰ ਕੇ) ਬਹੁਤ ਕੁਝ ਕਿਹਾ। ਆਪ ਖਾਮੋਸ਼ ਬੈਠੇ ਪਰੇਮ ਨਾਲ ਸੁਣਦੇ ਰਹੇ ਤੇ ਆਖਰ ਅਕਾਲੀ ਜੀ ਨੇ ਕਿਹਾ "ਬਾਵਾ ਜੀ ਜੇ ਅਜੇਹੀ ਹੋਰ ਬਰਖਾ ਕਰਨੀ ਹੈ ਤਾਂ ਮੈਂ ਹਾਜ਼ਰ ਹਾਂ ਪਰ ਗੁਰੂ ਕੀ ਹਜ਼ੂਰੀ ਵਿਚ ਆਸਨ ਲਗਾ ਕੇ ਬੈਠਣਾ ਉਚਿੱਤ ਨਹੀਂ।"[1]

ਸਿੱਖਾਂ ਦੇ ਧਾਰਮਿਕ ਅਤੇ ਰਾਜਸੀ ਖੇਤਰ ਵਿਚਲੀ ਨਿਰੋਲ ਸ਼ਖਸੀ ਮਾਨਤਾ ਦੀ ਬਿਰਤੀ ਦਾ ਵਿਰੋਧ ਕਰਦੇ ਸਨ ਅਤੇ ਇੱਕ 'ਗੁਰੂ' ਦੀ ਹਸਤੀ ਨੂੰ ਸਿਰਮੌਰ ਸਮਝਦੇ ਸਨ ਅਤੇ ਖੰਡੇ ਦੀ ਪਾਹੁਲ ਨੂੰ ਹੀ ਗੁਰੂ ਦੀ ਬਖਸ਼ਿਸ਼ ਜਾਣਦੇ ਸਨ :

> "ਇਹਨਾਂ ਹੀ ਦਿਨਾਂ 'ਚ (1907-8) ਸੰਤ ਸਾਹਿਬ ਭਾਈ ਮੋਹਰ ਸਿੰਘ ਸਾਹਿਬ (ਪੁਣਛ ਗੱਦੀ) ਚਕਾਰ (ਕਸ਼ਮੀਰ) ਆ ਪੁੱਜੇ। ਇਧਰ ਅਕਾਲੀ ਜੀ ਪੂਰਨ ਗੁਰਮਰਯਾਦਾ ਅਨੁਸਾਰ ਖੰਡੇ ਦੀ ਪਾਹੁਲ ਦਾ ਪਰਚਾਰ ਕਰਦੇ ਸਨ ਤਾਂ ਉਧਰ ਸੰਤ ਸਾਹਿਬ ਚਰਨ ਪਾਹੁਲ ਦਿੰਦੇ

1. ਅੱਤਰ ਸਿੰਘ, *'ਜੀਵਨ ਬ੍ਰਿਤਾਂਤ ਅਕਾਲੀ ਕੌਰ ਸਿੰਘ,'* ਪੰਨਾ 34

ਸਨ। ਮਾਮਲਾ ਸਖਤ ਬਣ ਗਿਆ। ਸੰਤ ਸਾਹਿਬ ਜੀ ਦੇ ਸ਼ਰਧਾਲੂ ਸਿੰਘ ਸੰਤਾਂ ਦੀ ਪਾਹੁਲ ਨੂੰ ਚੰਗਾ ਆਖਣ ਤੇ ਹੋਰ ਸਿੰਘ ਗੁਰਮਰਯਾਦਾ ਦੀ ਪਾਹੁਲ ਠੀਕ ਦਰਸਾਉਣ, ਆਖਰ ਫੈਸਲਾ ਹੋਇਆ ਕਿ ਸੰਤ ਸਾਹਿਬ ਤੇ ਅਕਾਲੀ ਜੀ ਹੀ ਨਜਿਠਣ ਕਿ ਕਿਹੜੀ ਪਾਹੁਲ ਠੀਕ ਹੈ। ਆਪਸ ਵਿਚ ਬੜੀ ਬਹਿਸ ਹੋਈ, ਸੰਤ ਸਾਹਿਬ ਜੀ ਨੇ ਚਰਨ ਪਾਹੁਲ ਹੀ ਪੁਰਾਤਨ ਰੀਤੀ ਦੱਸੀ ਤਾਂ ਅਕਾਲੀ ਜੀ ਨੇ ਇਕ ਅਜੇਹਾ ਵਿਦਵਤਾ ਭਰਿਆ ਵਖਿਆਨ ਅੰਮ੍ਰਿਤ-ਪਰਚਾਰ, ਗੁਰਮਰਯਾਦਾ ਅਨੁਸਾਰ ਅਨੰਦ-ਕਾਰਜ, ਜੰਮਨ-ਮਰਨ ਸੰਸਕਾਰ ਆਦਿਕ ਪਰ ਦਿੱਤਾ ਤੇ ਰਹਿਤਨਾਮਿਆਂ ਦੇ ਹਵਾਲੇ ਦੇ ਕੇ ਸਿੱਧ ਕੀਤਾ ਕਿ 'ਪੀਓ ਪਾਹੁਲ ਖੰਡੇ ਧਾਰ' ਵਾਲੀ ਅੰਮ੍ਰਿਤ ਮਰਯਾਦਾ ਹੀ ਪੂਰਨ ਗੁਰਮਤ ਧਾਰਨਾ ਸਿੱਧ ਕਰ ਵਿਖਾਈ। ਸੰਤ ਸਾਹਿਬ ਵੀ ਭਾਸ਼ਣ ਸੁਣ ਕੇ ਨਾ ਸਿਰਫ ਪ੍ਰਸੰਨ ਹੀ ਹੋਏ ਸਗੋਂ ਅਗੋਂ ਨੂੰ ਏਸੇ ਹੀ ਧਾਰਨਾ ਦੇ ਧਾਰਨੀ ਬਣ ਗਏ। ਸਭ ਤੋਂ ਪਹਿਲੀ ਵੇਰ ਇਥੇ ਸਭਨਾਂ ਨੇ ਮਿਲ ਕੇ, ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਅਭਿਲਾਸ਼ੀ ਸੱਜਣਾਂ ਨੂੰ ਛਕਾਇਆ।"[1]

ਸਿੱਖ ਰਾਜਨੀਤੀ ਵਿਚ ਵਧਣ ਵਾਲੀ ਸ਼ਖਸੀ ਮਾਨਤਾ ਦੀ ਧੁੰਨ ਨੂੰ ਅਯੋਗ ਦੱਸਦਿਆਂ ਆਪ ਉਨ੍ਹਾਂ ਪੰਥਕ ਜੱਥੇਦਾਰਾਂ ਪ੍ਰਤਿ ਕੁਝ ਉਦਾਸੀਨ ਹੋ ਜਾਂਦੇ ਸਨ ਜੋ ਪੰਥ ਵਿਚ ਗੁਰੂ ਦੀ ਹਸਤੀ ਦੇ ਪ੍ਰਚਾਰ ਦੀ ਥਾਂ ਆਪਣੀ ਸ਼ਖਸੀ ਮਾਨ-ਪ੍ਰਤਿਸ਼ਠਾ ਦੇ ਪ੍ਰਚਾਰ ਨੂੰ ਸ਼ਹਿ ਦਿੰਦੇ ਹਨ। 1950 ਈ. ਦੇ ਕਰੀਬ ਸਿੱਖ ਪੰਥ ਨੇ ਮਾਸਟਰ ਤਾਰਾ ਸਿੰਘ ਜੀ ਨੂੰ ਐਨਾ ਵੱਡਾ ਸਨਮਾਨ ਅਤੇ ਪ੍ਰਸਿੱਧੀ ਦਿੱਤੀ ਕਿ ਬਾਅਦ ਵਿਚ ਉਨ੍ਹਾਂ ਨੂੰ 'ਪੰਥ ਰਤਨ' ਦਾ ਵੀ ਸਨਮਾਨ ਦਿੱਤਾ ਗਿਆ। ਇਨ੍ਹਾਂ ਹੀ ਦਿਨਾਂ ਵਿਚ ਥਾਂ-ਥਾਂ ਮਾਸਟਰ ਜੀ ਦੇ ਸਨਮਾਨ ਵਿਚ ਜਲਸਿਆਂ ਅਤੇ ਜਲੂਸਾਂ ਦੇ ਸਮਾਗਮ ਹੁੰਦੇ ਰਹੇ। ਅਕਾਲੀ ਜੀ ਇਨ੍ਹਾਂ ਹੀ ਦਿਨਾਂ ਦੀ ਇਕ ਘਟਨਾ ਦਾ ਜ਼ਿਕਰ ਇਕ ਪੱਤਰ ਵਿਚ ਇਉਂ ਕਰਦੇ ਹਨ........"ਮਾਸਟਰ ਤਾਰਾ ਸਿੰਘ ਸਿਰਫ ਜਲੂਸ ਤੇ ਲੈਕਚਰ ਕਰ ਕੇ ਟੁਰ ਗਏ"[2]

ਕਸ਼ਮੀਰ ਦੇ ਪ੍ਰਸਿੱਧ ਰਾਜਸੀ ਨੇਤਾ (ਸ਼ਹੀਦ) ਜੱਥੇਦਾਰ ਕਪੂਰ ਸਿੰਘ ਨੂੰ ਵੀ ਇਕ ਵਾਰੀ ਇਸੇ ਪ੍ਰਕਾਰ ਦਾ ਸਨਮਾਨ ਪ੍ਰਾਪਤ ਹੋਇਆ ਅਤੇ ਅਕਾਲੀ ਜੀ ਨੇ ਆਪਣਾ ਪ੍ਰਤਿਕਰਮ ਕਿਵੇਂ ਦਰਸਾਇਆ, ਉਹ ਇਸ ਘਟਨਾ ਵਿਚੋਂ ਮਿਲਦਾ ਹੈ :

"ਬਿ: 2000 ਦਾ ਵਾਕਿਆ ਹੈ ਕਿ ਮੁਜ਼ੱਫਰਾਬਾਦ (ਕਸ਼ਮੀਰ) ਵਿਖੇ ਇਕ ਧਾਰਮਕ ਤੇ ਪੋਲੀਟੀਕਲ ਕਾਨਫਰੰਸ ਹੋਣੀ ਨੀਯਤ ਹੋਈ, ਜਿਸ ਤੇ ਆਪ ਨੂੰ ਉਚੇਚਾ ਸੱਦਿਆ ਗਿਆ। ਉਸ ਸਮੇਂ ਨਗਰ-ਕੀਰਤਨ ਕਰਨ ਬਾਰੇ ਇਥੇ ਸੰਗਤਾਂ ਵਿਚ ਬੜਾ ਮਤ-ਭੇਦ ਪੈਦਾ ਹੋ ਗਿਆ; ਬੜੀ ਜਦੋ-ਜਹਿਦ ਹੋਈ, ਪ੍ਰੰਤੂ ਰਾਤ ਦੇ ਦੋ ਵਜੇ ਤਕ ਕਿਸੀ ਅੰਤਿਮ ਫੈਸਲੇ ਪੁਰ ਗੱਲ ਨਾ ਪੁੱਜੀ। ਵਿਤਕਰਾ ਇਸ ਗੱਲ ਦਾ ਸੀ ਕਿ ਅਕਾਲੀ ਜੀ ਤੇ ਇਹਨਾਂ ਦੇ ਹਮ-ਖਿਆਲੀ ਸੱਜਣ ਇਹ ਆਖਦੇ ਸਨ ਕਿ ਜਲੂਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਿਕਲੇ ਪ੍ਰੰਤੂ ਕਈ ਸਿੰਘ ਸਮੇਂ ਦੇ ਜੱਥੇਦਾਰ ਸਰਦਾਰ ਕਪੂਰ ਸਿੰਘ ਜੀ ਦਾ ਜਲੂਸ ਕੱਢਣ ਪੁਰ ਜ਼ੋਰ ਲਾਂਦੇ ਸਨ; ਜਦ ਕੋਈ ਵੀ ਫੈਸਲਾ ਹੁੰਦਾ ਨਜ਼ਰ ਨਾ ਆਇਆ ਤਦ ਅਕਾਲੀ ਜੀ ਨੇ ਕਿਹਾ ਕਿ ਤੁਸੀਂ ਜਲੂਸ ਜੱਥੇਦਾਰ ਜੀ ਦਾ ਕੱਢ ਲਵੋ ਪ੍ਰੰਤੂ ਮੈਂ ਸ਼ਾਮਲ ਨਹੀਂ ਹੋਵਾਂਗਾ।

ਜਦ ਬੜੀ ਮੁਸ਼ਕਲ ਦੇ ਹਾਲਾਤ ਪੈਦਾ ਹੋ ਗਏ ਤਾਂ ਉਸ ਵਕਤ ਦੇ ਸਟੇਜ ਸੈਕਟਰੀ ਸ. ਮੋਹਣ ਸਿੰਘ ਜੀ ਨਿਰਮਾਣ (ਕਸ਼ਮੀਰ) ਅਤੇ ਗਿਆਨੀ ਉਜਾਗਰ ਸਿੰਘ ਜੀ ਆਦਿ

---

1. ਅੱਤਰ ਸਿੰਘ, *'ਜੀਵਨ ਬ੍ਰਿਤਾਂਤ ਅਕਾਲੀ ਕੌਰ ਸਿੰਘ,'* ਪੰਨਾ 31-32
2. ਸਕੱਤਰ, ਚੀਫ਼ ਖ਼ਾਲਸਾ ਦੀਵਾਨ ਨੂੰ ਭੇਜੀ ਇਕ ਚਿੱਠੀ ਵਿਚੋਂ।

ਸੱਜਣਾਂ ਨੇ ਇਕ ਵਿਉਂਤ ਬਣਾਈ ਤੇ ਬੜੀ ਸਿਆਣਪ ਤੋਂ ਕੰਮ ਲਿੱਤਾ। ਇਹਨਾਂ ਨੂੰ ਪਤਾ ਸੀ ਕਿ ਅਕਾਲੀ ਜੀ ਗੁਰਮਤ ਅਸੂਲ ਦੇ ਸਾਹਮਣੇ ਸਿਰ ਨਿਵਾ ਦਿੱਤਾ ਕਰਦੇ ਹਨ ਇਸ ਲਈ ਇਹਨਾਂ ਅਕਾਲੀ ਜੀ ਨੂੰ ਕਿਹਾ ਕਿ ਅਸੀਂ ਅਰਜ਼ ਕਰਨੀ ਹੈ ਤੇ ਇਹ ਸੁਣਨ ਤੋਂ ਬਾਦ ਜੋ ਫੈਸਲਾ ਆਪ ਦਿਉਗੇ ਇਸ ਪੁਰ ਅਮਲ ਕੀਤਾ ਜਾਏਗਾ, ਉਸ ਪੁਰ ਅਸਾਨੂੰ ਕੋਈ ਇਤਰਾਜ਼ ਨਹੀਂ ਹੋਵੇਗਾ। ਅਕਾਲੀ ਜੀ ਨੇ ਕਿਹਾ 'ਹਾਂ ਵੀਰ, ਦੱਸੋ ਕੀ ਗੱਲ ਹੈ?' ਤਾਂ ਇਹਨਾਂ ਕਿਹਾ ਕਿ, ਅਕਾਲੀ ਜੀ, ਜਲੂਸ ਇਸ ਸਮੇਂ ਜੱਥੇਦਾਰ ਸ. ਕਪੂਰ ਸਿੰਘ ਜੀ ਦਾ ਕੱਢਣਾ ਨੀਯਤ ਹੋ ਕੇ ਅਰਦਾਸਾ ਕੀਤਾ ਗਿਆ ਸੀ। ਹੁਣ ਸਿਰਫ ਮੁਸ਼ਕਲ ਇਹੀ ਹੈ ਕਿ ਅਰਦਾਸਾ ਪਹਿਲਾਂ ਜਿਸ ਬਾਰੇ ਹੋ ਚੁੱਕਿਆ ਇਹ ਗੱਲ ਪੂਰੀ ਕਰ ਲੈਣ ਦੇਵੋ, ਫਿਰ ਅੱਗੇ ਨੂੰ ਆਪ ਜੀ ਦੇ ਦੱਸੇ ਹੋਏ ਮਾਰਗ ਉੱਤੇ ਚਲਿਆ ਜਾਵੇਗਾ।*

ਆਪ ਜੀ ਇਹ ਸੁਣ ਕੇ ਖੜੇ ਹੋ ਗਏ, ਤੇ ਹਾਜ਼ਰ ਸੰਗਤਾਂ ਪ੍ਰਤੀ ਅਰਦਾਸ ਦੀ ਮਹਾਨਤਾ ਵਜੋਂ ਇਕ ਪੁਰ-ਅਸਰ ਤਕਰੀਰ ਕੀਤੀ ਤੇ ਕਿਹਾ ਕਿ ਅਰਦਾਸਾ ਮੁੱਖ ਰਖੋ ਤੇ ਜਿਵੇਂ ਅਰਦਾਸਾ ਹੋ ਚੁੱਕਾ ਹੈ ਐਸਾ ਹੀ ਕੀਤਾ ਜਾਣਾ ਚਾਹੀਦਾ ਹੈ। ਮੇਰੀ ਬੇਨਤੀ ਤੇ ਅੱਗੇ ਨੂੰ ਅਮਲ ਕਰ ਲੈਣਾ।"[1]

ਨਾ ਸਿਰਫ ਕਿਸੇ ਸੰਤ-ਮਹੰਤ ਦੀ ਵਿਅਕਤਿਗਤ ਮਾਨਤਾ ਨੂੰ ਨਾ-ਪਸੰਦ ਕਰਦੇ ਸਨ ਸਗੋਂ ਨਿਜ ਦੇ ਸੀਮਿਤ ਵਿਅਕਤਿਤ੍ਵ ਨੂੰ ਵੀ ਨਜ਼ਰ-ਅੰਦਾਜ਼ ਕਰਨ ਦੇ ਆਦੀ ਸਨ। ਇਸ ਹਉਮੈ ਦੇ ਮਾਰੇ ਦੁਨਿਆਵੀ ਅਤੇ ਸਰੀਰਕ ਨਾਮ 'ਪੂਰਨ ਸਿੰਘ' ਨੂੰ ਬਦਲ ਕੇ, ਨਿਹੰਗ ਸਿੰਘੀ ਜੀਵਨ ਦੇ ਸਾਮੂਹਕ ਘੇਰੇ ਵਿਚ ਪ੍ਰਵੇਸ਼ ਕਰਨ ਸਮੇਂ, ਹਉਮੈਂ ਰਹਿਤ 'ਕੌਰ ਸਿੰਘ' ਨਾਮ ਧਾਰਨ ਕੀਤਾ। ਆਪ ਨੇ ਕੌਰ ਸਿੰਘ ਨਾਲ ਜੁੜੀ ਥੋੜ੍ਹੀ ਬਹੁਤੀ 'ਹਉਮੈਂ' ਨੂੰ ਹੋਰ ਘਟਾਇਆ ਅਤੇ ਪੰਥ ਦੇ ਸਰਵ-ਸਾਂਝੇ ਸੰਕੇਤ-ਚਿੰਨ੍ਹ, ਸਿੰਘ, ਵਿਚ ਸੰਮਿਲਿਤ ਕਰ ਦਿੱਤਾ। ਇਹੋ ਕਾਰਨ ਹੈ ਕਿ ਅਕਾਲੀ ਜੀ 'ਸਿੰਘ' ਦੇ ਪਦ-ਚਿੰਨ੍ਹ ਨੂੰ ਅਪਨਾਉਣ ਦੇ ਇੱਛਕ ਰਹੇ। 'ਸਿੰਘ' ਦੀ ਮਾਨਤਾ ਦਾ ਅਕਾਲੀ ਜੀ ਪਾਸ ਕਿਹੋ ਜਿਹਾ ਸਤਿਕਾਰ ਸੀ? ਇਸ ਦਾ ਜ਼ਿਕਰ ਇਸ ਪ੍ਰਕਾਰ ਆਉਂਦਾ ਹੈ :

"ਇਕ ਵਾਰੀ ਉਹ ਇਕ ਮਹਾਨ ਲੇਖਕ ਕਹੀ ਜਾਂਦੀ ਹਸਤੀ ਨੂੰ ਮਿਲਣ ਲਈ ਗਏ, ਉਹਨਾਂ ਕਹਾ ਭੇਜਿਆ ਕਿ ਅੰਦਰ ਸੁਨੇਹਾ ਦੇਵੋ ਕਿ 'ਤੁਹਾਨੂੰ ਇਕ ਸਿੰਘ ਮਿਲਣ ਆਇਆ ਹੈ।' ਉਹਨਾਂ ਪੁੱਛਿਆ 'ਕੌਣ ਹੈ?' ਅਕਾਲੀ ਜੀ ਨੇ ਕਿਹਾ ਕਿ ਉਹਨਾਂ ਨੂੰ ਕਹੋ 'ਇਕ ਸਿੰਘ' ਹੈ। ਅਗੋਂ ਜਦੋਂ 'ਵਕਤ ਨਹੀਂ ਹੈ' ਦਾ ਉੱਤਰ ਮਿਲਿਆ ਤਾਂ ਆਪ ਜੀ ਮਲਕੜੇ ਜਿਹੇ ਵਾਪਸ ਟੁਰ ਆਏ। ਪਿਛੋਂ ਦਰਬਾਨ ਤੋਂ ਸ਼ਕਲ ਸੂਰਤ ਪੁਛਣ ਤੇ ਉਹਨਾਂ ਪਹਿਚਾਨ ਕੱਢੀ ਕਿ ਇਹ ਤਾਂ ਅਕਾਲੀ ਕੌਰ ਸਿੰਘ ਸਨ, ਤਾਂ ਬੰਦਾ ਆਪ ਨੂੰ ਲੈਣ ਭੇਜਿਆ। ਅੱਗੋਂ ਅਕਾਲੀ ਜੀ ਨੇ ਕਿਹਾ, ਉਹਨਾਂ 'ਸਿੰਘ' ਨੂੰ ਮਿਲਣੋਂ, 'ਨਾਹ' ਕੀਤੀ ਹੈ ਹੁਣ ਅਕਾਲੀ ਕੌਰ ਸਿੰਘ ਉਹਨਾਂ ਨੂੰ ਨਹੀਂ ਮਿਲ ਸਕਦਾ।"[2]

ਜਦ 'ਸਿੰਘ' ਤੁਰ ਗਏ ਤੇ 'ਇਕ ਸਿੰਘ' ਨੂੰ ਉਹ 'ਮਹਾਰਾਜ' ਕਹਾਉਂਦੀ ਸ਼ਖ਼ਸੀਅਤ ਨਾ ਮਿਲ ਸਕੀ ਤਾਂ ਇਨ੍ਹਾਂ 'ਮਹਾਰਾਜ' ਨੇ ਕਿਹਾ ਸੀ "ਅੱਜ ਸਾਡੀ ਉਮਰ ਦੀ ਕਮਾਈ ਉੱਪਰ ਪ੍ਰਸ਼ਨ-ਚਿੰਨ੍ਹ ਲੱਗ ਗਿਆ ਹੈ।" ਇਹ 'ਮਹਾਰਾਜ ਜੀ' ਸਨ ਪ੍ਰਸਿੱਧ ਭਾ. ਵੀਰ ਸਿੰਘ ਜੀ।

---

*ਸ਼ਾਇਦ ਜੱਥੇਦਾਰ ਸਾਹਿਬ ਮੁੜ ਕੇ ਆਪਣਾ ਜਲੂਸ ਨਹੀਂ ਸੀ ਕਢਵਾ ਸਕੇ।

1. *'ਜੀਵਨ ਬ੍ਰਿਤਾਂਤ'* ਪੰਨਾ 36-37
2. ਉਹੋ; ਪੰਨਾ 8

(ਖ) ਬੇਨਿਆਜ਼ੀ ਤੇ ਨਿਰਲੇਪਤਾ : ਕਿਰਦਾਰ ਅਤੇ ਵਿਉਹਾਰ ਵਿਚ ਪੂਰੀ ਤਰ੍ਹਾਂ ਦਿਆਨਤਦਾਰੀ ਅਤੇ ਨਿਰਲੇਪਤਾ ਵਰਤਦੇ ਸਨ। ਆਪਣੀ ਮਾਨ-ਪ੍ਰਤਿਸ਼ਠਾ ਦੇ ਖ਼ਿਆਲ ਤੋਂ ਬੇ-ਨਿਆਜ਼ ਰਹਿਣ ਕਾਰਨ ਉਨ੍ਹਾਂ ਅੰਦਰ ਲੋਭ-ਲਾਲਚ ਦਾ ਲੇਸ਼ ਮਾਤ੍ਰ ਵੀ ਪ੍ਰਭਾਵ ਨਹੀਂ ਸੀ। ਇਹੋ ਕਾਰਨ ਹੈ ਕਿ ਉਨ੍ਹਾਂ ਦੀ ਸਾਰੀ ਰੁਚੀ ਸ਼ਖ਼ਸੀਅਤ ਦੇ ਉੱਚ-ਗੁਣਾਂ ਨੂੰ ਉਜਾਗਰ ਕਰਨ ਅਤੇ ਸੁਸੱਭਿਅ ਵਰਤਾਉ ਦੀ ਪ੍ਰਵਿਰਤੀ ਨੂੰ ਇੱਕ-ਰਸ ਕਾਇਮ ਰਖਣ ਵੱਲ ਕੇਂਦ੍ਰਿਤ ਰਹੀ। ਸੁਸੱਭਿਅ ਅਤੇ ਸਾਊ ਵਰਤੋਂ-ਵਿਉਹਾਰ ਵਾਲੀ ਜ਼ਿੰਦਗੀ ਵਿਚ ਖ਼ਲਬਲੀ ਪੈਦਾ ਕਰਨ ਵਾਲੀ, ਮਾਇਕ ਬਿਰਤੀ ਦੇ ਪ੍ਰਭਾਵ ਤੋਂ ਬੇ-ਲਾਗ ਰਹੇ। ਮਾਇਆ ਨੂੰ ਗੁਰਮੁਖਾਂ ਦੀ ਦਾਸੀ ਮੰਨਦੇ ਸਨ ਅਤੇ ਲੋੜਵੰਦਾਂ ਪਾਸ ਪਹੁੰਚਾ ਦਿੰਦੇ ਸਨ। ਮਾਇਕ ਫ਼ਿਕਰ ਮੂਲੋਂ ਹੀ ਨਹੀਂ ਸਨ ਕਰਦੇ ਸਗੋਂ ਸਾਮੂਹਕ ਭਲੇ ਦੇ ਕਾਰਜਾਂ ਲਈ ਇਸ ਤੋਂ ਵੱਧ ਤੋਂ ਵੱਧ ਕੰਮ ਲਿਆ ਜਾਂਦਾ ਸੀ। ਚਕਾਰ ਵਿਖੇ ਬਣਾਏ 'ਗੁਰੂ ਨਾਨਕ-ਆਸ਼੍ਰਮ' ਉੱਪਰ ਉਸ ਸਮੇਂ ਕਈ ਲੱਖ ਦੀ ਰਕਮ ਖ਼ਰਚ ਹੋਈ ਸੀ। ਬੇਅੰਤ ਦਾਨੀਆਂ ਅਤੇ ਕਿਰਤੀਆਂ ਦੀ ਮਿਹਨਤ ਦੇ ਫਲ ਵਜੋਂ ਪ੍ਰਾਪਤ ਹੋਈ ਇਸ ਮਾਇਆ ਨੂੰ ਕਿਸੇ ਨਿਜੀ ਖ਼ਰਚ ਜਾਂ ਰਿਸ਼ਤੇਦਾਰਾਂ ਦੇ ਪਰਿਵਾਰ ਦੇ ਕਿਸੇ ਵਿਅਕਤੀ ਉੱਪਰ ਖ਼ਰਚ ਕਰਨ ਦੀ ਇਜਾਜ਼ਤ ਨਹੀਂ ਸਨ ਦਿੰਦੇ। ਦਾਨੀਆਂ ਵੱਲੋਂ ਆਈ ਸਾਰੀ ਦੀ ਸਾਰੀ ਮਾਇਆ ਅਤੇ ਸਾਮੱਗ੍ਰੀ ਆਸ਼੍ਰਮ ਦੀ ਇਮਾਰਤ, ਵਿਦਿਆਰਥੀਆਂ ਦੀ ਖ਼ੁਰਾਕ ਅਤੇ ਆਸ਼੍ਰਮ ਦੇ ਹੋਰ ਖ਼ਰਚ ਲਈ ਹੀ ਵਰਤੀ ਜਾਂਦੀ ਸੀ। ਮਾਇਆ ਵੱਲੋਂ ਬੇਪਰਵਾਹੀ ਦੀ ਉਦਾਹਰਣ ਨਿਮਨ ਲਿਖਤ ਘਟਨਾ ਵਿਚ ਮਿਲਦੀ ਹੈ :

> "ਜਿਸ ਦਿਨ ਆਪ ਬੀਮਾਰ ਹੋਏ ਆਪ ਪਾਸ 250/- ਰੁਪਏ ਸਨ। ਦੋ ਤਿੰਨ ਦਫ਼ਾ ਡਾਕਟਰ ਦੇ ਆਉਣ ਦੀ ਫੀਸ ਤੇ ਦਵਾਈਆਂ ਉੱਤੇ ਪੰਜਾਹ ਰੁਪਏ ਖ਼ਰਚ ਹੋ ਗਏ। 200/- ਰੁਪਏ ਆਪ ਨੇ ਚੁਪ ਚੁਪੀਤਿਆਂ, ਆਪਣੇ ਸਰੀਰ ਦੀ ਅਜੇਹੀ ਬਿਮਾਰੀ ਦੀ ਹਾਲਤ ਵਿਚ ਵੀ ਪਰਵਾਹ ਨਾ ਕਰਦਿਆਂ ਕਸ਼ਮੀਰ ਦੇ ਸ਼ਰਨਾਰਥੀਆਂ ਨੂੰ ਭੇਜ ਦਿੱਤੇ ਕਿ ਠੰਢ ਵਿਚ ਉਹ ਕੰਬਲ ਤੇ ਕਪੜੇ ਬਣਵਾ ਸਕਣ।"[1]

ਇਕ ਸਿੰਘ ਭਾਈ ਥਾਨ ਸਿੰਘ ਜੀ ਦੱਸਦੇ ਹਨ :

> "ਇਕ ਵਾਰ ਮੇਰੇ ਪਿਤਾ ਜੀ ਬੀਮਾਰ ਹੋ ਗਏ, ਤਕਲੀਫ ਬਹੁਤ ਵਧ ਗਈ ਪਰ ਮਾਯਕ ਹਾਲਤ ਕਮਜ਼ੋਰ ਹੋਣ ਕਾਰਨ ਪੂਰਾ ਇਲਾਜ ਨਾ ਕਰਵਾ ਸਕੇ। ਪਤਾ ਨਹੀਂ ਇਸ ਗੱਲ ਦਾ ਅਕਾਲੀ ਜੀ ਨੂੰ ਕਿਥੋਂ ਪਤਾ ਲਗ ਗਿਆ ਜੋ ਇਸ ਔਕੜ ਸਮੇਂ ਪਿਤਾ ਜੀ ਦੇ ਸੀਸ ਉਤਿ ਆ ਪ੍ਰਜੇ ਤੇ ਆ 'ਫਤਹਿ' ਬੁਲਾਈ। ਘਰ ਇਸ ਸਮੇਂ ਹੋਰ ਕੋਈ ਨਹੀਂ ਸੀ। ਸੁਖ-ਸਾਂਦ ਪੁੱਛੀ ਤੇ ਧੀਰਜ ਦਿੱਤਾ। ਕੁਝ ਚਿਰ੍ਹ ਪਿਛੋਂ ਜਦੋਂ ਉਹ ਸੌਂ ਗਏ ਤਾਂ ਆਪ ਨੇ ਮੌਕਾ ਪਾ ਅਡੋਲ ਹੀ ਉਨ੍ਹਾਂ ਦੇ ਸਿਰਹਾਣੇ ਹੇਠ 200/- ਰੁਪਏ ਰਖ ਦਿੱਤੇ ਤੇ ਆਪ ਖਿਸਕ ਗਏ। ਦੂਜੇ ਦਿਨ ਜਦ ਉਹਨਾਂ ਬਿਸਤਰਾ ਝਾੜ ਕੇ ਵਿਛਾਇਆ ਤਾਂ ਸਿਰਹਾਣੇ ਹੇਠ ਸੌ-ਸੌ ਦੇ ਦੋ ਨੋਟ ਵੇਖ ਕੇ ਹੈਰਾਨ ਹੋ ਗਏ। ਥੋੜ੍ਹੀ ਦੇਰ ਪਿਛੋਂ ਸਿੰਘ ਸਾਹਿਬਾਨ ਨੇ ਸਾਰੀ ਵਿਥਿਆ ਅਕਾਲੀ ਜੀ ਦੇ ਆਉਣ ਦੀ ਸੁਣਾਈ ਤਾਂ ਸਮਝ ਗਏ ਕਿ ਅਕਾਲੀ ਜੀ ਹੀ ਇਹ ਕਿਰਪਾ ਕਰ ਗਏ ਹਨ। ਇਸ ਤਰ੍ਹਾਂ ਦੇ ਦਵਾਦਾਰੂ ਨਾਲ ਉਹਨਾਂ ਦਾ ਦੁੱਖ ਨਵਿਰਤ ਹੋ ਗਿਆ ਤੇ ਉਹ ਪੂਰੀ ਤਰ੍ਹਾਂ ਅਰੋਗ ਹੋ ਗਏ।
>
> ਕੁਝ ਸਮੇਂ ਬਾਅਦ ਹਾਲਾਤ ਨੇ ਪਲਟਾ ਖਾਧਾ, ਉਹਨਾਂ ਦੇ ਹਾਲਾਤ ਸੁਧਰੇ ਤੇ ਉਹਨਾਂ ਨੇ ਉਚੇਚਾ ਇਹ 200/- ਦੀ ਰਕਮ ਅਕਾਲੀ ਜੀ ਨੂੰ ਮੋੜਨੀ ਚਾਹੀ। ਪਰ ਆਪ ਨੇ ਲੈਣੋਂ

---

1. *'ਜੀਵਨ ਬ੍ਰਿਤਾਂਤ'*, ਪੰਨਾ 150.

ਇਨਕਾਰ ਕੀਤਾ ਤੇ ਕਿਹਾ 'ਸਿੰਘ ਸਾਹਿਬ' ਇਹ ਰਕਮ ਉਸ ਸਮੇਂ ਗੁਰੂ ਨੇ ਭੇਜੀ ਸੀ ਜੋ ਆਪ ਦੇ ਅਰਪਨ ਕੀਤੀ ਗਈ ਸੀ। ਇਸ ਨੂੰ ਹੁਣ ਮੈਂ ਵਾਪਸ ਨਹੀਂ ਲੈ ਸਕਦਾ। ਉਹਨਾਂ ਦੇ ਬਹੁਤ ਮਜਬੂਰ ਕਰਨ ਪੁਰ ਆਪ ਨੇ ਕਿਹਾ 'ਇਹ ਰਕਮ ਗੁਰੂ ਜੀ ਦੀ ਹੀ ਸੀ, ਜੋ ਤੁਸਾਂ ਵਾਪਸ ਹੀ ਕਰਨੀ ਹੈ ਤਾਂ 'ਗੁਰੂ ਅਰਪਨ' ਕਿਸੀ ਹੋਰ ਲੋੜਵੰਦ ਸੱਜਣ ਨੂੰ ਦੇ ਦਿਓ ਤੇ ਸਮਝ ਲੈਣਾ ਤੁਸੀਂ ਗੁਰੂ ਦਾ ਕਰਜ਼ਾ ਉਤਾਰ ਦਿੱਤਾ ਹੈ"[1]

**(ਗ) ਸਾਮੂਹਕ ਅਤੇ ਇੱਕਮੁਠ ਰਾਏ ਦੇ ਹਾਮੀ :** ਇੱਕਮੁਠ ਹੋ ਕੇ ਅਤੇ ਰਲਵੇਂ ਰੂਪ ਵਿਚ ਕੀਤੇ ਉਪਰਾਲੇ ਨੂੰ ਵਿਅਕਤੀਗਤ ਉਪਰਾਲੇ ਨਾਲੋਂ ਬਹੁਤਾ ਲਾਹੇਵੰਦਾ ਸਮਝਦੇ ਸਨ। ਬੇਅੰਤ ਵਾਰੀ ਸਾਰੇ ਦੇਸ਼-ਵਾਸੀਆਂ ਅਤੇ ਗੁਰ-ਸਿੱਖਾਂ ਨੂੰ ਵਕਤੀ ਅਤੇ ਰਾਜਨੀਤਕ ਗੁਟਬੰਦੀ ਨੂੰ ਇਕ ਸਾਮੂਹਕ ਇਕੱਠ ਵਿਚ ਰਲਾ ਕੇ, ਇਕ ਸਰਵਸਾਂਝੇ ਨਿਸ਼ਾਨ ਹੇਠ ਇਕੱਠੇ ਹੋ ਕੇ, ਇਕ ਸਾਂਝਾ ਮੰਚ ਬਣਾਣ ਦੀ ਅਪੀਲ ਕਰਦੇ ਰਹੇ। ਅਜਿਹੀ ਇਕ ਅਪੀਲ ਦੀ ਉਦਾਹਰਣ ਇਸ ਪ੍ਰਕਾਰ ਹੈ :

"ਮਿਲਬੇ ਕੀ ਮਹਿਮਾ ਬਰਨ ਨ ਸਾਕਉ ਨਾਨਕ ਪਰੈ ਪਰੀਲਾ॥
ਖ਼ਾਲਸਾ ਪੰਥ ਦੇ ਆਗੂ ਸਜਨਾਂ ਲਈ ਇਕ ਮਸ਼ਵਰਾ
ਪਿਆਰੇ ਤੇ ਸਤਿਕਾਰ ਯੋਗ ਖ਼ਾਲਸਾ ਪੰਥ ਦੇ ਸ਼ੁਭ ਚਿੰਤਕ ਤੇ ਆਗੂ ਸਜਨੋ!

ਬੜੇ ਚਿਰ੍ਹ ਦੇ ਵੀਚਾਰ ਮਗਰੋਂ ਅੱਗੇ ਲਿਖੇ ਖਿਆਲ ਆਪ ਦੇ ਸਾਹਮਣੇ ਰਖਣ ਦਾ ਹੀਆ ਕਰਦਾ ਹਾਂ ਇਸ ਆਸ ਪੁਰ ਕਿ ਆਪ ਕੁਝ ਤਵੱਜੋ ਦਿਓਗੇ।

(1) ਜੇ ਵਾਹਿਗੁਰੂ ਜੀ ਨੇ ਆਪ ਨੂੰ ਪੰਥ ਦੀ ਸੇਵਾ ਦਾ ਉਤਸ਼ਾਹ ਬਖਸ਼ਿਆ ਹੈ ਤਦ ਆਪਣੇ-ਆਪ ਵਿਚੋਂ ਖ਼ੁਦੀ, ਬਖੀਲੀ, ਤਕੱਬਰੀ, ਖਿਚ-ਤਾਣ ਛਡ ਕੇ 'ਪੰਚ' ਬਣਨ ਦੀ ਕੋਸ਼ਿਸ਼ ਕਰੋ। ਗੁਰੂ ਮਤਿ ਵਿਚ 'ਪੰਚ' ਕਿਨ੍ਹਾਂ ਨੂੰ ਆਖਦੇ ਹਨ? ਇਹ ਭਾਈ ਗੁਰਦਾਸ ਜੀ ਦੱਸਦੇ ਹਨ 'ਸਨਮੁਖ ਮਿਲ ਪੰਚ ਆਖੀਅਨ ਬਿਰਧ ਪੰਚ ਪ੍ਰਮੇਸ਼ਰ ਪਾਸੀ' ਤੇ ਸਨਮੁਖ ਦੀ ਨਿਸ਼ਾਨੀ ਗੁਰੂ ਸਾਹਿਬ ਇਉਂ ਫੁਰਮਾਂਦੇ ਹਨ :

ਜੇ ਕੋ ਸਿੱਖ ਗੁਰੂ ਸੇਤੀ ਸਨਮੁਖ ਹੋਵੈ॥
ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ॥
ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮ੍ਹਾਲੇ॥
ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ॥
ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ॥

ਮੌਜੂਦਾ ਪੰਥ ਦੇ ਪ੍ਰਧਾਨ, ਜੱਥੇਦਾਰ, ਆਗੂ ਤੇ ਲੀਡਰ ਹੋਣ ਦੀ ਚਾਹ ਰਖਣ ਵਾਲੇ ਸਜਨਓ! ਆਪਣੇ ਅੰਦਰ ਝਾਤ ਮਾਰੋ, ਜੇ ਇਹ ਸਨਮੁਖਤਾ ਵਾਲੇ ਗੁਣ ਅੰਦਰ ਹੈਨ ਤਦ ਡਟ ਕੇ ਪੰਥ ਤੇ ਦੇਸ਼ ਦੀ ਭਲਾਈ ਵਾਸਤੇ ਅੱਗੇ ਵਧੋ ਪਰ ਜੇ ਆਪਣਾ ਅੰਦਰ ਇਸ ਗੁਣ ਤੋਂ ਖਾਲੀ ਦਿਸੇ ਤਦ ਤੁਹਾਡੀ ਭਲਾਈ ਤੇ ਸੁਰਖਰੋਈ ਆਪ ਪਿਛੇ ਹੱਟ ਬੈਠਨ ਵਿਚ ਹੀ ਹੈ।

(2) ਜੇ ਆਗੂ ਬਣਨ ਦੀ ਭੁੱਖ ਨਹੀਂ ਪਿਛੇ ਬਹਿਣ ਦੇਂਦੀ ਤਦ ਘੱਟ ਤੋਂ ਘੱਟ ਅੱਗੇ ਲਿਖੇ ਸਜਣ ਰਲ ਬੈਠੋ : 1. ਬਾਬਾ ਖੜਕ ਸਿੰਘ ਜੀ ਸਿਆਲਕੋਟੀਏ, 2. ਪ੍ਰਿੰਸੀਪਲ ਤੇਜਾ ਸਿੰਘ ਜੀ ਮਸਤੂਆਣੀਏ, 3. ਸ. ਮੰਗਲ ਸਿੰਘ ਜੀ ਕੋਟ ਸ਼ੇਰਾ ਵਾਲੇ, 4. ਮਾ. ਤਾਰਾ ਸਿੰਘ ਜੀ ਪ੍ਰਧਾਨ ਸ੍ਰੋ. ਅ. ਦ. 5. ਮਹਾਰਾਜਾ ਯਾਦਵਿੰਦਰ ਸਿੰਘ ਜੀ ਰਾਜਪਰਮੁਖ ਪਟਿਆਲਾ 6. ਜੱਥੇਦਾਰ ਊਧਮ ਸਿੰਘ ਜੀ ਨਾਗੋਕੇ, 7. ਬਾਵਾ ਹਰਿ ਕਿਸ਼ਨ ਸਿੰਘ ਜੀ ਪ੍ਰਿੰਸੀਪਲ, 8. ਭਾ.

1. *ਉਹੀ*, ਪੰਨਾ 26-27

ਜੋਧ ਸਿੰਘ ਜੀ ਪ੍ਰਿੰਸੀਪਲ, 9. ਸ. ਸੁਰਜੀਤ ਸਿੰਘ ਜੀ ਮਜੀਠਾ, 10. ਸ. ਹਰਦਿਤ ਸਿੰਘ ਜੀ ਆਹਲੂਵਾਲੀਏ, 11. ਸ. ਰਾਜਾ ਸਿੰਘ ਜੀ ਪਿਸ਼ੌਰ ਵਾਲੇ।

ਪੰਜ ਹੋਰ ਸਜਣ ਤੁਸੀਂ ਸਾਰੇ ਮਿਲ ਕੇ ਆਪਣੇ ਵਿਚ ਸ਼ਾਮਲ ਕਰ ਲਵੋ ਤੇ ਫਿਰ ਸਰਬ ਸੰਮਤੀ ਨਾਲ ਪੰਥਕ ਲੋੜਾਂ ਤਜਵੀਜ਼ ਕਰ ਕੇ ਉਨ੍ਹਾਂ ਦੇ ਪੂਰਾ ਕਰਨ ਵਾਸਤੇ ਇਕ ਦੂਜੇ ਦੀ ਜੱਥੇਦਾਰੀ ਵਿਚ ਸੌਂਪ ਦਿਓ ਅਤੇ ਪੰਜ ਸਜਣ ਆਪਣੇ ਵਿਚੋਂ ਸਾਰਿਆਂ ਦੀ ਨਿਗਰਾਨੀ ਵਾਸਤੇ ਮੁਕੱਰਰ ਕਰ ਦਿਓ ਇਸ ਤਰ੍ਹਾਂ ਇਕ ਸੁਰ ਹੋ ਕੇ ਪੰਥਕ ਤੇ ਮੁਲਕੀ ਸੇਵਾ ਵਿਚ ਹਿੱਸਾ ਲੈ ਕੇ ਮੈਂ, ਮੈਂ, ਤੂੰ, ਤੂੰ ਦੀ ਅੱਗ ਤੋਂ ਬਚ ਕੇ ਠੰਡ ਵਰਤਾਉ। 'ਮੇਰ ਤੇਰ ਜਬ ਇਨਹਿ ਚੁਕਾਈ ॥ ਤਾ ਤੇ ਇਸੁ ਸੰਗਿ ਨਹੀਂ ਬੈਰਾਈ ॥'

ਇਸ ਇਕੱਠ ਦਾ ਅਤੇ ਵੰਡ ਦਾ ਨਾਮ ਜੋ ਮੁਨਾਸਬ ਸਮਝੋ ਰਖ ਲਓ ਅਤੇ ਅਗਲੇ ਜਿਤਨੇ ਨਾਮ ਘੜੇ ਹੋਇ ਹਨ ਉਨ੍ਹਾਂ ਨੂੰ 'ਜਿਸ ਤੇ ਉਪਜੇ ਨਾਨਕਾ ਲੀਨ ਤਾਹਿ ਮੈ ਮਾਨ'॥ ਵਾਲਾ ਵਰਤਾਉ ਕਰੋ।"[1]

ਪੰਜਾਬ ਤੋਂ ਬਾਹਰ ਦੇ ਪ੍ਰਦੇਸ਼ਾਂ ਵਿਚ ਸਥਾਪਿਤ ਅਤੇ ਵਿਸ਼ੇਸ਼ ਕਰ ਕੇ ਦੱਖਣ-ਪ੍ਰਦੇਸ਼ ਦੇ ਗੁਰਦੁਆਰਿਆਂ ਦੀ ਜਾਇਦਾਦ ਅਤੇ ਪ੍ਰਬੰਧ ਦੀ ਸੇਵਾ-ਸੰਭਾਲ ਲਈ ਸਾਰੀ ਸਿੱਖ-ਕੌਮ ਨੂੰ ਇਕ ਸਾਂਝੀ ਪ੍ਰਬੰਧਕੀ ਸੰਸਥਾ ਬਣਾਉਣ ਲਈ ਯਤਨ ਕਰਦੇ ਹਨ। ਇਹ ਦੀ ਉਦਾਹਰਣ 'ਪੰਥ ਦੇ ਲੀਡਰਾਂ ਨੂੰ ਚੇਤਾਵਨੀ' ਸਿਰਲੇਖ ਹੇਠਾਂ ਛਪੇ ਮਜ਼ਮੂਨ ਵਿਚ ਮਿਲ ਪੈਂਦੀ ਹੈ :

"ਹੁਣ ਹੈਦਰਾਬਾਦ ਦੱਖਣ ਵਿਚ ਨਵਾਂ ਪ੍ਰਬੰਧ ਹੋ ਰਿਹਾ ਹੈ; ਇਸ ਰਿਆਸਤ ਵਿਚ ਦੇ ਗੁਰਦੁਆਰਾ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਦੀ ਜਾਗੀਰ ਤੇ ਜ਼ਰਖ੍ਰੀਦ ਜ਼ਮੀਨ ਅਤੇ ਪਿੰਡਾਂ ਦੇ ਸੰਬੰਧ ਵਿਚ ਮੌਜੂਦਾ ਸਰਬਰਾਹ ਤੇ ਹੋਰ ਸਿੰਘਾਂ ਦੇ ਪੂਰੇ ਪੂਰੇ ਕਾਨੂੰਨ ਦੇ ਜਾਣੂ ਨਾ ਹੋਣ ਕਰਕੇ ਯਾ ਕਿਸੇ ਹੋਰ ਦਬਾਉ ਯਾ ਲਿਹਾਜ਼ ਦੇ ਕਾਰਨ ਹੋ ਸਕਦਾ ਹੈ ਕਿ ਉਹ ਪੂਰੀ ਪੂਰੀ ਰਖਵਾਲੀ ਤੇ ਸੰਭਾਲ ਨਾ ਕਰ ਸਕਣ, ਤੇ ਇਹ ਬੀ ਹੋ ਸਕਦਾ ਹੈ ਕਿ ਇਹ ਕਿਸੀ ਨੁਕਸਾਨ ਦੀ ਸ਼ਕਲ ਧਾਰਨ ਕਰ ਲਵੇ, ਇਸ ਲਈ ਜੇ ਕੋਈ ਸਿਆਣੇ ਇਤਿਹਾਸ ਤੇ ਕਾਨੂੰਨ ਦੇ ਜਾਣੂ ਸਜਣ ਸਿੰਘ ਜਾ ਕੇ ਹੁਣੇ ਵਕਤ ਸਿਰ ਪੈਰਵੀ ਕਰਨ ਤਾਂ ਪੰਥ ਤੇ ਗੁਰਦੁਆਰੇ ਲਈ ਕੋਈ ਵਧੀਕ ਲਾਭਦਾਇਕ ਸ਼ਕਲ ਬਣ ਸਕਦੀ ਹੈ।

ਗੁਰਦੁਆਰੇ ਦਾ ਚੜ੍ਹਾਵਾ, ਗੋਲਕ ਤੇ ਹੋਰ ਆਮਦਨ ਦਾ ਬਹੁਤ ਸਾਰਾ ਹਿੱਸਾ, ਨਕਦੀ ਰਕਮ ਦਾ, ਸਟੇਟ ਦੇ ਖਜ਼ਾਨੇ ਵਿਚ ਮੁਦਤ ਤੋਂ ਜਮ੍ਹਾਂ ਹੁੰਦਾ ਚਲਾ ਆਉਂਦਾ ਹੈ ਜਿਸ ਕੇ ਕਈ ਕਾਗਜ਼ ਰੇਲਵੇ ਕੰਪਨੀਆਂ ਦੇ ਤੇ ਕਿਤਨੇ ਹੀ 'ਵਾਰ ਲੋਨ' ਦੇ ਸਟੇਟ ਗੋਰਮਿੰਟ ਦੀ ਰਾਹੀਂ ਯਾ ਸਟੇਟ ਦੀ ਨਿਯਤ ਕੀਤੀ ਕਮੇਟੀ ਦੀ ਰਾਹੀਂ ਖਰੀਦੇ ਹੋਏ ਸਨ। ਇਉਂ ਸਾਰੇ ਪਦਾਰਥ ਸੋਨਾ, ਚਾਂਦੀ, ਹੀਰੇ-ਜਵਾਹਰਾਤ ਤੇ ਸ਼ਸਤ੍ਰ ਆਦਿਕ ਕਿਤਨੀਆਂ ਹੀ ਵਸਤਾਂ ਸਟੇਟ ਗੋਰਮਿੰਟ ਦੀ ਨਿਗਰਾਨੀ ਤੇ ਪ੍ਰਬੰਧ ਵਿਚ ਹਨ, ਉਨ੍ਹਾਂ ਦਾ ਕਿਸੇ ਤਰ੍ਹਾਂ ਨੁਕਸਾਨ ਨਾ ਹੋ ਜਾਏ।

ਇਸ ਲਈ ਲੋੜ ਹੈ ਕਿ ਪੰਥ ਦਰਦੀਆਂ ਦੀ ਕੋਈ ਕਮੇਟੀ ਬਣ ਜਾਵੇ ਜਿਸ ਵਿਚ ਕੋਈ ਇਕ ਪਾਰਟੀ ਪ੍ਰਧਾਨ ਨਾ ਹੋਵੇ ਸਗੋਂ ਸੰਪੂਰਨ ਪੰਥ ਦੇ ਪ੍ਰਤੀਨਿਧਾਂ ਦੀ ਸੱਚੀ ਸੁਚੀ ਕਮੇਟੀ ਹੋਵੇ, ਜਿਸ ਵਿਚ ਗੁਰੂ ਘਰ ਦੀਆਂ ਸਾਰੀਆਂ ਸੰਪ੍ਰਦਾਵਾਂ ਦੇ ਪ੍ਰਤੀਨਿਧ ਵੀ ਸ਼ਾਮਲ ਹੋਣ ਤੇ ਉਹ ਨਿਰੋਲ ਪੰਥਕ ਲਾਭ ਤੇ ਗੁਰੂ ਸੇਵਾ ਦਾ ਤਹੱਈਆ ਲੈ ਕੇ ਇਸ ਕਾਰਜ ਨੂੰ ਸਿਰੇ ਚੜ੍ਹਾਉਣ।"[2]

---

1. ਅਕਾਲੀ ਜੀ ਦੀ ਇਕ ਹਥ-ਲਿਖਤ ਵਿਚੋਂ।
2. *ਖ਼ਾਲਸਾ ਸਮਾਚਾਰ* (ਅੰਮ੍ਰਿਤਸਰ) ਵਿਚ 7 ਅਕਤੂਬਰ, 1948 ਨੂੰ ਛਪਿਆ ਸੀ।

(ਘ) ਹਲੀਮੀ : ਅਕਾਲੀ ਜੀ ਬਹੁਤ ਹੀ ਸਹਿਨਸ਼ੀਲ ਸੁਭਾਵ ਵਾਲੇ ਸਨ। ਨਿਸ਼ਕਾਮ ਸੇਵਾ ਦੀ ਲਗਨ ਕਾਰਨ ਭਾਰਤ ਭਰ ਦੇ ਗੁਰਦੁਆਰਿਆਂ ਅਤੇ ਸਿੱਖ-ਤੀਰਥਾਂ ਦੀ ਖ਼ਬਰ-ਸਾਰ ਲੈਂਦੇ ਰਹੇ ਅਤੇ ਇਸੇ ਸੇਵਾ-ਸੁਧਾਰ ਦੀ ਲਾਲਸਾ ਕਾਰਨ ਪੰਜਾਬੋਂ ਬਾਹਰ ਅਤੇ ਦੂਰ-ਦੁਰਾਡੇ ਆਸਾਮ, ਬੰਗਾਲ, ਹੈਦਰਾਬਾਦ ਅਤੇ ਪੱਛਮ ਵਿਚ ਕਾਬਲ ਤਕ ਦੇ ਗੁਰ-ਸਿੱਖਾਂ ਦੀਆਂ ਔਕੜਾਂ ਵਿਚ ਸ਼ਾਮਲ ਹੋ ਕੇ ਉਨ੍ਹਾਂ ਦੇ ਸਿੱਖੀ-ਇਹਸਾਸ ਅਤੇ ਸ੍ਵੈਮਾਨ ਨੂੰ ਬਰਕਰਾਰ ਰਖਣ ਲਈ ਤਤਪਰ ਰਹਿੰਦੇ ਸਨ। ਸੋ ਹਮੇਸ਼ਾਂ ਦੇ ਸਫ਼ਰ ਅਤੇ ਇਸ ਸਫ਼ਰ ਦੀਆਂ ਬੇਅੰਤ ਔਕੜਾਂ ਨੂੰ ਝੇਲਣ ਦੇ ਮੌਕਿਆਂ ਨੇ ਆਪ ਦੇ ਸੁਭਾਵ ਨੂੰ ਵੱਧ ਤੋਂ ਵੱਧ ਪ੍ਰਪੱਕ ਅਤੇ ਸਹਿਨਸ਼ੀਲ ਬਣਾਇਆ। ਸਫ਼ਰੀ ਮਨੁੱਖ ਉਨ੍ਹਾਂ ਮਾਨਸਕ ਉਲਝਨਾਂ ਅਤੇ ਬਿਰਤੀਆਂ ਤੋਂ ਮੁਕਤ ਰਹਿੰਦਾ ਹੈ ਜੋ ਇਕ ਥਾਂ ਟਿਕੇ ਹੋਏ ਅਤੇ ਅਚੱਲ ਸੰਪਤਿ ਦੀ ਲਾਲਸਾ ਵਿਚ ਰੱਤੇ ਹੋਏ ਮਾਇਕ ਪੁਰਖ ਦੇ ਸੁਭਾਵ ਵਿਚ ਆਮ ਤੌਰ ਉੱਪਰ ਮਿਲਦੀਆਂ ਹਨ। ਅਕਾਲੀ ਜੀ ਪੂਰਨ ਤੌਰ ਤੇ ਨਿਸ਼ਕਾਮ ਸੇਵਕ ਦੇ ਤੌਰ ਉੱਪਰ ਵਿਚਰਦੇ ਰਹੇ। ਉਨ੍ਹਾਂ ਨੇ ਪੰਜੇ ਕਲੇਸ਼ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਆਪਣੇ ਵੱਸ ਵਿਚ ਕੀਤੇ ਹੋਏ ਸਨ ਅਤੇ ਕਲੇਸ਼-ਗ੍ਰਸੀ ਲੋਕਾਈ ਦੇ ਭਲੇ ਖਾਤਰ ਜੁੱਟੇ ਹੋਇਆਂ ਵੀ ਆਪ ਕਦੀ, ਛੋਟੀ ਨਜ਼ਰ ਦੀ ਪੈਦਾਇਸ਼, ਇਨ੍ਹਾਂ ਕਲੇਸ਼ਾਂ ਦੇ ਵੱਸ ਨਹੀਂ ਹੋ ਸਕੇ। ਅਕਾਲੀ ਜੀ ਲੰਮੀ ਨਜ਼ਰ ਅਤੇ ਅਤਿਅੰਤ ਵਸੀਹ ਹਿਰਦੇ ਦੇ ਮਾਲਕ ਸਨ। ਨਾ ਸਿਰਫ਼ ਅਤਿਅੰਤ ਸਹਿਨਸ਼ੀਲ ਅਤੇ ਦੂਰ-ਅੰਦੇਸ਼ ਸਨ ਸਗੋਂ ਬੇਅੰਤ ਵਾਰੀ ਪੇਸ਼ ਆਉਣ ਵਾਲੇ ਨਿਰਾਸ਼ਾਵਾਦੀ ਵਤੀਰੇ ਦੇ ਬਦਲੇ ਵਿਚ ਕਦੀ ਵੀ ਆਪਣਾ ਸੰਤੁਲਨ ਅਤੇ ਮਿਠਾ ਬੋਲ ਨਹੀਂ ਤਿਆਗਿਆ। ਪੱਛਮੀ ਪੰਜਾਬ ਤੋਂ ਉਜੜ ਕੇ ਆਏ ਪੰਜਾਬੀਆਂ ਨੂੰ ਪੂਰਵੀ ਪੰਜਾਬ ਵਿਚ ਪਹੁੰਚ ਕੇ ਵੱਸ ਸਕਣ ਲਈ ਕੋਈ ਰਾਜਨੀਤਕ ਦਿੱਕਤ ਨਹੀਂ ਸੀ ਪੇਸ਼ ਆਈ, ਪਰ ਕਸ਼ਮੀਰ ਤੋਂ ਉਜੜ ਕੇ ਆਏ ਲੋਕਾਂ ਨੇ ਭਾਰਤੀ ਰਾਜਨੀਤੀ ਨੂੰ ਵੀ ਹਿਲਾ ਦਿੱਤਾ। ਬਹੁਤੇ ਗ਼ੈਰ-ਪੰਜਾਬੀ ਅੰਦਰੋਂ-ਅੰਦਰ ਸੋਚਦੇ ਸਨ ਕਿ ਕਸ਼ਮੀਰੀ ਰਿਫਿਊਜੀਆਂ ਅਤੇ ਵਿਧਵਾ ਇਸਤ੍ਰੀਆਂ ਪੰਜਾਬ ਤੋਂ ਬਾਹਰ ਦੇ ਹਿੰਦੂ ਇਲਾਕੇ ਵਿਚ ਵਸਾਏ ਜਾਣ ਅਤੇ ਵਿਧਵਾ ਇਸਤ੍ਰੀਆਂ ਨੂੰ ਗੈਰ-ਪੰਜਾਬੀ ਅਤੇ ਹਿੰਦੂ ਲੋਕਾਂ ਨਾਲ ਤੋਰ ਦਿੱਤਾ ਜਾਵੇ। ਅਕਾਲੀ ਜੀ ਨੇ ਇਸ ਨੀਤੀ ਨੂੰ ਪਛਾਣ ਲਿਆ ਅਤੇ ਕਸ਼ਮੀਰ ਦੇ ਉਜੜੇ ਲੋਕਾਂ ਨੂੰ ਰਾਜਨੀਤੀ ਦੀ ਜਕੜਨ ਵਿਚੋਂ ਛੁਡਾਣ ਲਈ ਦਿਨ-ਰਾਤ ਦੀ ਨੀਂਦ ਅਤੇ ਆਪਣੀ ਪ੍ਰਤਿਸ਼ਠਾ ਉੱਪਰ ਆਉਣ ਵਾਲੀ ਆਂਚ ਦੀ ਵੀ ਪਰਵਾਹ ਨਹੀਂ ਕੀਤੀ। ਇਸ ਲਗਾਤਾਰ ਦੌੜ-ਭਜ ਨੂੰ ਅਕਾਲੀ ਜੀ ਨੇ ਬੜੀ ਦਲੇਰੀ ਨਾਲ ਸਹਾਰਿਆ ਅਤੇ ਇਸ ਖਿਚੋਤਾਣ ਨੂੰ ਆਪਣੇ ਲਿਖਤੀ ਕਾਗਜ਼-ਪੱਤਰਾਂ ਵਿਚ ਵਿਸਥਾਰ ਪੂਰਵਕ ਲਿਖਦੇ ਸਨ। ਕਈ ਥਾਈਂ ਅਜਿਹੇ ਵਿਸਥਾਰ ਅਤੇ ਹਵਾਲੇ ਦਿੱਤੇ ਹਨ ਜਿਨ੍ਹਾਂ ਤੋਂ ਅਫ਼ਸਰਸ਼ਾਹੀ ਦੀ ਪੱਥਰ-ਦਿਲੀ ਅਤੇ ਫ਼ਰੇਬ-ਚਲਾਕੀ ਦੀ ਘੁਣਤਰਬਾਜ਼ੀ ਦੀ ਸਪੱਸ਼ਟ ਮਿਸਾਲ ਮਿਲ ਜਾਂਦੀ ਹੈ: ਕਿਵੇਂ ਉਹ ਕਸ਼ਮੀਰੀ ਰਿਫਿਊਜੀਆਂ ਦੇ ਵਸੇਵੇਂ ਲਈ ਪਟਿਆਲਾ ਸਰਕਾਰ ਤੋਂ ਇਜਾਜ਼ਤ ਲੈ ਕੇ ਦਿੱਲੀ ਸਰਕਾਰ ਨੂੰ ਘਲਦੇ ਹਨ ਅਤੇ ਕਿਵੇਂ ਇਹ ਇਜਾਜ਼ਤਨਾਮਾ ਅਫ਼ਸਰਾਂ ਅਤੇ ਨੀਤੀਵਾਨਾਂ ਦੀਆਂ ਚਲਾਕੀਆਂ ਵਿਚ ਹਾਸੋਹੀਣਾ ਬਣ ਜਾਂਦਾ ਹੈ; ਕਿਵੇਂ ਹੈਂਕੜੇ ਹੋਏ ਕੇਂਦਰੀ ਸਕੱਤਰ, ਤੇ ਜ਼ਿੰਮੇਵਾਰ ਅਫ਼ਸਰ, ਜਿਨ੍ਹਾਂ ਦਾ ਅਕਾਲੀ ਜੀ ਨਾਮ ਵੀ ਲਿਖਦੇ ਹਨ, ਅਕਾਲੀ ਜੀ ਦੇ ਭੋਲੇ, ਪਿਆਰ-ਭਰੇ, ਸਹਿਨਸ਼ੀਲ ਅਤੇ ਮਿਠ-ਬੋਲੜੇ ਸੁਭਾਵ ਦੀ ਖਿੱਲੀ ਉਡਾਂਦੇ ਅਤੇ ਨਵੀਂ-ਨਵੀਂ ਮਿਲੀ ਅਜ਼ਾਦੀ ਦੇ ਸਤਾਏ ਹੋਏ ਮਜਬੂਰ ਲੋਕਾਂ ਦੀ ਇੱਜ਼ਤ ਨੂੰ ਮਿੱਟੀ ਵਿਚ ਰੋਲਦੇ ਹਨ। ਇਸ ਸਭ ਕਾਸੇ ਦੇ ਮੂੰਹ-ਬੋਲਦੇ ਹਵਾਲੇ ਅਕਾਲੀ ਜੀ ਦੇ ਲਿਖੇ ਕਾਗਜ਼-ਪੱਤਰਾਂ ਵਿਚ ਮਿਲਦੇ ਹਨ।

ਅਫਸਰਸ਼ਾਹੀ ਅਤੇ ਰਾਜਨੀਤੀ ਦੇ ਇਨ੍ਹਾਂ ਘਿਣਾਉਣੇ ਤਜਰਬਿਆਂ ਦੌਰਾਨ ਅਕਾਲੀ ਜੀ ਕਦੀ ਵੀ ਆਪਣੇ ਸੁਭਾਵ ਦੀ ਅਡੋਲਤਾ ਨੂੰ ਨਹੀਂ ਸਨ ਬਦਲ ਸਕੇ। ਕਸ਼ਮੀਰ ਦੇ ਉਜੜੇ ਲੋਕਾਂ ਨੂੰ ਜਿਸ ਰਾਜਨੀਤਕ ਖਿਚੋਤਾਣ ਦਾ ਕਾਰਨ ਬਣਾਇਆ ਗਿਆ, ਅਕਾਲੀ ਜੀ ਉਸ ਤੋਂ ਬਹੁਤ ਦੁੱਖੀ ਸਨ। ਨਾ ਸਿਰਫ਼ ਸੈਂਟਰ ਦੇ ਵਤੀਰੇ ਉੱਪਰ ਸਗੋਂ ਪੰਜਾਬ ਦੇ ਸਿਰ-ਕੱਢ ਰਾਜਨੀਤਕ ਸ਼ਖ਼ਸੀਅਤਾਂ ਨੇ, ਉਜੜੇ ਕਸ਼ਮੀਰੀਆਂ ਵੱਲੋਂ ਜੋ ਕੋਰੀ ਬੇਵਾਸਤਗੀ ਅਪਣਾ ਲਈ ਸੀ ਅਕਾਲੀ ਜੀ ਉਸ ਦਾ ਵੀ ਜ਼ਿਕਰ ਸਾਫ-ਸਾਫ ਸ਼ਬਦਾਂ ਵਿਚ ਕਰਦੇ ਹਨ ਅਤੇ ਉਹਨਾਂ ਵੱਡੀਆਂ-ਵੱਡੀਆਂ ਸ਼ਖ਼ਸੀਅਤਾਂ ਦੇ ਨਾਮ ਗਿਣਦੇ ਹਨ ਜੋ ਮਦਦ ਦਾ ਕੌਲ ਕਰ ਕੇ ਬਾਅਦ ਵਿਚ ਭੁਲ ਜਾਂਦੇ ਰਹੇ। ਪੰਥ-ਦਰਦੀਆਂ ਤੋਂ ਇਸ ਕਿਸਮ ਦੀ ਲਾਪਰਵਾਹੀ ਦਾ ਜ਼ਿਕਰ ਕਰਦਿਆਂ ਅਕਾਲੀ ਜੀ ਦੇ ਸ਼ਬਦ ਬਹੁਤ ਹੀ ਮਿਠੇ, ਸ੍ਵੈਮਾਨ-ਭਰੇ, ਅਤੇ ਸਦਭਾਵਨਾ ਵਾਲੇ ਰਹੇ। ਕਦੀ ਕਿਸੇ ਨੂੰ ਮੂੰਹ ਉੱਪਰ ਗਿਲਾ ਨਹੀਂ ਕੀਤਾ ਸਗੋਂ ਕਿਸੇ ਹੋਰ ਨੂੰ ਕਿਸੇ ਦੂਜੇ ਦੀ ਬੇ-ਰੁੱਖੀ ਦਾ ਹਵਾਲਾ ਦੇ ਦਿੰਦੇ ਹਨ। ਕਈ ਚਿਠੀਆਂ ਵਿਚ ਇਹ ਹਵਾਲੇ ਮਿਲਦੇ ਹਨ। ਮਹਾਰਾਜਾ ਪਟਿਆਲਾ ਦੀ ਹਮਦਰਦੀ ਦੇ ਉਹ ਵਿਸ਼ੇਸ਼ ਤੌਰ ਉੱਪਰ ਸ਼ੁਕਰ ਗੁਜ਼ਾਰ ਸਨ (ਜਿਹਾ ਕਿ ਇਕ ਖਤ ਤੋਂ ਪਤਾ ਲਗਦਾ ਹੈ) :

> "ਪੰਥ ਦੇ ਆਗੂ ਲੀਡਰਾਂ ਵੱਲੋਂ ਨਿਰਾਸਤਾ ਦੀ ਹੱਦ ਮੁੱਕ ਗਈ ਜਿਸ ਕਾਰਨ ਮਹਾਰਾਜਾ ਪਟਿਆਲਾ ਤਕ ਪੁੱਜਨ ਦੀ ਕੋਸ਼ਿਸ਼ ਕੀਤੀ ਗਈ....... ਜਿਤਨਾ ਭੀ ਆਪ ਮਹਾਰਾਜਾ ਪਟਿਆਲਾ ਯਾਦਵਿੰਦਰ ਸਿੰਘ ਦਾ ਧੰਨਵਾਦ ਕਰੋ ਕਰਾਓ ਥੋੜ੍ਹਾ ਹੈ....."[1]

ਅਕਾਲੀ ਜੀ ਦੇ ਅਡੋਲ, ਉਤੇਜਨਾ-ਰਹਿਤ ਅਤੇ ਗੰਭੀਰ (ਕਸ਼ਮੀਰੀ) ਸੁਭਾਵ ਤੋਂ ਕਈਆਂ ਲੋਕਾਂ ਨੂੰ ਇਹ ਭੁਲੇਖਾ ਪੈਂਦਾ ਸੀ ਜਿਵੇਂ ਕਿ ਉਹ ਲਿੱਸੇ, ਡਰਾਕਲ ਜਾਂ ਦੂਜਿਆਂ ਦੇ ਭਰੋਸੇ ਉੱਪਰ ਜੀਊਣ ਵਾਲੇ ਹੋਣ।[2] ਤਾਈਓਂ ਕਈ ਭੁਲੜ ਲੋਕ ਆਪ ਦੇ ਇਸ ਸੁਭਾਵ ਦਾ ਗ਼ਲਤ ਅੰਦਾਜ਼ਾ ਲਾਉਂਦੇ ਰਹਿੰਦੇ ਸਨ। ਆਪ ਦੇ ਸੁਭਾਵ ਦੀ ਗੰਭੀਰਤਾ, ਨਿਰਉਤੇਜਨਾ ਅਤੇ ਟਿਕਾਓ ਵਾਲੀ ਬਿਰਤੀ ਕਿਸੇ ਗੱਲੋਂ ਇਕ ਪੂਰਨ ਗੁਰਸਿੱਖ ਦੀ ਸੁਭਾਵਕ ਰਹਿਣੀ ਤੋਂ ਭਿੰਨ ਨਹੀਂ ਸੀ। ਗੁਰੂ ਨਾਨਕ ਸਾਹਿਬ ਦੇ ਦਰਬਾਰ ਵਿਚ ਰਹਿੰਦਿਆਂ ਗੁਰੂ ਅੰਗਦ ਦੇਵ ਜੀ ਦੀ ਹਲੀਮੀ, ਸਾਦਗੀ ਅਤੇ ਸਹਿਨਸ਼ੀਲਤਾ, ਗੁਰੂ ਅੰਗਦ ਦੇਵ ਜੀ ਦੀ ਹਜ਼ੂਰੀ ਵਿਚ ਰਹਿੰਦਿਆਂ ਗੁਰੂ ਅਮਰਦਾਸ ਜੀ ਦੀ ਹਲੀਮੀ ਤੇ ਨਿਰਮਾਣਤਾ ਅਤੇ ਗੁਰੂ ਅਮਰਦਾਸ ਜੀ ਦੇ ਸਨਮੁਖ ਰਹਿੰਦਿਆਂ ਗੁਰੂ ਰਾਮਦਾਸ ਜੀ ਦੀ ਮਿੱਠੀ ਤੇ ਅਡੋਲ ਰਹਿਣੀ ਆਪਣੇ-ਆਪ ਵਿਚ ਗੁਰਮੁਖੀ ਜੀਵਨ ਦੀਆਂ ਉੱਚਤਮ ਉਦਾਹਰਣਾਂ ਹਨ। ਉਂਜ ਵੀ ਗੁਰਮੁਖ, ਸੰਤ ਪੁਰਖ, ਪੂਰਨ-ਮਨੁੱਖ ਦਾ ਸੁਭਾਵ ਸਦਾ ਉਤੇਜਨਾ-ਰਹਿਤ, ਵਿਕਾਰ-ਰਹਿਤ ਅਤੇ ਲਾਗਤਬਾਜ਼ੀ ਤੋਂ ਉੱਪਰ ਹੋਇਆ ਕਰਦਾ ਹੈ। ਗੁਰਮੁਖਾਂ ਨੂੰ ਆਪਣੇ ਇਸੇ ਸੁਭਾਅ ਕਾਰਨ ਔਖਿਆਈਆਂ ਉਠਾਣੀਆਂ ਪੈਂਦੀਆਂ ਹਨ; ਪਰ ਦੂਜਿਆਂ ਪ੍ਰਤੀ ਹਮੇਸ਼ਾਂ ਉਪਕਾਰਮਈ ਅਤੇ ਹਾਨੀ-ਰਹਿਤ ਹੋ ਨਿਬੜਦੇ ਹਨ। ਅਜਿਹੇ ਗੁਰ-ਸਿੱਖੀ ਸੁਭਾਵ ਕਾਰਨ ਅਕਾਲੀ ਜੀ ਨੂੰ ਨਿਰਸੰਦੇਹ ਕਈ ਵਾਰੀ ਤਲਖੀ-ਭਰਪੂਰ ਅਨੁਭਵ ਬਰਦਾਸ਼ਤ ਕਰਨੇ ਪਏ ਪਰ ਆਪ ਨੇ ਸਭ ਨੂੰ ਖਿੜੇ-ਮਥੇ

---

1. ਇਕ ਚਿਠੀ ਵਿਚੋਂ ਹਵਾਲਾ ਜੋ ਅਕਾਲੀ ਜੀ ਨੇ ਚੀਫ ਖ਼ਾਲਸਾ ਦੀਵਾਨ ਦੇ ਸਕੱਤਰ ਨੂੰ ਲਿਖੀ ਸੀ।
2. ਇਹ ਆਮ ਬਿਰਤੀ ਹੈ ਕਿ ਕਸ਼ਮੀਰੀ ਦੇ ਸੁਭਾਵ ਨੂੰ ਡਰਾਕਲ, ਲਿੱਸਾ, ਬੁਜ਼ਦਿਲ ਆਦਿ ਦੇ ਤੌਰ ਤੇ ਹੀ ਦਸਿਆ ਜਾਂ ਵਾਚਿਆ ਜਾਵੇ ਜੋ ਅਕਾਲੀ ਜੀ ਦੇ ਪ੍ਰਸੰਗ ਵਿਚ ਕਿਸੇ ਤਰ੍ਹਾਂ ਦਰੁੱਸਤ ਨਹੀਂ ਸਗੋਂ ਸਿਰਫ ਇਕ ਆਮ-ਵਹਿਮ ਕਲਪਨਾ ਅਤੇ ਅਸੰਤੁਲਿਤ ਰਾਇ ਦੀ ਪੈਦਾਇਸ਼ ਹੋ ਸਕਦਾ ਹੈ।

ਸਹਿਨ ਕੀਤਾ। ਗੈਰਵਾਜਬ ਔਕੜਾਂ ਅਤੇ ਕੁਰੱਖਤ ਵਤੀਰੇ ਨੂੰ ਬਰਦਾਸ਼ਤ ਕਰੀ ਰਖਣ ਨੂੰ ਬੁਜ਼ਦਿਲੀ ਕਿਵੇਂ ਕਿਹਾ ਜਾ ਸਕਦਾ ਹੈ? ਇਸ ਬਰਦਾਸ਼ਤ ਦੇ ਹੇਠਾਂ ਇਕ ਬਹੁਤ ਵੱਡੀ ਅਤੇ ਪ੍ਰਚੰਡ ਜਵਾਲਾ ਨੂੰ ਦਬਾ ਕੇ ਰਖਣਾ ਤਾਕਿ ਸਾੜੇ ਅਤੇ ਬਖੀਲੀ ਕਾਰਨ ਸੜ-ਬਲ ਰਹੀ ਇਨਸਾਨੀਅਤ ਨੂੰ ਹੋਰ ਨਾ ਸਾੜਿਆ ਜਾਵੇ, ਕਿਸੇ ਤਰ੍ਹਾਂ ਵੀ ਇਕ ਮਹਾਨ ਯੋਧੇ ਦੇ ਕਾਰਜ ਤੋਂ ਘੱਟ ਮਹੱਤਵਪੂਰਨ ਕਾਰਜ ਨਹੀਂ। ਅਜਿਹੇ ਸਹਿਨਸ਼ੀਲ ਯੋਧੇ ਅੰਦਰ ਲੁਕੀ ਪ੍ਰਚੰਡ ਜਵਾਲਾ ਜਗ ਨੂੰ ਸਾੜ ਰਹੀ ਪ੍ਰਚੰਡ ਅਗਨੀ ਤੋਂ ਵੱਧ ਬਲਵਾਨ ਹੁੰਦੀ ਹੈ। ਗੁਰੂ ਨਾਨਕ ਦੇ ਸਹਿਨਸ਼ੀਲ ਹਿਰਦੇ ਦੇ ਸੁਲਘਦੇ ਸ਼ਬਦਾਂ ਨੇ ਬਾਬਰ ਦੀ ਤਲਵਾਰ ਦੇ ਭਾਂਬੜਾਂ ਨੂੰ ਸ਼ਾਂਤ ਕਰ ਦਿੱਤਾ ਸੀ। ਅਕਾਲੀ ਕੌਰ ਸਿੰਘ ਦੇ ਮੂਕ ਅਤੇ ਚੁਪ ਬੁਲ੍ਹਾਂ ਦੇ ਹੇਠਾਂ ਇਕ ਪ੍ਰਚੰਡ ਅਗਨੀ ਦਬੀ ਹੋਈ ਹੁੰਦੀ ਸੀ। ਅਕਾਲੀ ਜੀ ਨਹੀਂ ਸਨ ਚਾਹੁੰਦੇ ਕਿ ਇਸ ਅਗਨੀ ਦੀ ਜਲਨ ਬਾਹਰ ਫ਼ੈਲੇ, ਸਗੋਂ 'ਨੀਲ ਕੰਠ' ਵਾਂਗ ਇਸ ਜਵਾਲਾ ਨੂੰ ਆਪਣੇ ਅੰਦਰ ਹੀ ਦਬੋਚ ਰਖਦੇ ਸਨ; ਕਿਸੇ ਨੂੰ ਗਿਲਾ ਨਹੀਂ ਸਨ ਕਰਦੇ। ਉਨ੍ਹਾਂ ਨੂੰ ਕਸ਼ਮੀਰ ਦੇ ਉਜੜੇ ਲੋਕਾਂ (ਜਿਨ੍ਹਾਂ ਵਿਚ ਇਸਤ੍ਰੀਆਂ ਅਤੇ ਬੇਸਹਾਰਾ ਬੱਚੇ ਵੀ ਸ਼ਾਮਲ ਸਨ) ਦੇ ਮੁੜ ਵਸੇਵੇਂ ਦੇ ਪ੍ਰਸ਼ਨ ਉੱਪਰ ਕਈ ਥਾਂਈ ਆਪਣਿਆਂ ਕੋਲੋਂ ਅਤੇ ਕਈ ਥਾਈਂ ਬਿਗਾਨਿਆਂ ਕੋਲੋਂ ਨਮੋਸ਼ੀ ਉਠਾਣੀ ਪਈ। ਆਪਣੇ-ਬਿਗਾਨਿਆਂ ਦੇ ਇਸ ਵਤੀਰੇ ਨੇ ਆਪ ਦੇ ਮਨ ਵਿਚ ਇਨ੍ਹਾਂ ਲੋਕਾਂ ਬਾਰੇ ਪਹਿਲਾਂ ਬੈਠੇ ਹੋਏ ਖਿਆਲਾਂ ਅਤੇ ਆਦਰਸ਼ਕ ਸੁਪਨਿਆਂ ਨੂੰ ਭਾਰੀ ਠੇਸ ਪਹੁੰਚਾਈ ਜਿਸ ਦਾ ਜ਼ਿਕਰ ਆਪ ਕਈ ਚਿੱਠੀ-ਪੱਤਰਾਂ ਵਿਚ ਕਰਦੇ ਹਨ ਪਰ ਆਪ ਆਪਣੇ ਸੁਭਾਵ ਦੀ ਗੰਭੀਰਤਾ ਨੂੰ ਹਮੇਸ਼ਾਂ ਕਾਇਮ ਰਖਦੇ ਹਨ। ਵਾਕ ਵੀ ਆਪ ਦੇ ਗੰਭੀਰ ਤੇ ਕਟਾਖ ਭਰੇ ਹੁੰਦੇ ਸਨ। ਇਕ ਵਿਅਕਤੀ ਇਉਂ ਬਿਆਨ ਕਰਦਾ ਹੈ :

> "ਇਕ ਵਾਰੀ ਮੈਂ (ਉਦੋਂ ਮੇਰੀ ਉਮਰ 10 ਵਰ੍ਹੇ ਦੀ ਸੀ) ਆਪਣੇ ਪਰਿਵਾਰ ਦੇ ਬਚੇ ਹੋਏ ਇਕੋ ਇਕ ਜੀਅ, ਆਪਣੀ ਵੱਡੀ ਭੈਣ, ਦਾ ਪਤਾ ਕਰਨ ਜੰਮੂ ਤੋਂ ਕੁਰਖੇਤਰ ਪਹੁੰਚਿਆ। ਅਕਾਲੀ ਜੀ ਨੂੰ ਮਿਲਕੇ ਆਪਣੀ ਭੈਣ ਦਾ ਹਾਲ-ਪਤਾ ਮਲੂਮ ਕੀਤਾ। ਜਦ ਕੁਝ ਚਿਰ੍ਹ ਬਾਅਦ ਮੈਂ ਵਾਪਸ ਜੰਮੂ ਪਰਤਣ ਲਗਾ ਤਾਂ ਅਕਾਲੀ ਜੀ ਨੇ ਮੈਨੂੰ ਕੋਲ ਬੁਲਾ ਕੇ ਸਭ ਹਾਲ-ਪਤਾ ਪੁੱਛਣ ਤੋਂ ਬਾਅਦ ਕਿਹਾ, 'ਬਚੂ ਜੀ, ਆਪਣੀ ਭੈਣ ਨੂੰ ਲੈਣ ਆਏ ਹੋ? ਸੋ ਤੁਸੀਂ ਨਾਲ ਲੈ ਜਾ ਸਕਦੇ ਹੋ'। ਮੈਂ ਉੱਤਰ ਦਿੱਤਾ, 'ਅਕਾਲੀ ਜੀ, ਮੈਂ ਆਪ ਰੋਟੀ ਤੋਂ ਮੁਥ੍ਹਾਜ ਹਾਂ, ਆਪਣੀ ਉਪਜੀਵਕਾ ਦਾ ਵਸੀਲਾ ਹੀ ਅਜੇ ਨਹੀਂ ਲਭ ਸਕਿਆ! ਮੈਂ ਤਾਂ ਸਿਰਫ ਆਪਣੀ ਭੈਣ ਦਾ ਪਤਾ ਕਰਨ ਹੀ ਆਇਆ ਸਾਂ।' ਅਕਾਲੀ ਜੀ ਨੇ ਆਖਿਆ, 'ਤੇਰੀ ਭੈਣ ਨੂੰ ਜੇਕਰ ਮੈਂ ਵੇਚ ਦੇਵਾਂ, ਫਿਰ?' ਮੈਂ ਹੈਰਾਨ ਹੋ ਗਿਆ ਕਿ ਅਕਾਲੀ ਜੀ ਕੀ ਆਖਦੇ ਹਨ। ਅਕਾਲੀ ਜੀ ਫਿਰ ਬੋਲੇ 'ਬਚੂ ਜੀ, ਜੰਮੂ ਦੇ ਲੋਕ ਜੁ ਆਖਦੇ ਨੇ ਕਿ ਅਕਾਲੀ ਕੌਰ ਸਿੰਘ ਵਿਧਵਾ ਔਰਤਾਂ ਦਾ ਬਿਊਪਾਰ ਕਰਦਾ ਹੈ'! ਮੈਂ ਨਮੋਸ਼ੀ ਨਾਲ ਕਹਿਆ, 'ਅਕਾਲੀ ਜੀ......ਜੰਮੂ ਦੇ ਲੋਕ ਅਣਜਾਣ ਅਤੇ ਭੋਲੇ ਹਨ.......ਜੇਕਰ ਤੁਸੀਂ ਮੇਰੀ ਭੈਣ ਨੂੰ ਵੇਚੋਗੇ ਤਾਂ ਕਿਸੇ ਸਿੱਖ ਜਾਂ ਹਿੰਦੂ ਨੂੰ ਹੀ ਵੇਚੋਗੇ ਨਾ! ਕਿਸੇ ਮੁਸਲਮਾਨ ਨੂੰ ਤਾਂ ਨਹੀਂ ਵੇਚੋਗੇ! ਤੁਸੀਂ ਸਾਡੀਆਂ ਧੀਆਂ-ਭੈਣਾਂ ਨੂੰ ਦੁਸ਼ਮਨ ਦੇ ਕਬਜ਼ੇ 'ਚੋਂ ਕੱਢਕੇ ਲਿਆਂਦਾ ਹੈ ਅਤੇ ਇਨ੍ਹਾਂ ਦੀ ਇਜ਼ਤ ਤੁਹਾਡੇ ਹੀ ਹੱਥ ਹੈ। ਨਾਲੇ ਜੋ ਕਿਸੇ ਦੀ ਇਜ਼ਤ ਦਾ ਰਾਖਾ ਹੋਵੇ ਉਹ ਉਹਦੀ ਇਜ਼ਤ ਦਾ ਸੌਦਾ ਕਿਵੇਂ ਕਰ ਸਕਦਾ ਹੈ? ਅਤੇ ਮੈਂ ਇਹ ਕਹਿਕੇ ਵਾਪਸ ਜੰਮੂ ਪਰਤ ਆਇਆ"।[1]

---

1. ਜੰਮੂ ਦੇ ਸ. ਮਹਿੰਦਰ ਸਿੰਘ ਰੈਨਾ ਗੁਰੂ ਨਾਨਕ ਨਗਰ ਵਾਲੇ, ਇਉਂ ਦਸਦੇ ਹਨ।

ਅਕਾਲੀ ਜੀ ਅਣਖੀਲੇ ਸੁਭਾਵ ਵਾਲੀ ਅਤੇ ਸਮੇਂ ਦੀ ਨਜ਼ਾਕਤ ਨੂੰ ਝਟ ਭਾਂਪ ਲੈਣ ਵਾਲੀ ਸ਼ਖ਼ਸੀਅਤ ਦੇ ਮਾਲਕ ਸਨ। ਕਈ ਵਾਰੀ ਆਪ ਦੀ ਜ਼ਾਤ ਅਤੇ ਧਰਮ ਉੱਪਰ ਆਪਣੇ ਤੇ ਬਿਗਾਨਿਆਂ ਨੇ ਵਾਰ ਕੀਤੇ ਪਰ ਆਪ ਨਿਡਰ ਅਤੇ ਦ੍ਰਿੜ੍ਹ ਰਹਿ ਕੇ ਇਨ੍ਹਾਂ ਚਨੌਤੀਆਂ ਦਾ ਸਾਮ੍ਹਣਾ ਕਰਦੇ ਰਹੇ।

(ਙ) **ਮੌਕੇ ਦੀ ਪਛਾਣ :** ਅਕਾਲੀ ਜੀ ਦੇ ਅੰਦਰ ਸਮੇਂ ਦੀ ਨਜ਼ਾਕਤ ਨੂੰ ਇਕ-ਦਮ ਭਾਂਪ ਲੈਣ ਦੀ ਸੁਯੋਗਤਾ ਸੀ। ਆਪ ਨੇ ਇਸ ਨਿਜੀ ਗੁਣ ਨੂੰ ਆਪਣੇ ਜੀਵਨ ਵਿਚ ਵੱਧ ਤੋਂ ਵੱਧ ਵਿਕਸਿਤ ਕੀਤਾ। ਕਿਉਂਕਿ ਆਪ ਦੇ ਤਨ ਅਤੇ ਮਨ ਦੀ ਹਰ ਕ੍ਰਿਆ ਦੂਜੇ ਦੇ ਭਲੇ ਨਮਿਤ ਹੀ ਸਮਰਪਿਤ ਰਹਿੰਦੀ ਸੀ, ਇਸ ਲਈ ਆਪ ਦੀ ਇਹ ਮੌਕਾ-ਸ਼ਨਾਸੀ ਕਿਸੇ ਨਿਜੀ ਕਾਮਨਾ ਜਾਂ ਲੋਭ ਦੀ ਸੰਤੁਸ਼ਟੀ ਲਈ ਨਹੀਂ ਸੀ ਵਰਤੀ ਜਾਂਦੀ ਸਗੋਂ ਸਾਮੂਹਕ ਅਤੇ ਮਾਨਵ-ਭਲਾਈ ਦੇ ਕਾਰਜਾ ਲਈ ਵਰਤੀਂਦੀ ਸੀ।

ਅਕਾਲੀ ਜੀ ਨੂੰ ਜੀਵਨ ਵਿਚ ਕਈ ਪ੍ਰਕਾਰ ਦੇ ਨਾਜ਼ਕ ਮੌਕਿਆਂ ਵਿਚੋਂ ਲੰਘਣਾ ਪਿਆ। ਕਿਸੇ ਥਾਂ ਦਿਮਾਗ਼ੀ ਚੁਸਤੀ ਵਿਖਾਉਣ ਦੀ ਲੋੜ ਸੀ, ਕਿਸੇ ਥਾਂ ਜੁਰਅਤ ਅਤੇ ਸਾਹਸ ਦੀ ਲੋੜ, ਕਿਧਰੇ ਮੌਤ ਅਤੇ ਚਣੌਤੀਆਂ ਨਾਲ ਜੂਝਣ ਦੀ ਘੜੀ ਆਣ ਪਹੁੰਚਦੀ ਸੀ ਅਤੇ ਕਿਧਰੇ ਮੂਰਖ ਲੋਕਾਂ ਵੱਲੋਂ ਪੇਸ਼ ਆਉਣ ਵਾਲੀ ਜ਼ਿਆਦਤੀ ਜਾਂ ਨਮੋਸ਼ੀ ਨੂੰ ਬੜੀ ਫਰਾਖ਼-ਦਿਲੀ ਅਤੇ ਹਲੀਮੀ ਨਾਲ ਸਹਿਣ ਦੀ ਘੜੀ ਆਣ ਪੈਂਦੀ ਸੀ। ਅਕਾਲੀ ਜੀ ਇਨ੍ਹਾਂ ਸਾਰਿਆਂ ਮੌਕਿਆਂ ਉੱਪਰ ਢੁੱਕਵੇਂ ਅਤੇ ਪੂਰੇ ਉਤਰਦੇ ਸਨ। ਇਕ ਘਟਨਾ ਇਸ ਪ੍ਰਕਾਰ ਦੀ ਹੈ :

(1) ਇਹ ਘਟਨਾ 1905 ਈ. ਦੀ ਹੈ ਜਦੋਂ ਅਕਾਲੀ ਜੀ ਦੀ ਆਯੂ 19 ਕੁ ਵਰ੍ਹਿਆਂ ਦੀ ਸੀ। ਸਥਾਨ ਸੀ ਖ਼ਾਲਸਾ ਕਾਲਜ ਅੰਮ੍ਰਿਤਸਰ ਅਤੇ ਪਹਿਲੀ ਵਾਰ ਪੇਸ਼ ਆਉਣ ਵਾਲਾ ਮੌਕਾ ਵੀ ਪੰਜਾਬੀਆਂ ਨੂੰ ਐਨੀਆਂ ਚਨੌਤੀਆਂ ਅਤੇ ਅਜ਼ਮਾਇਸ਼ਾਂ ਲੈ ਕੇ ਆਣ ਪਹੁੰਚਾ ਸੀ। ਜਾਰਜ ਪੰਜਵੇਂ ਨੇ ਖ਼ਾਲਸਾ ਕਾਲਜ ਅੰਮ੍ਰਿਤਸਰ ਨੂੰ ਵੇਖਣ ਆਉਂਣਾ ਸੀ। ਆਪਣੇ ਸਮੇਂ ਦੇ ਵਿਦਵਾਨ ਅਤੇ ਪ੍ਰਤਿਸ਼ਠਿਤ ਸਿੰਘ-ਸਰਦਾਰਾਂ ਨੇ ਜਾਰਜ ਪੰਜਵੇਂ ਦੇ ਸਾਮ੍ਹਣੇ ਆਪਣੀ ਕੌਮ ਅਤੇ ਭਾਈਚਾਰੇ ਦੀ ਰਹਿਣੀ ਅਤੇ ਕਿਰਦਾਰ ਦੀ ਉਦਾਹਰਣ ਖ਼ਾਲਸਾ ਕਾਲਜ ਦੇ ਵਿਦਿਆਰਥੀਆਂ ਦੇ ਰੂਪ ਵਿਚ ਪੇਸ਼ ਕਰਨੀ ਸੀ; ਅਤੇ ਇਨ੍ਹਾਂ ਵਿਦਿਆਰਥੀਆਂ ਤੋਂ ਪ੍ਰਾਪਤ ਹੋਣ ਵਾਲੇ ਸਮੁੱਚੇ ਪ੍ਰਭਾਵ ਨੇ ਜਾਰਜ ਪੰਜਵੇਂ ਦੀਆਂ ਨਜ਼ਰਾਂ ਵਿਚ ਵੀ ਸਿੱਖੀ-ਭਾਈਚਾਰੇ ਦੀ ਤਸਵੀਰ ਨੂੰ ਉਘਾੜਨਾ ਸੀ। ਸਵਾਗਤ ਕਰਨ ਵਾਲੀ ਕਮੇਟੀ ਦੇ ਮੋਹਰੀ ਆਪਣੇ ਸਮੇਂ ਦੀਆਂ ਪ੍ਰਤਿਸ਼ਠਿਤ ਅਤੇ ਸਿਰਕੱਢ ਹਸਤੀਆਂ ਸਨ, ਜਿਹਾ ਕਿ ਸਰ ਸੁੰਦਰ ਸਿੰਘ ਮਜੀਠੀਆ, ਸ. ਹਰਬੰਸ ਸਿੰਘ ਅਟਾਰੀ, ਸ. ਨਰਾਇਨ ਸਿੰਘ ਜੀ, ਅਤੇ ਮਹਾਰਾਜਾ ਹੀਰਾ ਸਿੰਘ ਜੀ ਨਾਭਾ ਆਦਿ। ਪਰ ਅਕਾਲੀ ਜੀ ਇਸ ਗੱਲ ਦੇ ਖਾਸ ਕਰ ਕੇ ਫਿਕਰਮੰਦ ਸਨ ਕਿ ਦੁਨੀਆਂ ਦੇ ਸਭ ਤੋਂ ਵੱਧ ਸ਼ਕਤੀਸ਼ਾਲੀ ਬਾਦਸ਼ਾਹ ਦੇ ਮਨ ਉੱਪਰ ਸਿੱਖ-ਵਿਦਿਆਰਥੀਆਂ ਦਾ ਕਿਹੋ ਜਿਹਾ ਪ੍ਰਭਾਵ ਪੈਣਾ ਚਾਹੀਦਾ ਹੈ।

ਸਮੱਸਿਆ ਇਹ ਪੇਸ਼ ਆ ਰਹੀ ਸੀ ਕਿ ਵਿਦਿਆਰਥੀਆਂ ਦਾ ਨਿਤ ਦਾ ਲਿਬਾਸ ਬੇਤਰਤੀਬਾ ਅਤੇ ਬੇਢੰਗਾ ਜਿਹਾ ਸੀ। ਹਰ ਇਲਾਕੇ ਦਾ ਵਿਦਿਆਰਥੀ ਆਪਣੇ ਇਲਾਕੇ ਦਾ ਲਿਬਾਸ ਧਾਰਨ ਕਰਦਾ ਸੀ। ਪਠਾਣੀ ਪਿਛੋਕੜ ਦਾ ਵਿਦਿਆਰਥੀ ਆਪਣੇ ਹੀ ਇਲਾਕੇ ਦਾ ਪਹਿਨਾਵਾ ਪਹਿਨਦਾ ਸੀ, ਕਿਸੇ ਨੇ ਸਲਵਾਰ-ਕਮੀਜ਼ ਅਤੇ ਤੁੱਰੇ ਵਾਲੀ ਲੁੰਗੀ, ਕਿਸੇ ਨੇ ਪੇਂਡੂ ਲਿਬਾਸ (ਕੁੜਤਾ ਤੇ ਚਾਦਰਾ) ਪਹਿਨਿਆ ਹੁੰਦਾ ਅਤੇ ਕਿਸੇ ਨੇ ਕੁਝ ਹੋਰ। ਸੋ ਅਕਾਲੀ ਜੀ ਨੇ ਉਪਰੋਕਤ ਪ੍ਰਬੰਧਕਾਂ ਸਾਮ੍ਹਣੇ

ਤਜਵੀਜ਼ ਪੇਸ਼ ਕੀਤੀ ਕਿ ਵਿਦਿਆਰਥੀਆਂ ਨੂੰ ਅਨੁਸ਼ਾਸਨ-ਰਹਿਤ ਪਹਿਨਾਵੇ ਦੀ ਥਾਂ ਇਕ ਖ਼ਾਸ ਢੰਗ ਦਾ ਪਹਿਨਾਵਾ ਧਾਰਨ ਕਰਵਾਇਆ ਜਾਵੇ ਜੋ ਸਿੱਖੀ ਆਦਰਸ਼ਾਂ ਦਾ ਪ੍ਰਗਟਾਵਾ ਕਰ ਸਕੇ। ਇਸ ਤਜਵੀਜ਼ ਉੱਪਰ ਸਭ ਦੀ ਸੰਮਤੀ ਹੋਈ। ਕਮੇਟੀ ਨੇ ਉਚੇਚੇ ਤੌਰ ਤੇ ਕੀਮਤੀ ਲੱਠਾ ਅਤੇ ਛੱਬੀ ਦੀ ਮਲਮਲ ਮੰਗਵਾਈ ਤੇ ਵਰਦੀ ਤਿਆਰ ਹੋਈ। ਵਰਦੀ ਇਸ ਤਰ੍ਹਾਂ ਦੀ ਸੀ : ਖੱਟੇ ਰੰਗ ਦੀਆਂ ਕੇਸਕੀਆਂ ਦੀਆਂ ਫ਼ਿਫਟੀਆਂ ਅਤੇ ਇਨ੍ਹਾਂ ਉੱਪਰ ਸਜੀਆਂ ਇਕੋ ਰੰਗ ਦੀਆਂ ਪੱਗਾਂ, ਤੇੜ ਕਛਹਿਰੇ ਅਤੇ ਰੇਵ ਪਜਾਮੇ; ਹੱਥੀਂ ਕੜੇ ਅਤੇ ਚੁਸਤ ਸਰੀਰ ਉੱਪਰ ਗਾਤਰੇਦਾਰ ਕਿਰਪਾਨਾਂ ਧਾਰਨ ਕੀਤੀਆਂ ਹੋਈਆਂ। ਸਭ ਨੂੰ ਇਹ ਸਿੱਖੀ ਲਿਬਾਸ ਭਾਇਆ ਅਤੇ ਇਸ ਪ੍ਰਕਾਰ ਸ਼ਹਿਨਸ਼ਾਹ ਦਾ ਸੁਆਗਤ ਕੀਤਾ ਗਿਆ।

ਸਿਰਫ ਅਜਿਹੇ ਨਾਜ਼ਕ ਮੌਕੇ ਉੱਪਰ ਹੀ ਨਹੀਂ ਸਗੋਂ ਕਈ ਹੋਰ ਚਨੌਤੀਆਂ-ਭਰੇ ਮੌਕਿਆਂ ਉੱਪਰ ਵੀ ਅਕਾਲੀ ਜੀ ਦੀ ਦਿਮਾਗ਼ੀ ਚੁਸਤੀ ਅਤੇ ਹਾਜ਼ਰ-ਜਵਾਬੀ ਉੱਚ-ਪਾਏ ਦੀ ਹੋਇਆ ਕਰਦੀ ਸੀ। ਹੋਰ ਘਟਨਾ ਇਉਂ ਹੈ :

(2) ਅਕਾਲੀ ਜੀ ਨਾਲ ਕਾਬਲ ਦੇ ਸਿੰਘਾਂ ਦਾ ਬੜਾ ਗੂੜ੍ਹਾ ਸਨੇਹ ਰਿਹਾ ਹੈ। ਸ੍ਵਦੇਸ਼ੀਆਂ ਤੋਂ ਦੂਰ, ਬਹੁ-ਸੰਖਿਅਕ ਮੁਸਲਮ-ਹੁਕਮਰਾਨੀ ਦੇ ਅਧੀਨ ਜੀਵਨ ਬਿਤਾਉਣ ਵਾਲੇ ਇਨ੍ਹਾਂ ਅਲਪ-ਸੰਖਿਅਕ ਸਿੱਖਾਂ ਦੀ ਸਾਰ ਲੈਣ ਅਕਾਲੀ ਜੀ ਵਿਸ਼ੇਸ਼ ਤੌਰ ਉੱਪਰ ਇਨ੍ਹਾਂ ਬੇਆਸਰਿਆਂ ਪਾਸ ਪਹੁੰਚ ਜਾਇਆ ਕਰਦੇ ਸਨ। ਇਸ ਇਲਾਕੇ ਵਿਚ ਸਿੱਖੀ-ਪ੍ਰਚਾਰ ਕਰਦਿਆਂ ਅਕਾਲੀ ਜੀ ਦੀਆਂ ਦੋ ਪ੍ਰਚਾਰ-ਫੇਰੀਆਂ ਪ੍ਰਸਿੱਧ ਹਨ, 1918 ਈਸਵੀ ਦੀ ਅਤੇ 1931 ਦੀ। ਪਹਿਲੀ ਫੇਰੀ ਦੌਰਾਨ ਚਕਨੌਰ ਤੇ ਢੱਕਾ, ਲਾਲਪੁਰਾ, ਕਾਬਲ ਵਿਖੇ ਆਪ ਨੂੰ ਮੌਲਵੀਆਂ ਅਤੇ ਹੋਰ ਮੁਸਲਮਾਨਾਂ ਦੇ ਤਕੜੇ ਵਿਰੋਧ ਦਾ ਡਟ ਕੇ ਮੁਕਾਬਲਾ ਕਰਨਾ ਪਿਆ। ਇਥੋਂ ਦੇ ਮੌਲਵੀ ਅਬਦੁਰ ਰਹਿਮਾਨ ਦੁਆਲੇ ਇਕੱਠੇ ਹੋਏ ਮੁਸਲਮਾਨਾਂ ਦੀ ਗੁਰਦੁਆਰੇ ਨੂੰ ਅਗਨ-ਭੇਟ ਕਰਨ ਅਤੇ ਸਿੱਖਾਂ ਨੂੰ ਜਾਨੀ ਨੁਕਸਾਨ ਪਹੁੰਚਾਣ ਦੀ ਮਨਸ਼ਾ ਨੂੰ ਅਕਾਲੀ ਜੀ ਦੀ ਜੁਰਅਤ ਅਤੇ ਦਾਨਾਈ ਨੇ ਨਾਕਾਮ ਬਣਾ ਦਿੱਤਾ। ਇਸ ਘਟਨਾ ਦੌਰਾਨ ਅਕਾਲੀ ਜੀ ਨੇ ਆਪਣੇ ਪਰੰਪਰਾਗਤ ਅਕਾਲੀ ਕਰਤੱਵ ਨੂੰ ਸੁਰਜੀਤ ਕੀਤਾ ਅਤੇ ਇਕੱਲਿਆਂ ਹੀ *ਸਿਰੀ ਸਾਹਿਬ* ਸਹਿਤ ਦੁਸ਼ਮਣ ਦੇ ਦਰਮਿਆਨ ਜਾ ਖੜੇ ਹੋਏ ਅਤੇ ਵਿਰੋਧੀ ਹੱਥ ਨਾ ਚੁੱਕ ਸਕੇ।

ਕਾਬਲ ਵਿਚ ਵਾਪਰੀ ਦੂਜੀ ਸਾਹਸਪੂਰਨ ਘਟਨਾ 1931 ਦੀ ਹੈ। ਕਾਬਲ ਦਾ ਬਾਦਸ਼ਾਹ ਅਮਾਨਉਲਾਖਾਨ ਯੂਰਪ ਦੇ ਦੌਰੇ ਦੌਰਾਨ ਪੱਛਮੀ ਲੋਕਾਂ ਦੀ ਸ਼ਕਲ-ਸੂਰਤ ਤੇ ਲਿਬਾਸ ਤੋਂ ਇਕ-ਦੰਮ ਪ੍ਰਭਾਵਤ ਹੋ ਗਿਆ ਸੀ ਅਤੇ ਉਹਨੇ ਇਸ ਪੱਛਮੀ ਸੱਭਿਅਤਾ ਦੀ ਨਕਲ ਵਜੋਂ ਸਾਰੇ ਅਫ਼ਗ਼ਾਨ ਨਿਵਾਸੀਆਂ ਨੂੰ ਮੂੰਹ ਅਤੇ ਸਿਰ ਦੇ ਵਾਲ ਮੁੰਨਾਉਣ ਤੇ ਸਿਰ ਉੱਪਰ ਪੱਗ ਦੀ ਥਾਂ ਟੋਪੀ ਪਹਿਨਣ ਦਾ ਹੁਕਮ ਸੁਣਾ ਦਿੱਤਾ। ਇਸਲਾਮ ਦੀ ਸਨਾਤਨੀ ਬਿਰਤੀ ਅਨੁਸਾਰ ਵਿਚਰਨ ਵਾਲੇ ਮੁਸਲਮਾਨ ਅਤੇ ਲੰਮੀਆਂ ਦਾੜ੍ਹੀਆਂ ਵਾਲੇ ਮੌਲਵੀ ਇਸ ਆਦੇਸ਼ ਤੋਂ ਡਰ ਗਏ ਅਤੇ ਅਜਿਹੇ ਮੁਸਲਮਾਨ ਸਿੱਖਾਂ ਵਾਂਗ ਹੀ ਧਾਰਮਕ ਧਾਰਨਾ ਦੀ ਇਸ ਬੇਅਦਬੀ ਵਾਲੇ ਬਾਦਸ਼ਾਹੀ ਫੁਰਮਾਨ ਤੋਂ ਦੁਖੀ ਹੋ ਗਏ। ਆਦੇਸ਼ ਦੀ ਪਾਲਨਾ ਜ਼ਬਰਦਸਤੀ ਕਰਵਾਈ ਜਾਣ ਲੱਗ ਪਈ। ਅਕਾਲੀ ਕੌਰ ਸਿੰਘ ਜੀ ਨੂੰ ਕਾਬਲ ਨਿਵਾਸੀ ਸਿੰਘਾਂ ਦੀ ਮੁਸ਼ਕਲ ਦਾ ਪਤਾ ਲੱਗਾ। ਉਹ ਪਸ਼ੌਰੋਂ ਲਾਲ ਪੁਰੇ (ਕਾਬਲ) ਪਹੁੰਚੇ। ਕਾਬਲ ਨਿਵਾਸੀ ਚੋਣਵੇਂ ਸਿੰਘਾਂ ਨਾਲ ਮਿਲ ਕੇ ਬਾਦਸ਼ਾਹੀ ਆਦੇਸ਼ ਦਾ ਸਕ੍ਰਿਯ ਮੁਕਾਬਲਾ ਕੀਤਾ। ਇਸ ਮੌਕੇ ਦ੍ਰਿੜ੍ਹਤਾ, ਹਠ ਅਤੇ ਦਲੇਰੀ ਦੀ ਲੋੜ ਸੀ। ਬਾਵਜੂਦ ਤਸੀਹਿਆਂ, ਤਸ਼ੱਦਦ ਅਤੇ ਜਬਰ ਦੇ,

ਅਕਾਲੀ ਜੀ ਨੇ ਆਪਣੇ ਸਾਥੀਆਂ ਸਮੇਤ ਸਿੱਖੀ-ਸ੍ਵਰੂਪ ਉੱਪਰ ਆਂਚ ਨਾ ਆਉਣ ਦਿੱਤੀ। ਇਸ ਹਿੰਮਤ ਅਤੇ ਜੁਝਮਰਨ ਦੀ ਉਦਾਹਰਣ ਨੇ ਬਾਅਦ ਵਿਚ ਮੌਲਵੀਆਂ ਨੂੰ ਵੀ ਹਿੰਮਤ ਦਿੱਤੀ ਅਤੇ ਉਹ ਵੀ ਇਸ ਆਦੇਸ਼ ਦੇ ਵਿਰੁੱਧ ਲੜੇ। ਦੇਸ਼ ਭਰ ਵਿਚ ਬਗ਼ਾਵਤ ਫੈਲ ਗਈ ਅਤੇ ਬਾਦਸ਼ਾਹ ਦੇਸ਼ ਛੱਡ ਕੇ ਨਸ ਗਿਆ। ਸੋ ਮੌਕੇ ਦੀ ਨੁਹਾਰ ਨੂੰ ਪਛਾਣ ਕੇ ਉਹਦੀ ਚਨੌਤੀ ਦਾ ਢੁੱਕਵਾਂ ਤੇ ਜੁਰਅਤਮੰਦ ਜੁਆਬ ਦੇਣ ਦੀ ਕਾਬਲੀਅਤ ਨੇ ਅਕਾਲੀ ਜੀ ਦੀ ਤੀਖਣ ਤੇ ਸੁਬੁਧ ਸ਼ਖ਼ਸੀਅਤ ਨੂੰ ਦੇਸ਼-ਵਿਦੇਸ਼ ਵਿਖੇ ਹਰਮਨ-ਪਿਆਰਾ ਬਣਾ ਦਿੱਤਾ ਸੀ।

(ਚ) **ਬਾਲ-ਸੁਭਾਵ (ਸ਼੍ਰਿਸ਼ਟਾਚਾਰ)** : ਬਾਲਕ ਦਾ ਸੁਭਾਵ ਹੈ ਕਿ ਉਹ ਬੇ-ਲੌਸ, ਬੇ-ਲਾਗ, ਸਾਦ-ਮੁਰਾਦਾ, ਲਚਕਦਾਰ ਅਤੇ ਕੋਮਲਚਿਤ ਹੋਇਆ ਕਰਦਾ ਹੈ। ਅਕਾਲੀ ਜੀ ਵੀ ਸਭ ਪਾਸੇ ਖੇੜਾ ਖਿਲਾਰ ਰਹੀ ਕੁਦਰਤ ਦੀ ਗੋਦ ਵਿਚ ਖੇਡ ਰਹੇ ਬੇ-ਨਿਆਜ਼ ਬਾਲਕ ਸਨ। ਹਉਮੈ ਰਹਿਤ, ਸਾੜੇ-ਬਖੀਲੀ ਤੋਂ ਪਾਕ, ਹਸਦ, ਚੁਗਲੀ, ਬਦਖੋਹੀ, ਖੁੰਧਕ, ਸੀਨਾਜ਼ੋਰੀ ਆਦਿ ਬੁਰਾਈਆਂ ਤੋਂ ਬੇ-ਖ਼ਬਰ ਅਤੇ ਇਕ ਲਚਕਦਾਰ ਤਬੀਅਤ ਦੇ ਮਾਲਕ ਸਨ।

ਮਿੱਠੇ ਬੋਲ, ਧੀਮੀ ਅਤੇ ਪਿਆਰੀ ਜਿਹੀ ਆਵਾਜ਼, ਰੱਜ ਕੇ ਸੁਸੱਭਯ ਵਰਤਾਓ ਵਾਲੇ; ਭਾਵੇਂ ਨਿੱਕਾ ਹੋਵੇ ਜਾਂ ਵੱਡਾ, 'ਜੀ' ਕਹਿ ਕੇ ਬੁਲਾਣਾ; ਆਪਣੇ ਵਿਰੋਧੀ ਜਾਂ ਸਹਿਯੋਗੀ ਦੋਹਾਂ ਨੂੰ ਖਿੜੇ ਮੱਥੇ ਪੇਸ਼ ਆਉਣਾ; ਦਿਲ ਵਿਚ ਰੰਜ ਨਾ ਰਖਣਾ ਆਦਿ ਬੇਅੰਤ ਖੂਬੀਆਂ ਨੂੰ ਅੰਦਰ ਸਮੋਈ ਬੈਠੇ ਸਨ।

ਆਪ ਦਾ ਸ਼੍ਰਿਸ਼ਟਾਚਾਰ ਬੜਾ ਹੀ ਪਿਆਰਾ ਅਤੇ ਦੁਰਲੱਭ ਕਿਸਮ ਦਾ ਸੀ। ਇਸ ਸ਼੍ਰਿਸ਼ਟਾਚਾਰ ਵਿਚ ਦਿਖਾਵੇ ਦੀ ਬਨਾਵਟ ਨਹੀਂ ਸੀ ਸਗੋਂ ਸਾਊਪਨ ਦੀ ਬਨਾਵਟ ਸੀ, (ਬਨਾਵਟ ਤੋਂ ਭਾਵ ਉਚੇਚੇ ਕਰ ਕੇ ਵਿਸ਼ੇਸ਼ ਕਿਸਮ ਦਾ ਸੁਭਾਵ ਬਣਾਇਆ ਹੋਇਆ ਸੀ)। ਵੱਡੇ-ਛੋਟੇ ਨੂੰ 'ਜੀ' ਕਹਿਣਾ; ਵੱਡੇ ਨੂੰ 'ਵੀਰ ਜੀ' ਛੋਟੇ ਨੂੰ 'ਬੱਚੂ ਜੀ', ਇਜ਼ਤਦਾਰ ਸ਼ਬਦਾਵਲੀ ਦੀ ਵਰਤੋਂ ਕਰਨਾ ਆਪ ਦੇ ਪਿਆਰ-ਭਰੇ ਸੁਭਾਵ ਦਾ ਅਨਿਖੜਵਾਂ ਲੱਛਣ ਸੀ।

(ਛ) **ਸੂਝਵਾਨ** : ਭਾਵੇਂ ਆਪ ਉਪਰੋਕਤ ਸਾਦਗੀ ਅਤੇ ਬਾਲ-ਸੁਭਾਵ ਦੇ ਇਛੁੱਕ ਸਨ ਪਰ ਇਹਦੇ ਨਾਲ ਇਕ ਉੱਚ-ਕੋਟੀ ਦੇ ਸੂਝਵਾਨ ਵੀ ਸਨ। ਇੰਨੇ ਵੱਡੇ ਅਤੇ ਜ਼ਿੰਮੇਵਾਰੀ ਵਾਲੇ ਕਾਰਜ ਆਰੰਭ ਕੇ ਸਿਰੇ ਚਾੜ੍ਹਣੇ ਇਕ ਸੂਝਵਾਨ ਦਾ ਹੀ ਕੰਮ ਹੋ ਸਕਦਾ ਹੈ। ਕਈ ਲੋਕ ਆਪ ਦੇ ਸਾਦੇ ਲਿਬਾਸ ਨੂੰ ਵੇਖ ਕੇ ਆਪ ਨੂੰ ਸਿੱਧੜ ਜਿਹਾ 'ਨਿਹੰਗ' ਸਮਝ ਲੈਂਦੇ ਸਨ ਪਰ ਬਾਅਦ ਵਿਚ ਆਪਣੀ ਰਾਇ ਨੂੰ ਬਦਲਣ ਉੱਪਰ ਮਜਬੂਰ ਹੋ ਜਾਂਦੇ ਸਨ। ਆਪ ਦੀ ਸ਼ਖ਼ਸੀਅਤ ਇਕ-ਪੱਖੀ ਨਹੀਂ ਸਗੋਂ ਬਹੁ-ਪੱਖੀ ਸੂਝ ਦੀ ਮਾਲਕ ਸੀ। ਇਹ ਬਹੁ-ਪੱਖੀ ਸੂਝ ਨਿਮਨ ਅਨੁਸਾਰ ਉਜਾਗਰ ਹੁੰਦੀ ਹੈ।

(1) **ਰਾਜਨੀਤਿਕ ਸੂਝ** : ਸਿੱਖ ਰਾਜਨੀਤੀ ਅਤੇ ਸਾਰੇ ਭਾਰਤ ਦੀ ਤਤਕਾਲੀਨ ਰਾਜਨੀਤੀ ਤੋਂ ਪੂਰੀ ਤਰ੍ਹਾਂ ਸੁਚੇਤ ਰਹਿਣਾ ਅਕਾਲੀ ਜੀ ਦੀ ਸ਼ਖ਼ਸੀਅਤ ਦਾ ਵਿਸ਼ੇਸ਼ ਗੁਣ ਸੀ। ਭਾਵੇਂ ਸਰੀਰਕ ਤੌਰ ਉੱਪਰ ਅਤੇ ਅਮਲੀ ਤੌਰ ਤੇ ਹਰ ਕਿਸਮ ਦੀ ਰਾਜਨੀਤੀ ਵਿਚ ਸ਼ਾਮਲ ਹੋਣ ਤੋਂ ਸਦਾ ਪਰਹੇਜ਼ ਕਰਦੇ ਸਨ, ਪਰ ਦੂਰ ਰਹਿੰਦਿਆਂ ਹੋਇਆਂ ਵੀ ਆਪਣੇ ਦੇਸ਼-ਵਾਸੀਆਂ ਦੀ ਰਾਜਨੀਤਿਕ ਦਸ਼ਾ ਨੂੰ ਜਾਣਨੋ ਅਭਿਜ ਨਹੀਂ ਸਨ ਰਹਿੰਦੇ। ਆਰੰਭਿਕ ਦਿਨਾਂ ਵਿਚ ਤਾਂ ਆਪ ਨੂੰ ਕਦੀ ਰਾਜਨੀਤਿਕ ਸੂਹੀਆ (ਜਸੂਸ) ਅਤੇ ਕਦੀ ਕੁਝ ਸਮਝ ਲਿਆ ਜਾਂਦਾ ਸੀ ਜੋ ਕਿ ਆਪ ਨਹੀਂ ਸਨ, ਪਰ ਹੌਲੀ-ਹੌਲੀ ਆਪ ਰਾਜਨੀਤਿਕ ਮਸਲਿਆਂ ਨੂੰ ਪ੍ਰੋਖ ਰੂਪ ਵਿਚ ਦਿਸ਼ਾ-ਨਿਰਦੇਸ਼ ਨਿਸਚੈ ਹੀ ਦੇਣ ਲੱਗ ਪਏ ਸਨ ਜੋ ਕਿਸੇ ਪਾਰਟੀ-ਵਿਸ਼ੇਸ਼ ਨਾਲ ਸੰਬੰਧਿਤ ਨਹੀਂ ਸੀ ਹੁੰਦਾ ਸਗੋਂ ਸਾਰੇ ਭਾਰਤੀਆਂ ਦੀ ਹੋਣੀ ਨਾਲ

ਸੰਬੰਧਿਤ ਹੁੰਦਾ ਸੀ। ਆਰੰਭਿਕ ਦਿਨਾਂ ਵਿਚ ਆਪ ਦੇ ਚਿੰਤਨ ਉੱਪਰ ਸਿੱਖ-ਸੁਧਾਰ (ਗੁਰਦੁਆਰੇ, ਰਹਿਣੀ, ਭਾਈਚਾਰਕ ਰਸਮ-ਰਿਵਾਜ ਆਦਿ) ਦੀ ਭਾਵਨਾ ਪ੍ਰਧਾਨ ਰਹੀ ਸੀ। ਸਿੱਖ-ਰਾਜਨੀਤੀ ਨੇ ਆਪਣਾ ਮੁੱਢ ਇਸ ਸਦੀ ਦੇ ਪਹਿਲੇ ਦਹਾਕਿਆਂ ਵਿਚ ਬੰਨ੍ਹਣਾ ਸ਼ੁਰੂ ਕਰ ਦਿੱਤਾ ਸੀ। ਇਸ ਸਮੇਂ ਅਕਾਲੀ ਜੀ 'ਅਕਾਲੀ' ਸੱਜ ਚੁੱਕੇ ਸਨ ਅਤੇ ਸਿੱਖ-ਸਮਾਜ ਦੀ ਸੇਵਾ ਦਾ ਸੰਕਲਪ ਬਣਾ ਚੁੱਕੇ ਸਨ। ਸੋ, ਹਰ ਸਿੱਖ-ਸਮਾਗਮ ਵਿਚ 'ਅਕਾਲੀਪਨ' ਦਾ ਪ੍ਰਭਾਵ ਵਧਣ ਲਗ ਪਿਆ ਸੀ ਜਿਸ ਨੇ ਬਾਅਦ ਵਿਚ 'ਅਕਾਲੀ ਅਖ਼ਬਾਰ' ਤੇ 'ਅਕਾਲੀ ਪਾਰਟੀ' ਦਾ ਰੂਪ ਲੈ ਲਿਆ[1]। ਇਸ ਪਰਿਵਰਤਨ ਉੱਪਰ ਅਕਾਲੀ ਜੀ ਜਿਹੇ ਵਿਅੱਕਤੀਆਂ ਦਾ ਪ੍ਰਭਾਵ ਅਧਿਕ ਸੀ; ਤਾਈਓਂ ਹਰ ਮਹੱਤਵਪੂਰਨ ਸਿੱਖ-ਸੰਸਥਾ ਦਾ ਨੀਂਹ-ਪੱਥਰ ਅਕਾਲੀ ਕੌਰ ਸਿੰਘ ਜੀ ਹੀ ਰੱਖਣ ਲੱਗ ਪਏ ਸਨ : ਜਿਹਾ ਕਿ ਗੁਰਦੁਆਰਾ ਪੰਜਾ ਸਾਹਿਬ, ਨੰਦੇੜ (ਦੱਖਣ) ਦੇ ਗੁਰਧਾਮਾਂ ਦੀਆਂ ਇਮਾਰਤਾਂ, ਨਨਕਾਣਾ ਸਿੰਘ ਦੇ ਸ਼ਹੀਦੀ ਸਥਾਨ ਦੀ ਇਮਾਰਤ, ਗੁਰੂ ਤੇਗ ਬਹਾਦਰ ਹਾਲ ਪਟਿਆਲਾ[2] ਆਦਿ। ਭਾਵੇਂ ਆਪ ਸਕ੍ਰਿਯ ਤੌਰ ਉੱਪਰ ਨੇਤਾਗੀਰੀ ਤੋਂ ਪਰ੍ਹੇ ਰਹਿੰਦੇ ਸਨ ਪਰ ਆਪ ਨੂੰ ਨੇਤਾਵਾਂ ਨੂੰ ਸਹੀ ਤੇ ਪੁਖਤਾ ਰਾਇ ਦੇਣ ਵਾਲਿਆਂ ਵਿਚ ਗਿਣਿਆ ਜਾਂਦਾ ਸੀ।

ਕਈ ਵਾਰ ਇਹ ਵੀ ਕਿਹਾ ਜਾਂਦਾ ਹੈ ਕਿ ਆਪ ਦਾ ਸੰਬੰਧ ਸਿੱਧੇ ਤੌਰ ਉੱਪਰ ਸੁਭਾਸ਼ ਚੰਦਰ ਬੋਸ ਨਾਲ ਵੀ ਰਿਹਾ ਹੈ। ਆਪ ਦੀ ਨੀਤੀ ਕਦੀ ਵੀ ਸੰਕੀਰਣ ਨਹੀਂ ਰਹੀ ਸਗੋਂ ਵਿਸ਼ਾਲ ਪਕੜ ਵਾਲੀ ਰਹੀ ਹੈ ਜੋ ਹਰ ਮਨੁੱਖ-ਮਾਤਰ ਨੂੰ ਗਲਵਕੜੀ ਵਿਚ ਲੈ ਲੈਂਦੀ ਸੀ। ਮਹਾਰਾਜਿਆਂ ਅਤੇ ਗਰੀਬਾਂ ਨਾਲ ਸੰਬੰਧ ਜੋੜਨ ਸਮੇਂ ਇਕ ਸਰਵਸਾਂਝੀ ਰੱਬੀ-ਹੋਂਦ ਨੂੰ ਹਰ ਇਕ ਵਿਚ ਪ੍ਰਤੀਤ ਕਰਨ ਵਾਲੇ ਸੰਤ-ਪੁਰਖ ਦੀ ਨੀਤਿ ਆਪ ਅੰਦਰ ਵਿਚਰਦੀ ਸੀ। ਸਿੱਖ-ਰਿਆਸਤਾਂ ਦੇ ਅਮੀਰ ਘਰਾਣਿਆਂ ਦੀ ਅਯੋਗ ਨੀਤੀ ਨੂੰ ਬੜੇ ਪਿਆਰ ਨਾਲ ਨਿੰਦ ਦਿੰਦੇ ਸਨ ਜਿਸ ਨਾਲ ਉਨ੍ਹਾਂ ਦੇ ਮਨ ਵੀ ਨਹੀਂ ਸਨ ਦੁਖਦੇ ਅਤੇ ਕੋਝੀ ਹਰਕਤ ਨੂੰ ਵੀ ਆਪਣੇ-ਆਪ ਬੰਦ ਕਰ ਦਿੰਦੇ ਸਨ। 1947 ਦੇ ਸਮੇਂ ਜਦ ਗਰੀਬ ਹਿੰਦੂ-ਸਿੱਖਾਂ ਦਾ ਬੁਰੀ ਤਰ੍ਹਾਂ ਕਤਲ ਹੋਇਆ ਤਾਂ ਆਪ ਉਤੇਜਤ ਨਹੀਂ ਹੋਏ ਸਗੋਂ ਅਜਿਹੇ ਇਸ਼ਤਿਹਾਰ ਕੱਢ ਕੇ ਦੁਖੀਆਂ ਤੀਕ ਪਹੁੰਚਾਏ ਜਿਨ੍ਹਾਂ ਦਾ ਇਕ-ਇਕ ਸ਼ਬਦ ਭਰਾਤਰੀ-ਭਾਵ ਨਾਲ ਓਤ-ਪੋਤ ਹੈ।

1947 ਤੋਂ ਬਾਅਦ ਵੀ ਹਿੰਦ-ਪਾਕਿਸਤਾਨ ਦੇ ਨੀਤੀਵਾਨਾਂ ਨਾਲ ਮਿਲਕੇ ਪਿੱਛੇ ਪਾਕਿਸਤਾਨ ਵਿਚ ਰਹੇ ਦੁਖੀ ਲੋਕਾਂ ਨੂੰ ਕੈਂਪਾਂ ਵਿਚੋਂ ਆਪ ਜਾ ਕੇ ਕੱਢਿਆ।[3] ਪਤਿਤ ਹੋ ਚੁੱਕੀ ਰਾਜਨੀਤੀ ਤੋਂ ਉੱਪਰ ਉਠ ਕੇ ਸੋਚਣ ਵਾਲੀ, ਅਕਾਲੀ ਜੀ ਦੀ ਸ਼ਖ਼ਸੀਅਤ ਦੇ ਸਦਕਾ ਹੀ ਇਹ ਸਭ ਕੁਝ ਸੰਭਵ ਸੀ।

(2) **ਮਾਨਵ ਜੀਵਨ ਦੀ ਸੋਝੀ :** ਆਪ ਪੂਰਵੀ ਅਤੇ ਪੱਛਮੀ ਚਿੰਤਨ ਦੀਆਂ ਉਨ੍ਹਾਂ ਸਾਰੀਆਂ ਪ੍ਰਾਪਤੀਆਂ ਤੋਂ ਜਾਣੂ ਸਨ ਜਿਹੜੀਆਂ ਤਤਕਾਲੀਨ ਸਮਾਜ ਦੀ ਉਸਾਰੀ ਲਈ ਉਸ ਸਮੇਂ ਦੇ ਮਨੁੱਖੀ ਮਨ ਨੂੰ ਸੁਝ ਰਹੀਆਂ ਸਨ। 'ਇਸਤ੍ਰੀ ਸੰਕਟ ਮੋਚਨ' ਪੁਸਤਕ ਵਿਚੋਂ ਇਸ ਦੀ ਉਦਾਹਰਣ ਮਿਲ ਸਕਦੀ ਹੈ। ਸਰੀਰਕ ਬਣਤਰ ਅਤੇ ਉਸ ਦੀ ਪ੍ਰਾਕ੍ਰਿਤਿਕ ਭੁੱਖ ਤੋਂ ਉਪਜੀਆਂ ਸਮੱਸਿਆਵਾਂ ਨੂੰ

---

1. ਖ਼ਾਲਸੇ (ਸਿੰਘ) ਦੀ ਦੂਜੀ ਜਨਮ-ਸ਼ਤਾਬਦੀ ਦੇ ਨੇੜੇ ਸਿੰਘ-ਸਭਾ, 'ਖ਼ਾਲਸਾ' (ਅਖ਼ਬਾਰ), ਖ਼ਾਲਸਾ ਪ੍ਰੈਸ ਆਦਿ ਸਥਾਪਿਤ ਹੋਏ ਸਨ।
2. ਕਾਰਸੇਵਾ ਵਾਲੇ ਬੜੀ ਬੇਦਰਦੀ ਨਾਲ ਵਦਾਨ ਚਲਾ ਕੇ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼-ਅਸਥਾਨਾਂ ਦੇ ਸ਼ੀਸ਼ਮਹਲਾਂ ਜਿਹੇ ਇਤਿਹਾਸਕ ਮਹੱਤਵ ਦੀ ਉਸਾਰੀ ਨੂੰ ਢਾਹ-ਢੇਰੀ ਕਰ ਰਹੇ ਸਨ। ਪਟਿਆਲਾ ਦੇ ਇਸ ਹਾਲ ਦਾ ਵੀ ਇਹੋ ਹਾਲ ਹੋਇਆ ਹੈ ਤੇ ਮੁਖ ਦਰਬਾਰ ਤੇ ਜੋਤ-ਅਸਥਾਨ ਦੇ ਯਾਦਗਾਰੀ ਬੋੜ੍ਹ ਦਾ ਵੀ।
3. ਵੇਖੋ, ਅਕਾਲੀ ਚਕਰਕੌਰ ਸਿੰਘ ਦਾ *ਮੇਰਾ ਪਾਕਿਸਤਾਨੀ ਸਫਰਨਾਮਾ*, ਸੰਪਾ. ਕਿਰਪਾਲ ਸਿੰਘ

ਸੁਲਝਾਉਣ ਬਾਰੇ ਅਕਾਲੀ ਜੀ ਆਪਣੇ ਸਮੇਂ ਦੀ ਆਧੁਨਿਕਤਮ ਸੂਝ ਨੂੰ ਨਾਲ ਤੋਰ ਕੇ ਆਪਣੀ ਗੱਲ ਨੂੰ ਹੋਰ ਵਜ਼ਨਦਾਰ ਬਣਾ ਦਿੰਦੇ ਹਨ (ਉਦਾਹਰਣ ਤੀਜੇ ਭਾਗ ਦੇ 'ਇਸਤ੍ਰੀ ਸੰਕਟ ਮੋਚਨ' ਵਿਚ ਵੇਖੋ)।

(3) **ਚਿਕਿਤਸਾ ਦੀ ਸੂਝ :** ਆਪ ਕਦੀ ਵੀ ਕਿਸੇ ਡਾਕਟਰ ਦੀ ਦਵਾਈ ਦੀ ਲੋੜ ਨਹੀਂ ਸਨ ਮਹਿਸੂਸ ਕਰਦੇ। ਪਰੰਪਰਾ ਤੋਂ ਚਲੇ ਆ ਰਹੇ ਭਾਰਤੀ ਚਿਕਿਤਸਾ ਪੱਧਤੀ, 'ਆਯੁਰਵੇਦ' ਦੇ ਤਰੀਕੇ ਦਾ ਆਪ ਨੂੰ ਬਹੁਤ ਚੰਗਾ ਗਿਆਨ ਸੀ। ਆਪੇ ਹੀ ਦਵਾਈਆਂ ਬਣਾ ਕੇ ਵਰਤਦੇ ਅਤੇ ਦੂਜਿਆਂ ਨੂੰ ਵੰਡਦੇ ਸਨ। ਇਸ ਵਿਸ਼ੇ ਉੱਪਰ ਇਕ ਗ੍ਰੰਥ ਦਾ ਖਹੜਾ ਵੀ ਆਪ ਪਾਸ ਸੀ (ਜ਼ਿਕਰ ਅੱਗੇ ਹੈ)। ਇਸ ਤੋਂ ਇਲਾਵਾ ਹੋਰ ਵੀ ਕਈ ਪ੍ਰਕਾਰ ਦੀ ਸੂਝ ਦੇ ਆਪ ਮਾਲਕ ਸਨ।

(ਜ) **ਪੰਥ-ਸੇਵਾ :** ਅਕਾਲੀ ਜੀ ਪੰਥਕ ਪ੍ਰਣਾਲੀਆਂ ਦੇ ਕਈ ਬਿਖੇੜਿਆਂ ਸਮੇਂ ਮਹੱਤਵਪੂਰਨ ਸਾਲਸ ਦੇ ਤੌਰ ਉੱਪਰ ਆਪਣੀ ਸੇਵਾ ਨਿਭਾਉਂਦੇ ਰਹੇ। ਇਹੋ ਹੀ ਉਨ੍ਹਾਂ ਦੀ ਸਭ ਤੋਂ ਵੱਡੀ ਦੇਣ ਹੈ ਪੰਥ ਨੂੰ। ਆਪ ਖ਼ਾਲਸਾ ਪੰਥ ਦੇ ਭਿੰਨ-ਭਿੰਨ ਮਸਲਿਆਂ ਦੇ ਸਰਵ-ਸਾਂਝੇ ਮੁੱਦਈ ਬਣ ਚੁਕੇ ਸਨ। ਪੰਥਕ ਮਰਿਆਦਾ ਦੀ ਜਾਂ ਕਿਸੇ ਹੋਰ ਸਮੱਸਿਆ ਤੋਂ ਪੈਦਾ ਹੋਣ ਵਾਲੀ ਉਲਝਣ ਦੇ ਸਮਾਧਾਨ ਲਈ ਸਿੱਖ-ਸਮਾਜ ਦਾ ਹਰ ਤਬਕਾ ਆਪਣੇ ਵੱਲੋਂ ਅਕਾਲੀ ਕੌਰ ਸਿੰਘ ਦੀ ਪੈਰਵੀ ਨੂੰ ਨਿਰਸੰਕੋਚ ਪਰਵਾਨ ਕਰ ਲੈਂਦਾ ਸੀ। ਹਰ ਧਿਰ ਬਿਨਾਂ ਉਜ਼ਰ ਦੇ ਹੀ ਅਕਾਲੀ ਜੀ ਦੇ ਬਚਨਾਂ ਨੂੰ ਆਖਰੀ ਅਤੇ ਪਰਵਾਣਿਤ ਮੰਨ ਲੈਂਦੀ ਸੀ। ਐਨੀ ਵੱਡੀ ਕੌਮ ਦੇ ਭਿੰਨ-ਭਿੰਨ ਬਿਰਤੀਆਂ ਵਾਲੇ ਤਬਕਿਆਂ ਵਿਚ ਕਿਸੇ ਇਕ ਵਿਅਕਤੀ ਦੇ ਬਚਨਾਂ ਅਤੇ ਰਾਇ ਦਾ ਇੰਨਾ ਸਤਿਕਾਰ ਇਹ ਦੱਸਦਾ ਹੈ ਕਿ ਅਜਿਹੇ ਵਿਅੱਕਤੀ ਦਾ ਕਿੰਨਾ ਜ਼ਿੰਮੇਵਾਰਾਨਾ ਅਤੇ ਉੱਚਪਾਏ ਦਾ ਕਿਰਦਾਰ ਹੋ ਸਕਦਾ ਹੈ। ਪੰਥ ਦੀ ਹਰ ਮਹੱਤਵਪੂਰਨ ਰਾਜਨੀਤਿਕ ਜਾਂ ਧਾਰਮਿਕ ਇਕੱਤਰਤਾ ਜਾਂ ਸਭਾ ਵਿਚ ਅਕਾਲੀ ਜੀ ਦੀ ਸ਼ਮੂਲੀਅਤ ਨੂੰ ਬੜੀ ਇੱਜ਼ਤ ਦੀ ਨਿਗਾਹ ਨਾਲ ਵੇਖਿਆ ਜਾਂਦਾ ਸੀ। ਚੀਫ਼ ਖ਼ਾਲਸਾ ਦੀਵਾਨ ਦੇ ਆਪ ਧਾਰਮਕ ਸਲਾਹਕਾਰ ਸਨ। ਭਾਈ ਵੀਰ ਸਿੰਘ ਜੀ ਲਿਖਦੇ ਹਨ : "ਅਕਾਲੀ ਕੌਰ ਸਿੰਘ ਜੀ ਬੜੇ ਆਲਮ ਬਾਅਮਲ ਸਨ। ਕੋਈ ਗੁਰਮਤ ਦਾ ਖਰੜਾ ਪਾਸ ਨਹੀਂ ਸੀ ਹੁੰਦਾ ਜਦ ਤਕ ਅਕਾਲੀ ਜੀ ਸੋਹੀ ਨਹੀਂ ਸਨ ਪਾਉਂਦੇ.........ਉਹ ਅਮਲੀ ਤੌਰ ਉੱਪਰ ਸਿੱਖੀ ਦਾ ਸਰੂਪ ਸਨ"[1]। ਨਾ ਸਿਰਫ ਇਹ ਹੀ ਸਗੋਂ ਅਗ੍ਰੇਜ਼ੀ ਹਕੂਮਤ ਵੀ ਅਕਾਲੀ ਜੀ ਦੀ ਰਾਇ ਨੂੰ ਜ਼ਿੰਮੇਵਾਰਾਨਾ ਅਤੇ ਸਤਿਕਾਰਯੋਗ ਸਮਝਦੀ ਸੀ। ਸਿੱਖ ਐਜੂਕੇਸ਼ਨ ਕਾਨਫਰੰਸਾਂ ਸਮੇਂ ਅੰਮ੍ਰਿਤ-ਸੰਚਾਰ ਦਾ ਹੋਣਾ ਇਕ ਵਿਸ਼ੇਸ਼ ਮਦ ਚਲੀ ਆ ਰਹੀ ਹੈ। ਇਨ੍ਹਾਂ ਪੰਥਕ ਸਮਾਗਮਾਂ ਸਮੇਂ ਉੱਚਕੋਟੀ ਦੀਆਂ ਸ਼ਖ਼ਸੀਅਤਾਂ ਦੇ ਹੱਥੀਂ ਅੰਮ੍ਰਿਤ-ਪ੍ਰਚਾਰ ਹੋਇਆ ਕਰਦਾ ਹੈ। ਅਜਿਹੇ ਮੌਕਿਆਂ ਉੱਪਰ ਹਰ ਸੁਹਿਰਦ ਸਿੱਖ ਦੀ ਨਿਗਾਹ ਅਕਾਲੀ ਕੌਰ ਜੀ ਉੱਪਰ ਟਿਕ ਜਾਂਦੀ ਕਿ ਪੰਜਾਂ ਪਿਆਰਿਆਂ ਦੀ ਪਦਵੀ ਲਈ ਉਹ ਸਿਰਮੌਰ ਹਨ। ਜਦ ਬਾਕੀ ਦੇ ਤਿਆਰ-ਬਰ-ਤਿਆਰ ਸਿੰਘਾਂ ਦੀ ਚੋਣ ਕਰ ਲਈ ਜਾਂਦੀ ਤਾਂ ਇਸ ਚੋਣ ਲਈ ਅੰਤਮ ਪਰਵਾਨਗੀ ਅਕਾਲੀ ਕੌਰ ਸਿੰਘ ਦੇ ਹੱਥ ਹੀ ਹੋਇਆ ਕਰਦੀ ਸੀ। ਅਜਿਹੀ ਇਕ ਘਟਨਾ ਬਾਰੇ ਕਿਹਾ ਗਿਆ :

> "ਮੁਜ਼ੱਫਰਾਬਾਦ ਕਸ਼ਮੀਰ ਵਿਖੇ ਹੋਏ ਇਕ ਗੁਰਮਤ ਸਮਾਗਮ ਬਾਰੇ ਪੰਜਾਂ ਪਿਆਰਿਆਂ ਵਿਚ ਮਾਸਟਰ ਤਾਰਾ ਸਿੰਘ ਦਾ ਨਾਮ ਵੀ ਲਿਆ ਗਿਆ। ਪਰ ਜਦ ਅਕਾਲੀ ਕੌਰ ਸਿੰਘ ਕੋਲ ਇਹ ਮਸਲਾ ਪਹੁੰਚਿਆ ਤਾਂ ਉਨ੍ਹਾਂ ਮਾਸਟਰ ਜੀ ਨੂੰ ਪ੍ਰਸ਼ਨ ਕੀਤਾ ਕਿ ਕੀ ਤੁਸੀਂ ਤਿਆਰ-ਬਰ-ਤਿਆਰ ਖ਼ਾਲਸਾ ਹੋ? ਉੱਤਰ 'ਹਾਂ' ਵਿਚ ਮਿਲਿਆ। ਦੂਜਾ ਪ੍ਰਸ਼ਨ ਹੋਇਆ ਕਿ 'ਸ੍ਰੀ ਸਾਹਿਬ ਧਾਰਨ ਕੀਤੀ ਹੈ?' ਉੱਤਰ 'ਨਾਂਹ' ਵਿਚ ਮਿਲਿਆ ਅਤੇ ਫਿਰ ਅਕਾਲੀ

1. ਅਤਰ ਸਿੰਘ *'ਜੀਵਨ ਬ੍ਰਿਤਾਂਤ'*, ਪੰਨਾ 177-78

ਜੀ ਦਾ ਉੱਤਰ ਸੀ......'ਫੇਰ ਤੁਸੀਂ ਅੰਮ੍ਰਿਤਪਾਨ ਕਰਵਾਉਣ ਵਾਲੇ ਪੰਜਾਂ ਪਿਆਰਿਆਂ ਵਿਚ ਸ਼ਾਮਲ ਨਹੀਂ ਹੋ ਸਕਦੇ' ਤੇ ਉਨ੍ਹਾਂ ਦੀ ਥਾਂ ਦੂਜੇ ਤਿਆਰ-ਬਰ-ਤਿਆਰ ਸਿੰਘ ਨੂੰ ਸ਼ਾਮਲ ਕਰ ਲਿਆ ਗਿਆ।[1]"

ਸਾਰੇ ਸਿੱਖ-ਪੰਥ ਵਿਚ ਆਪ ਦੀ ਸੱਚੀ-ਸੁੱਚੀ ਅਤੇ ਆਦਰਸ਼ਕ ਰਹਿਣੀ ਦੀ ਕਿੰਨੀ ਕਦਰ ਸੀ, ਇਹ ਹਕੀਕਤ ਇਸ ਗਲੋਂ ਪਛਾਣੀ ਜਾ ਸਕਦੀ ਹੈ ਕਿ ਆਪ ਦੇ ਉੱਚਪਾਏ ਦੇ ਕਿਰਦਾਰ ਦੀ ਕਦਰ ਵਜੋਂ ਆਪ ਦਾ ਨਾਮ ਅਕਾਲ ਤਖ਼ਤ ਸਾਹਿਬ ਦੀ ਜੱਥੇਦਾਰੀ ਜਿਹੇ ਮਹਾਨ ਅਹੁਦਿਆਂ ਲਈ ਪੇਸ਼ ਹੋਇਆ ਪਰ ਅਕਾਲੀ ਜੀ ਨੇ ਇਨ੍ਹਾਂ ਅਹੁਦਿਆਂ ਦੀ ਜ਼ਿੰਮੇਵਾਰੀ ਤੋਂ ਮੁਕਤ ਰਹਿਣ ਲਈ ਆਪੇ ਹੀ ਅਜਿਹੀ ਰਾਇ ਰੱਖਣ ਵਾਲੇ ਪੰਥਕ ਨੇਤਾਵਾਂ ਅਤੇ ਆਮ ਲੋਕਾਂ ਤੋਂ ਖਿਮਾਂ-ਯਾਚਨਾ ਕਰ ਲਈ। ਸਮੁੱਚੇ ਸਿੱਖ-ਸਮਾਜ ਦੇ ਸਰਵਸਾਂਝੇ ਗੁਰਧਾਮਾਂ ਅਤੇ ਤੀਰਥਾਂ ਦੀ ਸੇਵਾ-ਸੰਭਾਲ ਲਈ ਪੰਥ ਦੇ ਸਾਂਝੇ ਉਪਰਾਲਿਆਂ ਸਮੇਂ ਅਕਾਲੀ ਜੀ ਮੂਹਰਲੀ ਕਤਾਰ ਵਿਚ ਹੋਇਆ ਕਰਦੇ ਸਨ। ਇਤਿਹਾਸਕ ਗੁਰਧਾਮਾਂ ਉੱਪਰ ਤਿਆਰ ਹੋਣ ਵਾਲੀਆਂ ਪ੍ਰਮੁਖ ਇਮਾਰਤਾਂ ਦੇ ਨੀਂਹ-ਪੱਥਰ ਅਕਾਲੀ ਜੀ ਦੇ ਹੱਥੀਂ ਰਖਵਾਏ ਗਏ ਅਤੇ ਆਪ ਉਨ੍ਹਾਂ ਪੰਜਾਂ ਸਿੰਘਾਂ ਵਿਚੋਂ ਇਕ ਹੋਇਆ ਕਰਦੇ ਸਨ ਜਿਨ੍ਹਾਂ ਦੇ ਹੱਥੀਂ ਅਜਿਹੀਆਂ ਮਹੱਤਵਪੂਰਨ ਯਾਦਗਾਰਾਂ ਦੀ ਸੇਵਾ ਆਰੰਭ ਹੁੰਦੀ ਸੀ।

ਨਾ ਸਿਰਫ ਸਿੱਖ ਸਗੋਂ ਹਿੰਦੂ, ਮੁੱਸਲਮਾਨ ਅਤੇ ਈਸਾਈ ਲੋਕ ਆਪ ਦੀ ਉੱਚਪਾਏ ਦੀ ਕਰਨੀ ਦਾ ਸਤਿਕਾਰ ਕਰਦੇ ਸਨ। ਬੇਅੰਤ ਅਜਿਹੇ ਕਦਰਦਾਨਾਂ ਦੇ ਪ੍ਰੇਮ ਅਤੇ ਸਨੇਹ-ਭਰਪੂਰ ਚਿੱਠੀ-ਪੱਤਰ ਅਕਾਲੀ ਜੀ ਨੂੰ ਆਇਆ ਕਰਦੇ ਸਨ ਜਿਨ੍ਹਾਂ ਵਿਚ ਇਨ੍ਹਾਂ ਲੋਕਾਂ ਦੀ ਸ਼ਰਧਾ ਅਤੇ ਪਿਆਰ ਡੁਲ੍ਹ-ਡੁਲ੍ਹ ਪੈਂਦਾ ਸੀ। ਕਈ ਲੋਕ ਭਾਵਕ ਬਹਾਓ ਵਿਚ ਆ ਕੇ ਆਪ ਨੂੰ ਪੈਗੰਬਰੀ ਜਲਾਲ ਵਾਲਾ ਕਹਿ ਦਿੰਦੇ ਸਨ। ਅਗੋਂ ਅਕਾਲੀ ਜੀ ਅਜਿਹੇ ਵਿਸ਼ੇਸ਼ਣ ਦਾ ਵਿਰੋਧ ਕਰਦੇ ਹੋਏ ਬੜੀ ਆਜਜ਼ੀ ਅਤੇ ਨਿਮਰਤਾ ਸਹਿਤ ਇਨ੍ਹਾਂ ਸਨੇਹੀਆਂ ਨੂੰ ਕਹਿੰਦੇ ਕਿ ਇਸ ਨਿਮਾਣੇ ਅਤੇ ਨਾਚੀਜ਼ ਨੂੰ ਇਸ ਪ੍ਰਕਾਰ ਦੇ ਦੈਵੀ ਰੂਪ ਦੇ ਕੇ ਪਾਪਾਂ ਦਾ ਭਾਗੀ ਨਾ ਬਣਾਇਆ ਜਾਵੇ ਸਗੋਂ ਆਪਣੇ ਹੀ ਵਰਗਾ ਔਗੁਣੀ ਜੀਅ ਹੀ ਸਮਝਿਆ ਜਾਵੇ।

### (1) ਗੁਰਦੁਆਰਾ ਸੁਧਾਰ-ਲਹਿਰ ਵਿਚ ਹਿੱਸਾ :

ਅਕਾਲੀ ਜੀ ਦੇ ਰਟਨ ਨੂੰ ਜੇ ਧਿਆਨ ਵਿਚ ਰਖਿਆ ਜਾਵੇ ਤਾਂ ਜਿੰਨੇ ਗੁਰਦੁਆਰਿਆਂ ਵਿਚ ਉਹ ਗਏ, ਸ਼ਾਇਦ ਹੀ ਕੋਈ ਹੋਰ ਪ੍ਰਚਾਰਕ ਜਾਂ ਧਾਰਮਕ ਆਗੂ ਗਿਆ ਹੋਵੇ। ਅਕਾਲੀ ਜੀ ਲਈ ਗੁਰਦੁਆਰੇ ਸਿੱਖੀ-ਸ੍ਰੋਤ ਦਾ ਕੇਂਦਰ ਸਨ ਅਤੇ ਆਪ ਇਨ੍ਹਾਂ ਧਾਰਮਕ ਸਥਾਨਾਂ ਦੀ ਦਸ਼ਾ ਨੂੰ ਸੁਧਾਰਨ ਲਈ ਸਿਰਤੋੜ ਜਤਨ ਕਰਦੇ ਰਹੇ। ਗਿਆਨੀ ਬਾਘ ਸਿੰਘ ਜੀ ਦੀ ਅਗਵਾਈ ਵਿਚ ਜਦੋਂ ਉਨ੍ਹਾਂ ਨੇ ਗੁਰਮਤਿ-ਵਿਦਿਆ-ਪ੍ਰਾਪਤੀ ਦਾ ਸਮਾਂ ਖਤਮ ਕੀਤਾ ਤਾਂ ਉਥੋਂ ਸਿੱਧੇ ਅੰਮ੍ਰਿਤਸਰ ਪੁੱਜੇ ਜਿੱਥੇ ਕੁਝ ਦਿਨ ਰਹਿ ਕੇ ਸ੍ਰੀ ਹਜ਼ੂਰ ਸਾਹਿਬ ਪਹੁੰਚੇ, ਜਿਥੋਂ ਅਕਾਲੀ ਜੀ ਨੇ ਗੁਰਦੁਆਰਾ ਸੁਧਾਰ ਲਹਿਰ ਲਈ ਯਤਨ ਸ਼ੁਰੂ ਕੀਤੇ ਮੰਨੇ ਜਾਂਦੇ ਹਨ। ਅਕਾਲੀ ਜੀ ਜਦੋਂ ਪਟਨਾ ਸਾਹਿਬ ਪਹੁੰਚੇ ਤਾਂ ਉਥੇ ਗੁਰਧਾਮਾਂ ਪ੍ਰਤੀ ਪੁਜਾਰੀਆਂ ਦਾ ਅਵੇਸਲਾਪਨ ਵੇਖ ਕੇ ਬੜੇ ਦੁਖੀ ਹੋਏ ਅਤੇ ਆਪਣੇ ਹੱਥੀਂ ਉਥੋਂ ਦੀ ਸੇਵਾ-ਸੰਭਾਲ ਕਰਨੀ ਸ਼ੁਰੂ ਕਰ ਦਿੱਤੀ। ਅਕਾਲੀ ਜੀ ਦੇ ਦ੍ਰਿਸ਼ਟੀਕੋਣ ਨੇ ਤੇ ਸੇਵਾ-ਭਾਵਨਾ ਨੇ ਉਥੋਂ ਦੇ ਪ੍ਰਬੰਧਕਾਂ ਨੂੰ ਸਹੀ ਰਸਤੇ ਉਤੇ ਲਿਆਂਦਾ।

ਜਦੋਂ ਅਕਾਲੀ ਜੀ, ਪਿਤਾ ਦੇ ਦਿਹਾਂਤ ਦੀ ਖ਼ਬਰ ਸੁਣ ਕੇ, ਕਸ਼ਮੀਰ ਪਹੁੰਚੇ ਸਨ ਤਾਂ ਉਥੇ ਵੀ

1. ਅਤਰ ਸਿੰਘ *'ਜੀਵਨ ਬ੍ਰਿਤਾਂਤ'*, ਪੰਨਾ 180

ਗੁਰਦੁਆਰਿਆਂ ਦੀ ਸੇਵਾ-ਸੰਭਾਲ ਦਾ ਕਾਰਜ ਬੜੀ ਸਿਦਕਦਿਲੀ ਨਾਲ ਕਰਦੇ ਰਹੇ। ਗੁਰਦੁਆਰਾ ਮਾਈ ਜਵਾਲੀ ਚਕਾਰ (ਕਸ਼ਮੀਰ) ਜਿਸ ਦੀ ਕਿ ਇਤਿਹਾਸਕ ਮਹਾਨਤਾ ਕਾਫੀ ਸੀ, ਨੂੰ ਸੰਗਤ ਦੇ ਸਪੁਰਦ ਕੀਤਾ। ਅਕਾਲ ਗੜ੍ਹ (ਚਕਾਰ) ਗੁਰਦੁਆਰੇ ਦੀ ਮਹਾਨਤਾ ਤੋਂ ਲੋਕਾਂ ਨੂੰ ਪਹਿਲਾਂ ਜਾਣੂ ਕਰਵਾਇਆ ਅਤੇ ਪਿਛੋਂ ਉਥੇ ਲੰਗਰ ਦਾ ਪ੍ਰਬੰਧ ਕਰ ਕੇ, ਸਿੱਖੀ-ਪ੍ਰਚਾਰ ਦਾ ਕੇਂਦਰ ਬਣਾ ਦਿੱਤਾ। ਇਸੇ ਕੇਂਦਰ ਤੋਂ ਅਕਾਲੀ ਜੀ ਨੇ 'ਗੁਰੂ ਨਾਨਕ-ਆਸ਼੍ਰਮ' ਦੇ ਵਿਚਾਰਾਂ ਨੂੰ ਪ੍ਰਸਾਰਨਾ ਅਤੇ ਅਮਲੀ ਰੂਪ ਦੇਣਾ ਸ਼ੁਰੂ ਕੀਤਾ।

ਪੰਜਾਬ ਤੋਂ ਬਾਹਰ ਅਕਾਲੀ ਜੀ ਨੇ ਗੁਰਦੁਆਰਿਆਂ ਪ੍ਰਤੀ ਪਤਾ ਕਰ ਕੇ, ਉਨ੍ਹਾਂ ਨੂੰ ਮੁੜ ਉਸਾਰਨ ਵਿਚ ਕਾਫੀ ਹਿੱਸਾ ਪਾਇਆ। ਸਰਹੱਦੀ ਇਲਾਕਿਆਂ ਵਿਚ ਗੁਰਦੁਆਰੇ ਕਾਇਮ ਕੀਤੇ। ਢਾਕਾ (ਬੰਗਾਲ) ਵਿਖੇ ਜਿਹੜਾ ਗੁਰਦੁਆਰਾ ਅੱਜ ਵੀ ਕਾਇਮ ਹੈ ਉਹ ਅਕਾਲੀ ਜੀ ਦਾ ਹੀ ਕਾਇਮ ਕੀਤਾ ਹੋਇਆ ਹੈ। ਢਾਕਾ ਪਹੁੰਚ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਗੁਰਦੁਆਰੇ ਧੋਬੜੀ ਘਾਟ ਦੀ ਬਿਲਡਿੰਗ ਉਸਰਾਉਣੀ ਸ਼ੁਰੂ ਕਰ ਦਿੱਤੀ। 1910 ਈ. ਤਕ ਏਥੇ ਹੀ ਰਹੇ। ਸਿੰਘ ਸਭਾ ਲਾਮਡੀਂਗ ਕਾਇਮ ਕਰਨੀ ਵੀ ਇਸੇ ਗੁਰਦੁਆਰਾ-ਸੁਧਾਰ ਦੀ ਹੀ ਲੜੀ ਹੈ ਕਿਉਂਕਿ ਉਥੇ ਇਕ ਸੰਤਾਨਹੀਨ ਵਿਧਵਾ ਮਾਈ ਜੋ ਕਿ ਅਮੀਰ ਸੀ, ਤੋਂ ਗੁਰਦੁਆਰੇ ਦੀ ਪੱਕੀ ਬਿਲਡਿੰਗ ਬਣਵਾਈ ਅਤੇ ਲਾਮਡੀਂਗ ਨੂੰ ਸਿੱਖੀ-ਪ੍ਰਚਾਰ ਦਾ ਕੇਂਦਰ ਬਣਾਇਆ।

1907 ਨੂੰ ਦਿੱਲੀ ਦੇ ਗੁਰਦੁਆਰਾ ਰਕਾਬ ਗੰਜ ਦਾ ਝਗੜਾ ਸਿੱਖ-ਜਗਤ ਵਿਚ ਬੜੀ ਅਹਿਮੀਅਤ ਰੱਖਦਾ ਹੈ। ਸਮੇਂ ਦੀ ਸਰਕਾਰ ਵਾਇਸਰਾਏ ਦੀ ਕੋਠੀ ਵਾਸਤੇ ਗੁਰਦੁਆਰਾ ਸਾਹਿਬ ਦੀ ਕੰਧ ਢਾਹੁਣ ਦਾ ਫੈਸਲਾ ਕਰ ਚੁੱਕੀ ਸੀ। ਵੈਸੇ ਤਾਂ ਇਸ ਗੱਲ ਤੇ ਸਾਰੀ ਕੌਮ ਵਿਚ ਜੋਸ਼ ਦੀ ਲਹਿਰ ਦੌੜ ਚੁੱਕੀ ਹੋਈ ਸੀ ਪਰੰਤੂ ਅਕਾਲੀ ਜੀ ਦਾ ਇਸ ਸਬੰਧ ਵਿਚ ਯੋਗਦਾਨ ਵਰਣਨ ਯੋਗ ਹੈ। ਅਕਾਲੀ ਜੀ ਲਈ ਤਾਂ ਸੇਵਾ ਦਾ ਇਹ ਸੁਨਹਿਰੀ ਮੌਕਾ ਸੀ। ਸਿੱਖਾਂ ਅੰਦਰ ਖ਼ਾਸ ਕਰ ਕੇ, ਅਤੇ ਸਿੱਖੀ ਸੁਮਾਰਗ ਤੋਂ ਉਕੇ ਹੋਇਆਂ ਵਿਚ ਆਮ ਕਰਕੇ, ਅਕਾਲੀ ਜੀ ਨੇ ਜਾਗ੍ਰਿਤੀ ਪੈਦਾ ਕਰ ਦਿੱਤੀ। ਸਰਕਾਰ ਨੂੰ ਆਪਣਾ ਫੈਸਲਾ ਬਦਲਣਾ ਪਇਆ। ਇਹ ਅਕਾਲੀ ਜੀ ਦੀ ਹਿੰਮਤ ਸੀ ਕਿ 1911 ਵਿਚ ਗੁਰਦੁਆਰਾ ਰਕਾਬ ਗੰਜ ਦਿੱਲੀ ਦਾ ਕਬਜ਼ਾ ਸੰਗਤਾਂ ਨੇ ਮਹੰਤਾਂ ਤੋਂ ਲੈ ਲਿਆ। ਇਹ ਏਡੀ ਵੱਡੀ ਜਿੱਤ ਸੀ ਕਿ ਇਸ ਸਾਲ ਨੂੰ ਜਾਗ੍ਰਿਤੀ ਸਾਲ ਕਹਿ ਕੇ ਪੁਕਾਰਿਆ ਜਾਂਦਾ ਹੈ ਅਤੇ ਗੁਰਦੁਆਰਾ ਸੁਧਾਰ ਲਹਿਰ ਦਾ ਆਰੰਭ ਵੀ ਇਸੇ ਸਾਲ ਮੰਨਿਆ ਜਾਂਦਾ ਹੈ।[1]

ਹਰਿਮੰਦਰ ਸਾਹਿਬ ਵਿਚੋਂ ਮਹੰਤਾਂ ਦੀਆਂ ਮਨ-ਮਰਜ਼ੀਆਂ ਨੂੰ ਖ਼ਤਮ ਕਰਨ ਵਿਚ ਹਿੱਸਾ ਪਾਉਣ ਦਾ ਸੁਭਾਗ ਵੀ ਅਕਾਲੀ ਜੀ ਨੂੰ ਪ੍ਰਾਪਤ ਹੈ।[2] ਜਲ੍ਹਿਆਂ ਵਾਲੇ ਬਾਗ ਵਿਚ ਜਦੋਂ ਲਗਪਗ ਪੰਜ ਸੌ ਖ਼ਾਲਸਾ ਬਰਾਦਰੀ ਦੇ ਸਿੰਘਾਂ ਨੂੰ ਅੰਮ੍ਰਿਤ ਛਕਾਇਆ ਗਿਆ, ਇਨ੍ਹਾ ਅੰਮ੍ਰਿਤ ਛਕਣ ਵਾਲਿਆਂ ਵਿਚ ਬਹੁਤੇ ਮਜ਼੍ਹਬੀ ਸਿੰਘ ਸਨ। ਇਨ੍ਹਾਂ ਸਭ ਨੇ ਇਸ ਪਿਛੋਂ ਸ੍ਰੀ ਦਰਬਾਰ ਸਾਹਿਬ ਮੱਥਾ ਟੇਕਣਾ ਸੀ। ਹਰਿਮੰਦਰ ਸਾਹਿਬ ਦੇ ਕਾਬਜ਼ ਮਹੰਤ ਇਨ੍ਹਾਂ ਮਜ਼੍ਹਬੀ ਤੇ ਰਾਮਦਾਸੀਏ ਸਿੰਘਾਂ ਵਲੋਂ

---

1. ਵਿਸਥਾਰ ਲਈ ਵੇਖੋ : *ਅਕਾਲੀ ਮੋਰਚੇ ਤੇ ਝੱਬਰ*, ਸੰਪਾ. ਸ. ਨਰੈਣ ਸਿੰਘ।
2. ਸ. ਅਰੂੜ ਸਿੰਘ 1902-03 ਵਿਚ ਸਰਬਰਾਹੀ ਦੀ ਜ਼ਿੰਮੇਵਾਰੀ ਸੰਭਾਲ ਚੁੱਕੇ ਸਨ ਤੇ ਭਾ. ਵੀਰ ਸਿੰਘ ਨੇ ਨੁਕਤੇਵਾਰ ਉਨ੍ਹਾਂ ਤੋਂ ਦਰਬਾਰ ਸਾਹਿਬ ਦੀ ਸੰਭਾਲ ਲਈ ਉਮੀਦ ਰਖੀ ਸੀ (ਮੂਰਤੀਆਂ ਪਾਸੇ ਕਰਨ ਦੀ) ਡਾ. ਸੂਫੀ ਅੰਗ੍ਰੇਜ਼ੀ ਥੀਸਿਜ਼ *Kashir* (ਕਸ਼ੀਰ) ਵਿਚ ਅਰੂੜ ਸਿੰਘ ਦੀ ਇਸ ਜੁਰਅਤ ਦਾ ਜ਼ਿਕਰ ਕਰਦਾ ਹੈ; ਹੋਰ ਵੇਖੋ : *ਭਾਈ ਵੀਰ ਸਿੰਘ ਦੀਆਂ ਇਤਿਹਾਸਕ ਲਿਖਤਾਂ*, ਸੰਪਾ. ਡਾ. ਕ੍ਰਿਪਾਲ ਸਿੰਘ।

ਦੇਗਾਂ ਸਵੀਕਾਰ ਨਹੀਂ ਸਨ ਕਰਦੇ। ਅਕਾਲੀ ਜੀ ਨੇ ਹੀ ਅੱਗੇ ਲਗ ਕੇ ਇਹ ਮਸਲਾ ਚੁੱਕਿਆ ਅਤੇ ਜਦੋਂ ਮਹੰਤਾਂ ਨੇ ਸੰਗਤ ਦੀ ਰਾਇ ਅੰਮ੍ਰਿਧਾਰੀ ਸਿੰਘਾਂ ਦੇ ਹੱਕ ਵਿਚ ਦੇਖੀ ਤਾਂ ਉਹ ਸਾਰਾ ਪ੍ਰਬੰਧ ਛੱਡ ਕੇ ਭੱਜ ਗਏ। ਇਸ ਪਿਛੋਂ ਡੀ. ਸੀ. ਸਾਹਿਬ ਅੰਮ੍ਰਿਤਸਰ ਨੇ ਵਿਚ ਪੈ ਕੇ, ਹਰਿਮੰਦਰ ਸਾਹਿਬ ਦੀਆਂ ਚਾਬੀਆਂ ਅਕਾਲੀ ਜੀ ਅਤੇ ਸੰਗਤ ਨੂੰ ਸੌਂਪ ਦਿੱਤੀਆਂ। ਸੋ 12 ਅਕਤੂਬਰ, 1920 ਦੀ ਇਹ ਜਿੱਤ ਖ਼ਾਲਸਾ ਪੰਥ ਦੀ ਗੁਰਦੁਆਰਾ-ਸੁਧਾਰ ਦੇ ਸੰਬੰਧ ਵਿਚ ਦੂਜੀ ਵੱਡੀ ਜਿੱਤ ਸੀ। ਅਕਾਲੀ ਜੀ ਨੇ ਸ੍ਰ. ਹਰਬੰਸ ਸਿੰਘ ਅਟਾਰੀ ਅਤੇ ਸ. ਸਰਦੂਲ ਸਿੰਘ ਕਵੀਸ਼ਰ ਦੀ ਰਾਇ ਨਾਲ ਗੁਰਦੁਆਰਾ ਸੁਧਾਰ ਨੂੰ ਨਿਯਮ-ਬੱਧ ਤੇ ਲੜੀਬੱਧ ਢੰਗ ਨਾਲ ਚਲਾਉਣ ਦੀ ਸਕੀਮ ਬਣਾਈ। ਇਹ ਤਕਰੀਬਨ ਉਹੀ ਸਕੀਮ ਹੈ ਜਿਸ ਨੂੰ ਸਿਰੇ ਚਾੜ੍ਹਨ ਲਈ ਸਿੰਘਾਂ ਨੇ ਅਨੇਕਾਂ ਤਸੀਹੇ ਝੱਲੇ, ਕੁਰਬਾਨੀਆਂ ਕੀਤੀਆਂ ਅਤੇ ਸਿੱਖੀ-ਸਿਦਕ ਦਾ ਸਬੂਤ ਦਿੱਤਾ। ਅੱਜ ਦਾ ਗੁਰਦੁਆਰਾ ਪ੍ਰਬੰਧ ਉਸੇ ਘੋਲ ਦੀ ਹੀ ਦੇਣ ਹੈ।

ਅਜੇ ਅੰਮ੍ਰਿਤਸਰ ਵਾਲਾ ਮਸਲਾ ਨਿਪਟਿਆ ਹੀ ਸੀ ਕਿ ਗੁਰਦੁਆਰਾ ਪੰਜਾ ਸਾਹਿਬ ਦੇ ਮਹੰਤ ਮਿੱਠਾ ਸਿੰਘ ਜੀ ਦੇ ਅਕਾਲ ਚਲਾਣੇ ਦੀ ਖ਼ਬਰ ਪਹੁੰਚੀ। ਇਹ ਵੀ ਪਤਾ ਲਗਾ ਕਿ ਉਸ ਦੇ ਚੇਲਿਆਂ ਵਿਚਕਾਰ ਗੱਦੀ ਲਈ ਪਰਸਪਰ ਝਗੜਾ ਹੈ। ਅਕਾਲੀ ਜੀ ਨੇ ਸਿੰਘਾਂ ਨੂੰ ਮੌਕਾ ਪਛਾਣਨ ਤੇ ਸੰਭਾਲਣ ਲਈ ਪ੍ਰੇਰਿਆ, ਜਿਸ ਦੇ ਫਲਸਰੂਪ ਸ੍ਰ. ਕਰਤਾਰ ਸਿੰਘ 'ਝੱਬਰ' ਅਤੇ ਸ੍ਰ. ਅਮਰ ਸਿੰਘ ਝਬਾਲ ਦੀ ਜੱਥੇਦਾਰੀ ਹੇਠ 15 ਸਿੰਘਾਂ ਦਾ ਇਕ ਜੱਥਾ ਪੰਜਾ ਸਾਹਿਬ ਨੂੰ ਰਵਾਨਾ ਹੋਇਆ। ਮਹੰਤ ਦੇ ਚੇਲਿਆਂ ਦੀ ਫੁੱਟ ਅਤੇ ਸਿੰਘਾਂ ਦੀ ਚੜ੍ਹਦੀਕਲਾ ਨੇ ਰੰਗ ਲਿਆਂਦਾ ਅਤੇ 18 ਸਤੰਬਰ 1920 ਨੂੰ ਉਥੇ ਪੁੱਜੇ, ਜੱਥੇ ਨੇ ਚਾਬੀਆਂ ਸੰਭਾਲ ਲਈਆਂ ਅਤੇ ਪੰਜਾ ਸਾਹਿਬ ਗੁਰਦੁਆਰਾ ਸਿੱਧਾ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਆ ਗਿਆ, ਕੁਰਬਾਨੀਆਂ ਰੰਗ ਲਿਆਈਆਂ।

ਗੁਰਦੁਆਰਾ ਸ੍ਰੀ ਪੰਜਾ ਸਾਹਿਬ ਦੀ ਜਿੱਤ ਪਿੱਛੋਂ ਪੰਥ ਦੇ ਉੱਘੇ ਵਿਦਵਾਨਾਂ, ਪੰਥਕ-ਹਿਤੈਸ਼ੀਆਂ ਅਤੇ ਹੋਰ ਗੁਰਮੁਖਿ ਪਿਆਰਿਆਂ ਨੇ, ਸ਼੍ਰੋਮਣੀ ਕਮੇਟੀ ਦੇ ਪਤਵੰਤਿਆਂ ਨੂੰ 'ਅਕਾਲੀ ਦਲ' ਬਣਾਕੇ, ਸਿੰਘਾਂ ਨੂੰ ਸਿਆਸੀ ਜੱਥੇਬੰਦੀ ਦਾ ਰੂਪ ਦੇਣ ਦੀ ਸਲਾਹ ਦਿੱਤੀ। ਸਿੱਟੇ ਵਜੋਂ ਸਤੰਬਰ 1921 ਵਿਚ, ਪੰਜ ਹਜ਼ਾਰ ਅਕਾਲੀਆਂ ਦੀ ਮੁੱਢਲੀ ਭਰਤੀ ਨਾਲ, ਇਹ ਦਲ ਕਾਇਮ ਹੋਇਆ। ਇਸ ਦਲ ਰਾਹੀਂ ਖ਼ਾਲਸਈ ਨਿਯਮਾਵਲੀ ਦੇ ਗੁੱਝੇ ਭੇਦਾਂ ਨੂੰ ਪ੍ਰਤੱਖ ਕਰ ਕੇ ਦਰਸਾਣ ਵਿਚ ਅਤੇ ਇਕ ਪਵਿਤ੍ਰ ਕਾਰਜ ਦੀ ਸੇਵਾ ਵਿਚ ਜੁੱਟੇ ਸਿੰਘਾਂ ਨੂੰ ਪ੍ਰਗਟ-ਅਪ੍ਰਗਟ ਤੌਰ ਤੇ ਸੰਭਾਲਣ ਵਿਚ ਗੁਰੂ-ਸੰਵਾਰੇ ਅਤੇ ਗੁਰਮੁਖਿ ਪਿਆਰੇ ਸੰਤ ਅਤਰ ਸਿੰਘ ਜੀ ਅਤੇ ਅਕਾਲੀ ਕੌਰ ਸਿੰਘ ਜੀ ਦਾ ਯੋਗਦਾਨ ਵਰਣਨ ਯੋਗ ਹੈ।

11 ਜਨਵਰੀ 1921 ਈ. ਨੂੰ ਸ੍ਰੀ ਤਰਨਤਾਰਨ ਸਾਹਿਬ ਦੇ ਮਹੰਤਾਂ ਨੇ ਰਾਗੀਆਂ ਨੂੰ ਕੀਰਤਨ ਕਰਨ ਤੋਂ ਵੀ ਰੋਕ ਦਿੱਤਾ ਅਤੇ ਕਿਸੇ ਬੀਬੀ ਦੀ ਬੇਇਜ਼ਤੀ ਵੀ ਕਰ ਦਿੱਤੀ। ਸ਼ਕਾਇਤ ਹੋਣ ਤੇ, ਦਲ ਵੱਲੋਂ 40 ਸਿੰਘਾਂ ਦਾ ਜੱਥਾ ਸ੍ਰ. ਤੇਜਾ ਸਿੰਘ ਜੀ ਭੁੱਲਰ ਦੀ ਜੱਥੇਦਾਰੀ ਹੇਠ ਦਰਬਾਰ ਸਾਹਿਬ ਤਰਨਤਾਰਨ ਭੇਜਿਆ ਗਿਆ। ਗਲ ਸੁਣਨ ਦੀ ਥਾਂ ਹੰਕਾਰੇ ਹੋਏ ਮਹੰਤਾਂ ਨੇ ਸਿੰਘਾਂ ਤੇ ਹਮਲਾ ਕਰਕੇ ਸ਼ਾਂਤਮਈ ਵਿਖਾਵਾਕਾਰੀਆਂ ਉੱਤੇ ਜ਼ੁਲਮ ਕੀਤਾ ਅਤੇ ਸਿੱਟੇ ਵਜੋਂ ਦੋ ਸਿੰਘ ਸ਼ਹੀਦ ਵੀ ਹੋ ਗਏ। ਅਕਾਲੀ ਜੀ ਨੇ ਇਸ ਮਸਲੇ ਨੂੰ ਆਪਣੇ ਹੱਥ ਵਿਚ ਲੈ ਲਿਆ। ਅਕਾਲੀ ਜੀ ਨੇ ਇਸ ਮਸਲੇ ਪ੍ਰਤੀ ਸਿੱਖ-ਜਗਤ ਵਿਚ ਆਪਣੇ ਲਿਖਤੀ ਤੇ ਜ਼ਬਾਨੀ ਵਿਚਾਰਾਂ ਰਾਹੀਂ ਏਨੀ ਜਾਗ੍ਰਿਤੀ ਭਰ ਦਿੱਤੀ ਕਿ 9 ਜੁਲਾਈ 1921 ਨੂੰ ਇਥੋਂ ਦੀਆਂ ਚਾਬੀਆਂ ਭੀ ਦਲ ਦੇ ਹਵਾਲੇ ਹੋ ਗਈਆਂ।

ਅਕਾਲੀ ਲਹਿਰ ਜ਼ੋਰ ਫੜ ਚੁੱਕੀ ਸੀ ਅਤੇ ਮਹੰਤਾਂ ਦੇ ਕਬਜ਼ੇ ਧੜਾ-ਧੜ ਟੁੱਟ ਰਹੇ ਸ਼ਨ। ਗੁਰਦੁਆਰਾ ਜਨਮ-ਅਸਥਾਨ ਸ੍ਰੀ ਨਨਕਾਣਾ ਸਾਹਿਬ ਦੇ ਮਹੰਤਾਂ ਦੇ ਵਿਗੜੇ ਹੋਏ ਚਾਲ-ਚਲਨ

ਦੀਆਂ ਸ਼ਕਾਇਤਾਂ ਅਕਾਲੀ ਦਲ ਨੂੰ ਪੁੱਜ ਰਹੀਆਂ ਸਨ। ਚੇਤਾਵਨੀਆਂ ਦੇਣ ਤੇ ਵੀ ਉਥੋਂ ਦੇ ਮਹੰਤ ਸੰਭਲਣ ਦਾ ਯਤਨ ਨਹੀਂ ਸੀ ਕਰ ਰਹੇ, ਸਗੋਂ ਸਿੰਘਾਂ ਨਾਲ ਉਨ੍ਹਾਂ ਦਾ ਵਰਤਾਉ ਵੈਰੀਆਂ ਵਾਲਾ ਸੀ। ਸਰਕਾਰ ਸਿੰਘਾਂ ਵਿਚ ਵਧਦੀ ਚੇਤੰਨਤਾ ਵੇਖ ਕੇ, ਮਹੰਤਾਂ ਦੀ ਪਿੱਠ ਠੋਕ ਰਹੀ ਸੀ; ਸਰਕਾਰ ਦੀ ਸ਼ਹਿ ਨੇ ਮਹੰਤਾਂ ਨੂੰ ਹੋਰ ਵੀ ਦਲੇਰ ਕਰ ਦਿੱਤਾ। ਮਹੰਤਾਂ ਦੇ ਵਤੀਰੇ ਦੇ ਉੱਤਰ ਵਿਚ 20 ਫਰਵਰੀ 1921 ਨੂੰ ਭਾਈ ਲਛਮਣ ਸਿੰਘ ਅਤੇ ਭਾਈ ਦਲੀਪ ਸਿੰਘ ਦੇ ਜੱਥੇ ਸ੍ਰੀ ਨਨਕਾਣਾ ਸਾਹਿਬ ਜਾ ਪੁੱਜੇ। ਮਹੰਤਾਂ ਨੇ ਆਪਣੇ ਆਦਮੀਆਂ ਤੋਂ ਖੂਨੀ ਹਮਲੇ ਕਰਵਾ ਕੇ, ਸਜੇ ਹੋਏ ਦੀਵਾਨ ਵਿਚ ਲਗਪਗ 130 ਸਿੰਘ ਸ਼ਹੀਦ ਕਰਵਾ ਦਿੱਤੇ ਅਤੇ ਬਾਕੀਆਂ ਉਤੇ ਸਾਰੇ ਸੰਭਵ ਜ਼ੁਲਮ ਕੀਤੇ। ਇਹ ਏਡੀ ਵੱਡੀ ਘਟਨਾ ਸੀ ਕਿ ਸਾਰਾ ਸਿੱਖ-ਜਗਤ ਹਲੂਣਿਆ ਗਿਆ। ਇਨ੍ਹੀ ਦਿਨੀ ਅਕਾਲੀ ਜੀ ਮਾਲਵੇ ਦਾ ਦੌਰਾ ਕਰ ਰਹੇ ਸਨ। ਸੇਜਲ ਅੱਖੀਆਂ ਨਾਲ ਜਦੋਂ ਇਹ ਖੂਨੀ ਸਾਕਾ ਬਿਆਨ ਕਰਦੇ ਤਾਂ ਰੌਂਗਟੇ ਖੜੇ ਕਰ ਦੇਂਦੇ ਸਨ। ਅਕਾਲੀ ਜੀ ਦੇ ਉਦਮ ਨਾਲ ਮਾਲਵੇ' ਵਿਚੋਂ ਸ੍ਰੀ ਨਨਕਾਣਾ ਸਾਹਿਬ ਵਾਸਤੇ ਜੱਥੇ ਭੇਜੇ ਗਏ। ਗਵਰਨਰ ਸਾਹਿਬ ਨਾਲ ਮੌਕੇ ਤੇ ਹੋਣ ਵਾਲੀ ਗੱਲਬਾਤ ਦੀ ਸਕੀਮ ਬਣਾਈ, ਜਿਸ ਵਿਚ ਗੁਰਦੁਆਰੇ ਦੀਆਂ ਚਾਬੀਆਂ ਅਤੇ ਸ਼ਹੀਦ ਹੋਏ ਸਿੰਘਾਂ ਸੰਬੰਧੀ ਸਰਕਾਰੀ ਪੜਤਾਲ ਕਰਵਾਉਣ ਨੂੰ ਮੁੱਖ ਮੰਗਾਂ ਦੇ ਤੌਰ ਤੇ ਪੇਸ਼ ਕੀਤਾ ਗਿਆ। ਇਹ ਦੋਵੇਂ ਗੱਲਾਂ ਮੰਨੀਆਂ ਗਈਆਂ ਅਤੇ 28 ਫਰਵਰੀ 1921 ਨੂੰ ਗੁਰਦੁਆਰਾ ਕਿਆਰਾ ਸਾਹਿਬ ਅਤੇ ਗੁਰਦੁਆਰਾ ਬਾਲ ਲੀਲ੍ਹਾ ਸਾਹਿਬ ਦਾ ਕਬਜ਼ਾ ਅਕਾਲੀ ਦਲ ਨੂੰ ਮਿਲ ਗਿਆ।

ਅਕਾਲੀ ਜੀ ਨੇ ਇਨ੍ਹਾਂ ਪੰਥਕ ਜਿੱਤਾਂ ਤੋਂ ਲਾਭ ਉਠਾਂਦਿਆਂ ਕੌਮ ਨੂੰ ਚੇਤੰਨ ਕਰਨ ਦੇ ਯਤਨ ਜਾਰੀ ਰੱਖੇ। ਜਿਸ ਦਿਨ ਨਨਕਾਣਾ ਸਾਹਿਬ ਦੇ ਸ਼ਹੀਦ ਸਿੰਘਾਂ ਦਾ ਭੋਗ ਪਾਇਆ ਜਾਣਾ ਸੀ, ਉਸ ਦਿਨ ਭਾਰਤ ਦੇ ਉਘੇ ਸਿਆਸੀ ਲੀਡਰਾਂ ਮਹਾਤਮਾ ਗਾਂਧੀ ਅਤੇ ਮੌਲਾਨਾ ਸ਼ੌਕਤ ਅਲੀ, ਜਿਨਾਹ ਆਦਿ ਨੂੰ ਸ਼ਹੀਦਾਂ ਪ੍ਰਤਿ ਸ਼ਰਧਾਂਜਲੀਆਂ ਭੇਂਟ ਕਰਨ ਲਈ ਬੁਲਾਇਆ ਗਿਆ। ਅਕਾਲੀ ਜੀ ਨੇ ਉਚੇਚਾ ਉੱਦਮ ਕਰ ਕੇ ਇਨ੍ਹਾਂ ਆਏ ਲੀਡਰਾਂ ਦਾ ਸਵਾਗਤ ਵੀ ਕੀਤਾ ਅਤੇ ਸਿੱਖ ਰਹਿਤ-ਮਰਯਾਦਾ ਦੀ ਸ਼ਾਨ ਦਾ ਪ੍ਰਗਟਾਵਾ ਵੀ ਕੀਤਾ। ਤਕਰੀਬਨ ਤਿੰਨ ਹਜ਼ਾਰ ਬਾਵਰਦੀ ਅਕਾਲੀ ਸਿੰਘ ਰਸਤੇ ਦੇ ਦੋਹੀਂ ਪਾਸੀਂ ਸ਼ਸਤ੍ਰ-ਬੱਧ ਕਰਕੇ ਖੜੇ ਕੀਤੇ ਗਏ। ਮਹਾਤਮਾ ਜੀ ਅਤੇ ਮਿਸਟਰ ਜਿਨਾਹ ਉੱਤੇ ਸਿੰਘਾਂ ਦੀ ਅਦੁੱਤੀ ਕੁਰਬਾਨੀ, ਬੁਲੰਦ ਹੌਸਲੇ, ਅਤੇ ਦ੍ਰਿੜ੍ਹ ਵਿਸ਼ਵਾਸ ਦਾ ਬਹੁਤ ਅਸਰ ਹੋਇਆ। ਭਾਵੇਂ ਘਟਨਾ ਕੋਈ ਅਧਿਕ ਪ੍ਰਭਾਵਿਤ ਕਰਨ ਵਾਲੀ ਨਹੀਂ ਸੀ ਪਰੰਤੂ ਫਿਰ ਵੀ ਇਸ ਪ੍ਰਾਂਤਕ ਮਸਲੇ ਨੂੰ ਦੇਸ਼ ਅਤੇ ਮਨੁੱਖਤਾ ਦਾ ਮਸਲਾ ਬਣਾ ਸਕਣ ਦਾ ਸਿਹਰਾ ਨਿਰਸੰਦੇਹ ਅਕਾਲੀ ਜੀ ਦੇ ਸਿਰ ਤੇ ਹੀ ਆਉਂਦਾ ਹੈ।

ਅਕਾਲੀ ਜੀ ਦੇ ਜੀਵਨ ਤੋਂ ਪ੍ਰਤੱਖ ਹੈ ਕਿ ਉਨ੍ਹਾਂ ਨੇ ਗੁਰਦੁਆਰਾ ਸੁਧਾਰ ਨਾਲ ਸੰਬੰਧਤ ਹਰ ਕਿਸਮ ਦੀ ਸੇਵਾ ਵਧ-ਚੜ੍ਹ ਕੇ ਕੀਤੀ। ਇਥੋਂ ਤਕ ਕਿ ਜਦੋਂ ਹਰਿਮੰਦਰ ਸਾਹਿਬ ਦੀਆਂ ਪਰਿਕਰਮਾਂ ਚੌੜੀਆਂ ਕਰਨ ਦੀ ਪੰਥਕ ਜੱਥੇਬੰਦੀ ਵਿਚ ਗੱਲ ਤੁਰੀ ਤਾਂ ਅਕਾਲੀ ਜੀ ਨੇ ਜਿੱਥੇ ਇਸ ਸੇਵਾ ਦੀ ਹਾਮੀ ਭਰੀ ਉੱਥੇ ਪ੍ਰਬੰਧਕਾਂ ਦਾ ਧਿਆਨ ਨੌਜਵਾਨਾਂ ਦੀ ਨਿਘਰਦੀ ਹਾਲਤ ਵੱਲ ਦੁਆ ਕੇ ਕਿਹਾ ਕਿ ਇਨ੍ਹਾਂ ਨੂੰ ਸੰਭਾਲੋ। ਜਿਸ ਤੋਂ ਸਾਬਤ ਹੁੰਦਾ ਹੈ ਕਿ ਪਿਉ-ਦਾਦੇ ਦੇ ਖ਼ਜ਼ਾਨੇ ਨੂੰ ਸੰਭਾਲਣ ਵਾਸਤੇ ਹਰ

1. ਪੰਥ-ਦਰਦੀ ਤੇ ਫੂਲਕੀਆਂ ਰਿਆਸਤ ਦੇ ਖੈਰਖ੍ਵਾਹ ਸਾਕ-ਸੰਬੰਧੀ ਦੀਵਾਨ ਜੀਵਨ ਸਿੰਘ ਅਕਾਲੀ ਜੀ ਦੇ ਪ੍ਰੇਮੀ ਸਨ ਤੇ ਮਹਾਰਾਜਾ ਭੂਪਿੰਦਰ ਸਿੰਘ ਦੀਆਂ ਔਕੜਾਂ ਦੇ ਬਾਵਜੂਦ ਨਨਕਾਣਾ ਸਾਹਿਬ ਦੀ ਲਹਿਰ ਲਈ ਸਰਗਰਮ ਹਿੱਸਾ ਪਾ ਰਹੇ ਸਨ। ਇਨ੍ਹਾਂ ਦੀ ਬੇਟੀ ਬੀਬੀ ਭਾਗ ਜੀ ਪਿਤਾ ਦੇ ਗੁਣਾਂ ਵਾਲੀ ਪ੍ਰਸਿੱਧ ਹੋਈ।

ਸੰਭਵ ਯਤਨ ਅਕਾਲੀ ਜੀ ਨੇ ਕੀਤਾ।

(2) **ਸਿੰਘਸਭਾ ਲਹਿਰ** :

ਜਿਵੇਂ ਕਿ ਪਿਛੇ ਵਰਣਨ ਕੀਤਾ ਜਾ ਚੁੱਕਾ ਹੈ ਕਿ ਅਕਾਲੀ ਜੀ ਨੇ ਆਪਣੇ ਰਟਨ ਸਮੇਂ ਲਾਮਡੀਂਗ (ਆਸਾਮ) ਵਿਖੇ, ਇਕ ਅਮੀਰ ਮਾਈ ਦੀ ਸਹਾਇਤਾ ਨਾਲ ਸਿੰਘਸਭਾ ਕਾਇਮ ਕੀਤੀ ਸੀ। ਇਸ ਤੋਂ ਇਲਾਵਾ ਆਮ ਸਿੰਘ-ਸਭਾਵਾਂ ਵਿਖੇ, ਅਕਾਲੀ ਜੀ ਆਪਣੇ ਵਿਚਾਰ ਪ੍ਰਗਟ ਕਰਦੇ ਰਹਿੰਦੇ ਸਨ। ਗੱਲ ਕੀ ਜੇ ਸਿੰਘ ਸਭਾ ਦੇ ਨਿਯਮਾਂ ਨੂੰ ਧਿਆਨ ਵਿਚ ਰਖ ਕੇ ਵਿਚਾਰਿਆ ਜਾਵੇ ਤਾਂ ਅਕਾਲੀ ਜੀ ਵਿਚ ਇਹ ਸਾਰੇ ਗੁਣ ਸਮੋਏ ਹੋਏ ਪ੍ਰਤੀਤ ਹੁੰਦੇ ਸਨ। ਰਹਿਤ-ਮ੍ਰਯਾਦਾ ਵਿਚ ਏਨੇ ਦ੍ਰਿੜ੍ਹ ਸਨ ਕਿ ਹਰ ਕੰਮ ਅਰਦਾਸੇ ਨਾਲ ਸ਼ੁਰੂ ਕਰਦੇ ਸਨ ਅਤੇ ਕੀਤੇ ਅਰਦਾਸੇ ਲਈ ਆਪਣੇ ਪ੍ਰਾਣਾਂ ਤਕ ਦੀ ਕੀਮਤ ਤਾਰਨ ਤੋਂ ਗੁਰੇਜ਼ ਨਹੀਂ ਸਨ ਕਰਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ-ਰੂਪ ਮੰਨ ਕੇ, ਕਿਸੇ ਹੋਰ ਦੀ ਸ਼ਰਨ ਜਾਣ ਤੋਂ ਵਰਜਣਾ ਉਨ੍ਹਾਂ ਦੇ ਪ੍ਰਚਾਰ ਦਾ ਮੁੱਖ ਨਿਸ਼ਾਨਾ ਰਿਹਾ।

ਅਕਾਲੀ ਜੀ ਦਾ ਨਾਂ ਸਿੱਧੇ ਤੌਰ ਉਤੇ ਸਿੰਘਸਭਾ ਦੇ ਲੀਡਰਾਂ ਵਿਚ ਭਾਵੇਂ ਨ ਲਿਆ ਜਾ ਸਕੇ ਪਰ ਸਿੰਘਸਭਾ ਦੇ ਟੀਚਿਆਂ ਨੂੰ ਪ੍ਰਚਾਰਨ ਵਿਚ ਉਹ ਕਿਸੇ ਲੀਡਰ ਨਾਲੋਂ ਪਿਛੇ ਨਹੀਂ ਸਨ ਰਹੇ। ਸਿੱਖ-ਬੱਚਿਆਂ ਦੀ ਪੜ੍ਹਾਈ ਵੱਲ (ਕਸ਼ਮੀਰ ਵਿਚ ਖਾਸ ਕਰ ਕੇ ਅਤੇ ਬਾਕੀ ਥਾਈਂ ਆਮ ਕਰਕੇ) ਅਕਾਲੀ ਜੀ ਨੇ ਉਚੇਚਾ ਧਿਆਨ ਦਿੱਤਾ। ਖ਼ਾਲਸਾ ਕਾਲਜ ਅੰਮ੍ਰਿਤਸਰ, ਤਰਨਤਾਰਨ ਅਤੇ ਹੋਰ ਖ਼ਾਲਸਾ ਸਕੂਲਾਂ ਦੇ ਚਾਲੂ ਹੋਣ ਵਿਚ ਜੇ ਅਕਾਲੀ ਜੀ ਦਾ ਸਿੱਧਾ ਹੱਥ ਨਾ ਵੀ ਮੰਨਿਆ ਜਾਏ ਤਾਂ ਵੀ ਉਹ ਮਾਹੌਲ ਪੈਦਾ ਕਰਨ ਵਿਚ, ਜਿਸ ਵਿਚ ਇਹ ਸਾਰਾ ਕੁਝ ਸੰਭਵ ਹੋਇਆ, ਅਕਾਲੀ ਜੀ ਦਾ ਨਾਮ ਕੁਝ ਕੁ ਗਿਣਵੀਆਂ ਪੰਥਕ ਹਸਤੀਆਂ ਵਿਚ ਆ ਜਾਏਗਾ। ਦੇਹਧਾਰੀ ਗੁਰੂ ਡੰਮ, ਫੋਕੀਆਂ ਰਸਮਾਂ, ਭੂਤਾਂ, ਪ੍ਰੇਤਾਂ, ਮੜ੍ਹੀਆਂ ਆਦਿ ਦੀ ਪੂਜਾ ਦਾ ਵਿਰੋਧ ਆਪ ਉਮਰ-ਭਰ ਕਰਦੇ ਰਹੇ। ਵੈਸੇ ਵੀ ਸਿੰਘਸਭਾਈ ਲੀਡਰਾਂ ਨਾਲ ਉਨ੍ਹਾਂ ਦਾ ਬਹੁਤ ਨੇੜੇ ਦਾ ਸੰਬੰਧ ਸੀ[1] ਅਤੇ ਇਹ ਲੀਡਰ ਸਮੇਂ-ਸਮੇਂ ਉਨ੍ਹਾਂ ਤੋਂ ਅਗਵਾਈ ਲੈਂਦੇ ਰਹਿੰਦੇ ਸਨ।

(ੜ) **ਰਾਜਨੀਤੀ** : ਅਕਾਲੀ ਜੀ ਸਿਆਸਤਬਾਜ਼ ਨਹੀਂ ਸਨ, ਦੁਨੀਆਂ ਦੀ ਸਸਤੀ ਸਿਆਸਤਬਾਜੀ ਤੋਂ ਪੂਰੀ ਤਰ੍ਹਾਂ ਪਰਹੇਜ਼ ਕਰਦੇ ਸਨ। ਪਰ ਗੰਭੀਰ ਸਿਆਸਤ ਆਪ ਦੇ ਇਸ਼ਾਰੇ ਨੂੰ ਕਈ ਵਾਰੀ ਤਾਂਘਦੀ ਰਹਿੰਦੀ ਸੀ। ਅਕਾਲੀ ਜੀ ਧਰਮ ਵਿਚ ਵਿਸ਼ਵਾਸ ਰਖਣ ਵਾਲੇ ਉਹ ਵਿਅਕਤੀ ਸਨ, ਜਿਨ੍ਹਾਂ ਉੱਤੇ ਕਿਸੇ ਕਿਸਮ ਦਾ ਲੇਬਲ ਲਾ ਸਕਣਾ ਕਠਿਨ ਹੈ। ਕਿਉਂਕਿ ਉਨ੍ਹਾਂ ਨੇ ਸਿੱਖ-ਜੀਵਨ-ਜਾਚ ਨੂੰ ਦ੍ਰਿੜ੍ਹਤਾ ਤੇ ਸਪੱਸ਼ਟਤਾ ਸਹਿਤ ਅਪਣਾਇਆ ਹੋਇਆ ਸੀ ਜਿਸ ਵਿਚ ਸੰਕੀਰਣਤਾ ਤੇ ਇਕ-ਪੱਖੀ ਝੁਕਾਉ ਮੂਲੋਂ ਨਹੀਂ ਸਨ। ਇਸ ਲਈ ਉਨ੍ਹਾਂ ਦੇ ਜੀਵਨ-ਕਾਲ ਵਿਚ ਜੋ ਕੁਝ ਵੀ, ਗੁਰਸਿਖੀ ਜੀਵਨ ਨਾਲ ਸਬੰਧਿਤ, ਵਾਪਰਿਆ ਉਸ ਨਾਲ ਉਨ੍ਹਾਂ ਦਾ ਸਿੱਧਾ-ਅਸਿੱਧਾ ਸਬੰਧ ਜ਼ਰੂਰ ਸੀ। ਸਿਆਸਤ ਭਾਵੇਂ ਉਨ੍ਹਾਂ ਦਾ ਪੇਸ਼ਾ ਜਾਂ ਨਿਸ਼ਾਨਾ ਨਹੀਂ ਸੀ ਪਰੰਤੂ ਸਿਆਸਤ ਤੋਂ ਉਹ ਅਭਿਜ ਵੀ ਨਹੀਂ ਸਨ। ਜਿਵੇਂ ਕਿ ਪਿਛੇ ਦੱਸਿਆ ਹੈ, ਨਨਕਾਣਾ ਸਾਹਿਬ ਦੇ ਸਾਕੇ ਵਿਚ ਮਹਾਤਮਾ ਗਾਂਧੀ ਵਰਗੀ ਸਿਆਸੀ ਸ਼ਖ਼ਸੀਅਤ ਦੀ ਸ਼ਮੂਲੀਅਤ ਦਾ ਪ੍ਰਬੰਧ ਕਰਨਾ, ਅਕਾਲੀ ਜੀ ਦੀ ਸਿਆਸੀ ਸੂਝ ਦਾ ਹੀ ਨਤੀਜਾ ਜਾਪਦਾ ਹੈ। ਇਸ ਤੋਂ ਇਲਾਵਾ ਵੀ ਆਪ ਦੇਸ਼ ਵਿਚ ਹੋ ਰਹੀਆਂ ਤਬਦੀਲੀਆਂ

---

1. ਪ੍ਰੋ. ਗੁਰਮੁਖ ਸਿੰਘ ਤੋਂ ਬਾਅਦ ਗਿਆਨੀ ਦਿਤ ਸਿੰਘ ਨੇ ਤਾਂ ਖਾਸ ਕਰਕੇ ਚੈਅਲ ਵਿਖੇ (1901 ਈ.) ਅਕਾਲੀ ਜੀ ਦੇ ਪ੍ਰੇਮ-ਪਿਆਰ ਵਾਲੇ ਦੀਵਾਨ ਜੀਵਨ ਸਿੰਘ ਦੀ ਰਿਹਾਇਸ਼ ਉਪਰ ਪ੍ਰਾਣ ਤਿਆਗੇ ਸਨ। ਵੇਖੋ ਖਾਲਸਾ *ਅਖ਼ਬਾਰ*, ਸਤੰਬਰ 1901.

ਵਿਚ ਦਿਲਚਸਪੀ ਲੈਂਦੇ ਸਨ। ਇਸ ਦਾ ਕਾਰਣ ਸਮੇਂ ਦੇ ਪ੍ਰਕਰਣ ਵਿਚ ਸਿੰਘਾਂ ਦੀ ਬਿਹਤਰੀ ਲਈ ਕੁਝ ਕਰ ਸਕਣ ਦੀ ਇੱਛਾ ਹੀ ਜਾਪਦਾ ਹੈ।

ਕਸ਼ਮੀਰ ਵਿਖੇ ਸਿੰਘਾਂ ਦੇ ਹਕਾਂ-ਹਕੂਕਾਂ ਲਈ ਆਪ ਨੇ ਕਸ਼ਮੀਰ ਦੀ ਸਰਕਾਰ ਅਤੇ ਸੰਬੰਧਤ ਅਧਿਕਾਰੀਆਂ ਨੂੰ ਮਿਲ-ਮਿਲਾ ਕੇ, ਘਟ-ਗਿਣਤੀ ਵਾਲਿਆਂ ਦੇ ਅਧਿਕਾਰਾਂ ਦੀ ਮੰਗ ਕੀਤੀ। ਵੱਖ-ਵੱਖ ਮਹਿਕਮਿਆਂ ਵਿਚ ਯੋਗ ਨੁਮਾਇੰਦਗੀ ਲਈ ਆਪ ਹਮੇਸ਼ਾਂ ਲਿਖਦੇ ਰਹਿੰਦੇ ਸਨ। ਜਦੋਂ ਵੀ ਕਿਧਰੇ ਚੋਣਾਂ ਹੁੰਦੀਆਂ ਤਾਂ ਉਸ ਵਿਚ ਪੂਰੀ ਦਿਲਚਸਪੀ ਲਇਆ ਕਰਦੇ ਸਨ। "ਕਸ਼ਮੀਰ ਸਿੱਖ-ਸਮਾਚਾਰ" ਅਖ਼ਬਾਰ ਦਾ ਕੱਢਣਾ ਅਕਾਲੀ ਜੀ ਦੀ ਸਿਆਸੀ ਸੂਝ ਦਾ ਪ੍ਰਤੱਖ ਸਬੂਤ ਹੈ। ਇੱਥੇ ਇਹ ਦੱਸਣਾ ਜ਼ਰੂਰੀ ਹੈ ਕਿ ਅਕਾਲੀ ਜੀ ਸਿਆਸਤ ਨੂੰ ਧਰਮ ਦੀ ਪਾਲਨਾ ਤੇ ਪ੍ਰਫੁੱਲਤਾ ਵਾਸਤੇ ਵਰਤਦੇ ਸਨ। ਸਿਆਸਤ ਵਿਚ ਉਲਝ ਕੇ, ਧਰਮ ਤੋਂ ਦੂਰ ਹੋਣਾ ਉੱਕਾ ਹੀ ਬਰਦਾਸ਼ਤ ਨਹੀਂ ਸਨ ਕਰ ਸਕਦੇ। ਜਿੱਥੇ ਉਹ ਸਿੰਘਾਂ ਨੂੰ ਸਿਆਸੀ ਮੈਦਾਨ ਵਿਚ ਉੱਚਾ ਉਠਿਆ ਵੇਖਣਾ ਚਾਹੁੰਦੇ ਸਨ ਉੱਥੇ ਪਦਵੀਆਂ ਪਿੱਛੇ ਧਰਮ ਨੂੰ ਪਿੱਠ ਦੇਣ ਵਾਲਿਆਂ ਦੀ ਨਿਖੇਧੀ ਕਰਿਆ ਕਰਦੇ ਸਨ।

ਅਕਾਲੀ-ਲਹਿਰ ਨਾਲ ਤਾਂ ਅਕਾਲੀ ਜੀ ਦਾ ਸੰਬੰਧ ਹੋਰ ਵੀ ਡੂੰਘਾ ਹੈ। ਅਕਾਲੀ ਜੀ ਤੋਂ ਰਾਇ ਲਏ ਤੋਂ ਬਿਨਾਂ ਅਕਾਲੀ ਲੀਡਰ ਅੱਗੇ ਕਦੇ ਨਹੀਂ ਸਨ ਤੁਰਦੇ। ਸੰਨ 1914 ਈ. ਵਿਚ ਪੰਜਾਬ ਵਿਚਲੇ ਸਿੰਘਾਂ ਦੀ ਕ੍ਰਿਪਾਨ ਉੱਤੇ ਪਾਬੰਦੀ ਦਾ ਲਗਾਣਾ, ਅਮਰੀਕਾ ਅਤੇ ਕੈਨੇਡਾ ਤੋਂ ਆਏ ਸਿੰਘਾਂ ਨੂੰ ਸਿਆਸੀ ਡਾਕੂ ਸਮਝ ਕੇ ਫਾਂਸੀਆਂ ਤੇ ਚੜ੍ਹਾਉਣਾ, ਮਹੰਤਾਂ ਦਾ ਸਰਕਾਰ ਅੰਗ੍ਰੇਜ਼ੀ ਨਾਲ ਮਿਲ ਕੇ ਸਿੱਖ-ਲੀਡਰਾਂ ਨੂੰ ਸਿੱਖੀ ਤੋਂ ਖਾਰਜ ਕਰਨ ਦੇ ਫ਼ਤਵੇ ਲਾਉਣਾ; ਜੇਹਲੀਂ ਗਏ ਹੋਏ ਸਿੰਘਾਂ ਦੇ ਕੰਘੇ, ਕੜੇ ਅਤੇ ਦਸਤਾਰ ਉਤਰਵਾ ਕੇ ਟੋਪੀਆਂ ਪਵਾਉਣੀਆਂ, ਬਜਬਜ ਘਾਟ ਦੇ ਸਾਕੇ ਵਿਚ ਸਿੰਘਾਂ ਉੱਤੇ ਕੀਤੇ ਜ਼ੁਲਮ ਅਤੇ ਜਲ੍ਹਿਆਂ ਵਾਲੇ ਬਾਗ਼ ਵਿਚਲਾ ਖ਼ੂਨੀ ਸਾਕਾ ਆਦਿ ਘਟਨਾਵਾਂ ਅੰਗ੍ਰੇਜ਼-ਸਰਕਾਰ ਦੇ ਸਿੰਘਾਂ ਪ੍ਰਤੀ ਰਵੱਈਏ ਦੀਆਂ ਸੂਚਕ ਹਨ। ਇਸ ਤੇ ਵਾਧਾ ਇਹ ਕਿ ਗੁਰਦੁਆਰਿਆਂ ਉੱਤੇ ਕਾਬਜ਼ ਮਹੰਤ, ਸਿੰਘਾਂ ਦੀ ਥਾਂ ਸਰਕਾਰ ਦਾ ਪੱਖ ਪੂਰਦੇ ਸਨ। ਸਿੰਘਾਂ ਦੇ ਜਜ਼ਬਾਤ ਕਾਫੀ ਭੜਕੇ ਹੋਏ ਸਨ ਅਤੇ ਬਲਦੀ ਉੱਤੇ ਤੇਲ ਪਾਇਆ ਮਹੰਤਾਂ ਨੇ। ਉਨ੍ਹਾਂ ਨੇ ਜਨਰਲ ਡਾਇਰ ਨੂੰ ਸਿਰੋਪਾ ਭੇਂਟ ਕਰ ਕੇ ਨਿਵਾਜਿਆ। ਇਹ ਸਾਰੀਆਂ ਘਟਨਾਵਾਂ ਸਿਆਸੀ ਦ੍ਰਿਸ਼ਟੀ ਤੋਂ ਹੀ ਵਾਪਰੀਆਂ ਸਨ। ਇਸ ਵਿਚ ਅਕਾਲੀ ਜੀ ਨੇ ਸਰਗਰਮੀ ਨਾਲ ਹਿੱਸਾ ਲਿਆ ਅਤੇ ਜੇਹਲਾਂ ਵਿਚ ਗਏ ਸਿੰਘਾਂ ਨਾਲ ਮੁਲਾਕਾਤਾਂ ਕਰਕੇ ਉਨ੍ਹਾਂ ਦੇ ਹੌਂਸਲੇ ਵੀ ਬੁਲੰਦ ਕੀਤੇ ਅਤੇ ਉਨ੍ਹਾਂ ਦੀਆਂ ਲੋੜਾਂ ਪੂਰੀਆਂ ਕਰਨ ਦੇ ਨਾਲ-ਨਾਲ ਯੋਗ ਅਗਵਾਈ ਵੀ ਦਿੱਤੀ।

ਅਕਾਲੀ ਜੀ ਬੜੇ ਦੂਰ-ਅੰਦੇਸ਼ ਸਨ। ਕਿਹੜਾ ਲੀਡਰ ਕਿਸ ਵੇਲੇ, ਕਿਸੇ ਭਲੇ ਕੰਮ ਲੱਗ ਸਕਦਾ ਹੈ, ਉਹ ਆਪ ਤੁਰੰਤ ਪਛਾਣ ਜਾਂਦੇ ਸਨ। ਅੰਗ੍ਰੇਜ਼ਾਂ ਵਿਰੁੱਧ ਨਾ-ਮਿਲਵਰਤਣ ਲਹਿਰ ਨੂੰ ਚਲਾਉਣ ਲਈ, ਲਾਹੌਰ ਵਿਖੇ ਸਿੱਖ-ਲੀਗ ਬਣਾਈ ਗਈ। ਉਸ ਵੇਲੇ ਹਾਜ਼ਰ ਸਿੱਖ-ਲੀਡਰ ਇਸ ਦੀ ਜੱਥੇਦਾਰੀ ਸੰਭਾਲਣ ਤੋਂ ਕੰਨੀ ਕਤਰਾਂਦੇ ਸਨ। ਅਕਾਲੀ ਜੀ ਨੇ ਮੌਕੇ ਦੀ ਨਜ਼ਾਕਤ ਨੂੰ ਪਛਾਣਦਿਆਂ ਰਾਇ ਦਿੱਤੀ ਕਿ ਸੰਗਤ ਪੰਜ ਪਿਆਰੇ ਚੁਣ ਕੇ, ਬਾਬਾ ਖੜਕ ਸਿੰਘ ਕੋਲ ਭੇਜੇ ਤਾਕਿ ਉਨ੍ਹਾਂ ਤੋਂ ਇਹ ਸੇਵਾ ਸੰਭਾਲਣ ਦੀ ਸਵੀਕ੍ਰਿਤੀ ਲਈ ਜਾਵੇ। ਸਾਰੀ ਸੰਗਤ ਨੂੰ ਇਹ ਰਾਇ ਪਸੰਦ ਆਈ ਅਤੇ ਬਾਬਾ ਖੜਕ ਸਿੰਘ ਜੀ ਨੇ ਸਿੱਖ-ਲੀਗ ਦੀ ਜੱਥੇਦਾਰੀ ਵੀ ਪ੍ਰਵਾਨ ਕਰ ਲਈ। ਇਸ ਸਾਰੀ ਸਫ਼ਲਤਾ ਦਾ ਸਿਹਰਾ ਅਕਾਲੀ ਜੀ ਦੇ ਹੀ ਸਿਰ ਆਉਂਦਾ ਹੈ।

ਗੱਲ ਕੀ, ਅਕਾਲੀ ਜੀ ਦਾ ਸੰਬੰਧ ਜਿੱਥੇ ਸਿੱਖ-ਸੰਗਤਾਂ ਨਾਲ ਸੀ ਉੱਥੇ ਭਾਰਤ ਦੇ ਮੁੱਖੀ

ਲੀਡਰਾਂ ਨਾਲ ਵੀ ਉਨ੍ਹਾਂ ਦਾ ਸੰਪਰਕ ਤੇ ਪਿਆਰ ਕਾਇਮ ਸੀ। ਵੈਸੇ ਵੀ ਅਕਾਲੀ ਜੀ ਆਪਣੇ ਸੁਧਾਰਕ ਦ੍ਰਿਸ਼ਟੀਕੋਣ ਕਰ ਕੇ ਅਤੇ ਕਾਫ਼ੀ ਚਿਰ ਬੰਗਾਲ ਵਿਚ ਰਹਿਣ ਕਰ ਕੇ ਬੰਗਾਲੀਆਂ ਵਿਚ ਬੜੇ ਲੋਕ-ਪ੍ਰਿਯ ਸਨ। ਅਕਾਲੀ ਜੀ ਨੇ ਬੰਗਾਲੀ ਲੋਕਾਂ ਦੇ ਦਿਲਾਂ ਵਿਚ ਇਹ ਗੱਲ ਬਿਠਾ ਦਿੱਤੀ ਸੀ ਕਿ ਸਿੱਖ-ਗੁਰੂ-ਸਾਹਿਬਾਨ, ਦੇਸ਼ ਅਤੇ ਕੌਮ ਦੇ ਉੱਚੇ, ਸੁੱਚੇ ਤੇ ਸੱਚੇ ਦੇਸ਼-ਭਗਤ ਸਨ। ਅਕਾਲੀ ਜੀ ਦੇ ਵਿਚਾਰਾਂ ਸਦਕਾ ਉੜੀਸਾ ਪ੍ਰਾਂਤ ਦੇ ਪ੍ਰਸਿੱਧ ਵਕੀਲ ਬਾਬੂ ਜਾਨਕੀ ਦਾਸ ਜੀ ਸਪ੍ਰਵਾਰ ਅਕਾਲੀ ਜੀ ਦੇ ਸ਼ਰਧਾਲੂ ਬਣ ਗਏ। ਅਕਾਲੀ ਜੀ ਦੇ ਮੇਲ-ਮਿਲਾਪ ਸਦਕਾ ਹੀ, ਪ੍ਰਸਿੱਧ ਦੇਸ਼-ਭਗਤ ਬਾਬੂ ਸੁਭਾਸ਼ ਚੰਦਰ ਵੀ ਸਿੱਖ-ਇਤਿਹਾਸ ਨੂੰ ਪਿਆਰ ਕਰਨ ਲੱਗ ਪਏ। ਸੁਭਾਸ਼ ਜੀ ਅਕਸਰ ਸਿਆਸੀ ਮਸਲਿਆਂ ਬਾਰੇ ਅਕਾਲੀ ਜੀ ਦੀ ਰਾਏ ਲੈ ਲਿਆ ਕਰਦੇ ਸਨ। ਮਹਾਤਮਾ ਗਾਂਧੀ ਜੀ ਨਾਲ ਮੁਲਾਕਾਤ, ਅਕਾਲੀ ਜੀ ਦੀ, ਸੁਭਾਸ਼ ਬਾਬੂ ਨੇ ਹੀ ਕਰਵਾਈ। ਇਹ ਆਮ ਪ੍ਰਚਲਿਤ ਹੈ ਕਿ ਮਹਾਤਮਾ ਗਾਂਧੀ ਜੀ ਦੇ ਵਿਚਾਰ ਸਿੱਖਾਂ ਪ੍ਰਤਿ ਕੋਈ ਬਹੁਤੇ ਚੰਗੇ ਨਹੀਂ ਸਨ।[1] ਉਹ ਅਕਸਰ ਕਿਹਾ ਕਰਦੇ ਸਨ : "ਮੇਰੇ ਖਿਆਲ ਵਿਚ ਸਿੱਖ ਤਾਂ ਕੇਵਲ ਦੰਗਈ ਅਤੇ ਝਗੜਾਲੂ ਹੀ ਹੁੰਦੇ ਹਨ। ਸਿਆਸਤ ਤੋਂ ਖ਼ਾਲੀ, ਫਿਰਕੇਦਾਰੀ ਦੇ ਕੱਟੜ ਪੁਜਾਰੀ ਹਨ। ਸਿਵਾਏ ਲੜਾਈ ਤੋਂ ਹੋਰ ਕੁਝ ਨਹੀਂ ਜਾਣਦੇ।" ਅਕਾਲੀ ਜੀ ਨੇ ਮਹਾਤਮਾ ਜੀ ਦੇ ਇਨ੍ਹਾਂ ਵਿਚਾਰਾਂ ਦੇ ਉੱਤਰ ਵਿਚ ਦੱਸਿਆ ਕਿ ਸਿੰਘ ਅਮਨ-ਪਸੰਦ ਹਨ, ਦੇਸ਼-ਭਗਤ ਹਨ। ਸਿੱਖਾਂ ਦਾ ਇਤਿਹਾਸ ਅਜਿਹੀਆਂ ਘਟਨਾਵਾਂ ਨਾਲ ਭਰਿਆ ਪਿਆ ਹੈ, ਜਿਸ ਤੋਂ ਉਹ ਭਾਰਤ ਦੇ ਸੱਚੇ ਤੇ ਸੁੱਚੇ ਸੇਵਕ ਸਾਬਤ ਹੁੰਦੇ ਹਨ। ਗੁਰਮਤਿ ਵਿਚਾਰਧਾਰਾ ਸਿੱਖਾਂ ਦੀ ਨਰੋਈ ਜੀਵਨ-ਜਾਚ ਹੈ ਜੋ ਚਰਿਤਰ ਨੂੰ ਬਲਵਾਨ ਕਰਦੀ ਹੈ। ਅਕਾਲੀ ਜੀ ਨੇ ਇਸ ਦਾ ਅਮਲੀ ਪੱਖ ਮਹਾਤਮਾ ਜੀ ਨੂੰ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੇ ਭੋਗ ਉੱਤੇ ਸੱਦ ਕੇ ਦਿਖਾਇਆ। ਮਹਾਤਮਾ ਜੀ ਬਿਲਕੁਲ ਸਹਿਮਤ ਹੋ ਗਏ ਅਤੇ ਆਖਿਆ ਕਰਦੇ ਸਨ ਕਿ ਸਿੱਖ-ਗੁਰੂਆਂ ਅਤੇ ਸਿੱਖ-ਸ਼ਹੀਦਾਂ ਦੇ ਵਤਨ ਲਈ ਕੀਤੇ ਉਪਕਾਰ ਅਭੁੱਲ ਹਨ। ਮੁਕਦੀ ਗੱਲ ਇਹ ਕਿ ਸਿਆਸਤ ਵਿਚ ਸਿੱਧੇ ਤੋਰ ਤੇ ਕੁੱਦਣ ਤੋਂ ਬਗੈਰ ਹੀ, ਅਕਾਲੀ ਜੀ ਸਿਆਸੀ ਚੇਤੰਨਤਾ ਵਾਸਤੇ ਆਪਣੀ ਕੋਮ ਲਈ ਹਰ ਸੰਭਵ ਯਤਨ ਕਰਦੇ ਰਹਿੰਦੇ ਸਨ।

**ਮਜ਼ਹਬੀ ਫ਼ਰਾਖਦਿਲੀ** : ਹਿੰਦੂ-ਮੁਸਲਮਾਨ-ਸਿੱਖ-ਈਸਾਈ ਆਦਿ ਪ੍ਰਤਿ ਸੰਪ੍ਰਦਾਈ ਬਖੇੜਿਆਂ ਤੋਂ ਅਤਿਅੰਤ ਪਾਕ-ਸ਼ੁਧ ਬਿਰਤੀ ਦੇ ਮਾਲਕ ਅਕਾਲੀ ਕੌਰ ਸਿੰਘ ਦੀ ਫਰਾਖਦਿਲੀ ਬੇ-ਮਿਸਾਲ ਹੈ। ਸ਼ਾਇਦ ਕਿਸੇ ਵੀ ਲਿਖਾਰੀ ਨੇ ਕੁਰਾਨ ਸ਼ਰੀਫ ਦਾ ਤਰਜਮਾ, ਰਾਜਤ੍ਰੰਗਿਣੀ (ਸੰਸਕ੍ਰਿਤ) ਦਾ ਤਰਜਮਾ, ਸਾਰੁਕਤਾਵਲੀ ਦਾ ਤਰਜਮਾ, ਅੰਜੀਲ ਦੇ ਨੁਕਤਿਆਂ ਦਾ ਤਰਜਮਾ, ਆਯੁਰਵੈਦ, ਹਦੀਸ, ਪੁਰਾਣਾਂ, ਸਿਮ੍ਰਤੀਆਂ ਆਦਿ ਦੇ ਹਵਾਲਿਆਂ ਦਾ ਪੰਜਾਬੀ ਤਰਜਮਾ ਉਂਨੀ ਫਰਾਖਦਿਲੀ ਨਾਲ ਨਹੀਂ ਕੀਤਾ ਸੀ ਜਿੰਨੀ ਫਰਾਖਦਿਲੀ ਨਾਲ ਅਕਾਲੀ ਜੀ ਕਰਦੇ ਹਨ। ਭਾਈ ਵੀਰ ਸਿੰਘ ਅੰਦਰ 'ਪ੍ਰਚਾਰ-ਕੱਟੜਤਾ' ਵੀ ਬੋਲ ਪੈਂਦੀ ਹੈ, ਅਕਾਲੀ ਜੀ ਅੰਦਰ ਸੁਹਿਰਦ ਅਤੇ ਮੇਲ-ਮਿਲਾਪ ਰਾਹੀਂ ਦੂਰੀ ਘਟਾਉਣ ਵਾਲੀ ਤੇ ਚੰਗੀ ਤਰ੍ਹਾਂ ਪੱਕ ਚੁੱਕੀ ਚਾਸ਼ਨੀ (ਮਿਸ਼ਰੀ ਜਿਹੀ ਮਿੱਠੀ) ਮਿਲਦੀ ਹੈ। ਇਹ ਮਾਖਿਓਂ ਤੇ ਮਿਸ਼ਰੀ ਹੋਰ ਕਿਸੇ ਵਿਚ ਅਤੇ ਕਿਧਰੇ ਨਹੀਂ ਮਿਲਦੇ।[2]

---

1. ਡਾ. ਸ਼ੇਰ ਸਿੰਘ ਦੀਆਂ ਲਿਖਤਾਂ ਵਿਚ ਮਹਾਤਮਾ ਗਾਂਧੀ ਦੀਆਂ ਸਿੱਖਾਂ ਪ੍ਰਤੀ ਕੀਤੀਆਂ ਕੱਚੀਆਂ ਅਤੇ ਉਲਾਰੂ ਟਿੱਪਣੀਆਂ ਦਾ ਕਰਾਰਾ ਤੇ ਤਕੜਾ ਜਵਾਬ ਦਿੱਤਾ ਗਿਆ ਹੈ।
2. ਵਿਸਥਾਰ ਲਈ ਵੇਖੋ *ਐਨਸਾਈਕਲੋਪੀਡੀਆ ਆਫ਼ ਸਿਖਿਜ਼ਮ* ਵਿਚ 'ਕੌਰ ਸਿੰਘ' ਅਤੇ 'ਅਕਾਲੀ'।

# ਭਾਗ ਤੀਜਾ

## ਸਾਹਿਤ-ਰਚਨਾ

**ਸਾਹਿਤਕ ਬਿਰਤੀ :**

ਅਕਾਲੀ ਜੀ ਇਕ ਸੁਹਿਰਦ ਸਾਹਿਤਕ ਬਿਰਤੀ ਦੇ ਵਿਅਕਤੀ ਸਨ। ਇਸ ਬਿਰਤੀ ਦੇ ਪ੍ਰਫੁੱਲ ਹੋਣ ਦਾ ਮੂਲ ਕਾਰਨ ਉਨ੍ਹਾਂ ਦੇ ਬਾਲਪਨ ਦਾ ਉਹ ਵਿਦਿਅਕ ਮਾਹੌਲ ਸੀ ਜਿਹੜਾ ਉਨ੍ਹਾਂ ਦਿਨਾਂ ਵਿਚ ਵਿਰਲੇ ਹੀ ਵਿਅਕਤੀ ਨੂੰ ਨਸੀਬ ਹੁੰਦਾ ਸੀ। ਬਚਪਨ ਅਤੇ ਲੜਕਪਨ ਦੇ ਦਿਨਾਂ ਵਿਚ ਹੀ ਸਾਹਿਤ ਅਤੇ ਵਿਦਿਆ ਪ੍ਰਤਿ ਮਨ ਵਿਚ ਟਿਕੇ ਸੰਸਕਾਰ[1] ਅਗਲੇ ਜੀਵਨ ਵਿਚ ਵਧ-ਚੜ੍ਹ ਕੇ ਵਿਕਸਿਤ ਹੋਏ। ਵਡੇਰੀ ਉਮਰ ਵਿਚ ਵਿਦਵਾਨ ਗੁਰਸਿੱਖਾਂ, ਗਿਆਨੀਆਂ, ਵਿਚਾਰਕਾਂ, ਪ੍ਰਚਾਰਕਾਂ ਅਤੇ ਸੰਗਤ ਨਾਲ ਸਿੱਧਾ ਸੰਪਰਕ ਪੈਦਾ ਹੋ ਜਾਣ ਨਾਲ ਸਾਹਿਤ-ਸੰਭਾਲ ਅਤੇ ਸਾਹਿਤ-ਗਿਆਨ ਦੀ ਲਾਲਸਾ ਹੋਰ ਵੀ ਉਭਰੀ। ਪੰਜਾਬ, ਬਿਹਾਰ, ਬੰਗਾਲ, ਦੱਖਣ, ਆਸਾਮ, ਬਰਮਾ, ਕਾਬਲ ਆਦਿ ਦੀਆਂ ਫੇਰੀਆਂ ਨੇ ਕਈ ਪ੍ਰਕਾਰ ਦੇ ਲਿਖਤੀ ਅਤੇ ਮੌਖਿਕ ਸਾਹਿਤ-ਗਿਆਨ ਨਾਲ ਸਾਂਝ ਪੈਦਾ ਕਰਵਾਈ। ਭਿੰਨ-ਭਿੰਨ ਇਲਾਕਿਆਂ ਦੀਆਂ ਬੋਲੀਆਂ, ਪ੍ਰਗਟਾ-ਵਿਧੀਆਂ, ਵਿਚਾਰ-ਪੱਧਤੀਆਂ, ਸੰਸਕ੍ਰਿਤੀਆਂ ਅਤੇ ਸਭਿਆਚਾਰਾਂ ਨਾਲ ਵਾਹ ਪੈਣ ਕਾਰਨ ਹਾਲਾਤ ਨੇ ਇਸ ਗੱਲ ਦੀ ਜ਼ਰੂਰਤ ਪੈਦਾ ਕਰ ਦਿੱਤੀ ਕਿ ਇਨ੍ਹਾਂ ਸਭ ਚੀਜ਼ਾਂ ਦਾ ਪ੍ਰਮਾਣਿਕ ਗਿਆਨ ਪ੍ਰਾਪਤ ਕੀਤਾ ਜਾਵੇ; ਤਾਈਓਂ ਦੂਜੇ ਦੀ ਗੱਲ ਨੂੰ ਕੱਟਿਆ ਜਾਂ ਪੂਰਿਆ ਜਾ ਸਕਦਾ ਸੀ। ਸੋ, ਦੂਜਿਆਂ ਦੇ ਹਰ-ਇਕ ਪਹਿਲੂ ਨੂੰ ਜਾਣਨ ਦੀ ਜਗਿਆਸਾ ਨੇ ਅਕਾਲੀ ਜੀ ਅੰਦਰ, ਦੁਰਲੱਭ ਗਿਆਨ-ਸਾਮ੍ਹਗੀ ਨੂੰ ਇਕੱਤਰ ਕਰਨ ਦੀ, ਲਗਨ ਨੂੰ ਉਭਾਰਿਆ। ਆਪ ਨੇ ਦੁਰਲੱਭ ਕਿਸਮ ਦੀਆਂ ਕਈ ਪੁਰਾਤਨ ਹੱਥ-ਲਿਖਤਾਂ, ਚਿਤਰ, ਆਦਿ ਕਾਫੀ ਤਕੜੀ ਕੀਮਤ ਤਾਰ ਕੇ ਪ੍ਰਾਪਤ ਕੀਤੇ। ਇਹ ਅਮੁਲ ਸਾਹਿਤ-ਭੰਡਾਰ 'ਗੁਰੂ ਨਾਨਕ-ਆਸ਼੍ਰਮ' ਚਕਾਰ ਦੀ ਆਲੀਸ਼ਾਨ ਇਮਾਰਤ ਵਿਚ ਸੁਰੱਖਿਅਤ ਕੀਤਾ ਗਿਆ ਸੀ। ਇਸ ਭੰਡਾਰ ਵਿਚ ਨਿਮਨ ਲਿਖਿਤ ਰਚਨਾਵਾਂ ਸਨ :

**ਸਿੱਖ-ਸਾਹਿਤ :**

1. 52 ਬੀੜਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ, ਜੋ ਕਈ ਸ਼ਰਧਾਵਾਨਾਂ ਤੋਂ ਪ੍ਰਾਪਤ ਹੋਈਆਂ ਸਨ।
2. ਇਕ ਹੱਥ-ਲਿਖਤ ਅਤੇ ਸੁੰਦਰ ਵੇਲਦਾਰ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ, ਜਿਸ ਉੱਪਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਦਸਤਖਤ ਸਨ।

---

1. ਅਕਾਲੀ ਜੀ ਆਪ ਲਿਖਦੇ ਹਨ ਕਿ ਜਦ ਉਨ੍ਹਾਂ ਦੇ ਬਜ਼ੁਰਗ ਸਿੱਖ-ਧਰਮ ਵੱਲ ਪਰਤੇ ਤਾਂ ਉਨ੍ਹਾਂ ਨੇ ਪਹਿਲੀ ਸੇਵਾ ਇਹ ਲਈ ਕਿ ਸਿੱਖ-ਸੰਗਤ ਨੂੰ ਹੱਥੀਂ ਗੁਟਕੇ ਤੇ ਪੋਥੀਆਂ ਲਿਖ ਕੇ ਵੰਡਦੇ ਰਹੇ।

(ਕਾਗਜ਼-ਪੱਤਰ ਦੀਆਂ ਲਿਖਤਾਂ ਵਿਚੋਂ)

3. ਦਸਮ ਗ੍ਰੰਥ ਜੀ ਦੀਆਂ ਚਾਰ ਬੀੜਾਂ।
4. ਗੁਰਬਾਣੀ ਦੇ ਫਰੀਦਕੋਟੀ ਟੀਕੇ ਦੀਆਂ ਚਾਰੇ ਜਿਲਦਾਂ ਜੋ ਕਿ ਮਹਾਰਾਜਾ ਫਰੀਦ ਕੋਟ ਨੇ ਭੇਂਟ ਕੀਤੀਆਂ ਸਨ।
5. 'ਗੁਰਬਾਣੀ ਸਟੀਕ', ਵੱਲੋਂ ਸ੍. ਨਰੈਣ ਸਿੰਘ ਤੇ ਬਿਸ਼ਨ ਸਿੰਘ, ਦੀਆਂ ਅਠ ਸੈਂਚੀਆਂ।
6. ਗੁਰਸ਼ਬਦ ਰਤਨਾਕਰ—ਮਹਾਨ ਕੋਸ਼, ਕਰਤਾ ਭਾਈ ਕਾਨ੍ਹ ਸਿੰਘ ਜੀ ਨਾਭਾ। ਇਹ ਗ੍ਰੰਥ ਵੀ ਅਕਾਲੀ ਜੀ ਨੂੰ ਮਹਾਰਾਜਾ ਫਰੀਦਕੋਟ ਵੱਲੋਂ ਭੇਂਟ ਕੀਤਾ ਗਿਆ ਸੀ।
7. ਗੁਰੂ ਗਿਰਾਰਥ ਕੋਸ਼—ਪੰ. ਤਾਰਾ ਸਿੰਘ ਨਰੋਤਮ। ਇਹ ਗ੍ਰੰਥ ਮਹਾਰਾਜਾ ਪਟਿਆਲਾ ਵੱਲੋਂ ਭੇਂਟ ਕੀਤਾ ਗਿਆ ਸੀ।
8. ਗੁਰਬਾਣੀ ਕੋਸ਼—'ਵਜ਼ੀਰ ਹਿੰਦ ਪ੍ਰੈਸ' ਵੱਲੋਂ ਛਾਪਿਆ ਹੋਇਆ।
9. ਗੁਰੂ ਗ੍ਰੰਥ ਬਾਣੀ ਦੀਆਂ ਦੋ ਸੈਂਚੀਆਂ।
10. ਦਸਮ ਗ੍ਰੰਥ ਬਾਣੀ ਦੀਆਂ ਦੋ ਸੈਂਚੀਆਂ।
11. ਇਕ ਪੋਥੀ ਲਿਖਤੀ ਸਰਬਲੋਹ ਗ੍ਰੰਥ ਦੀ।
12. ਭਾਈ ਨੰਦ ਲਾਲ ਜੀ ਦੀ ਸੰਪੂਰਨ ਬਾਣੀ, ਅਰਥਾਂ ਸਮੇਤ।
13. ਸੰਪੂਰਨ ਰਚਨਾ ਭਾਈ ਗੁਰਦਾਸ ਜੀ।
14. ਸਿਧੀ ਪ੍ਰਭਾਕਰ।
15. ਗੁਰਮਤਿ ਪ੍ਰਭਾਕਰ।
16. ਗੁਰਮਤਿ ਸੁਧਾਕਰ।
17. ਸਾਖੀਆਂ ਹੱਥ ਲਿਖਤ ਅਤੇ ਛਪੀਆਂ ਹੋਈਆਂ।
18. ਸੂਰਜ ਪ੍ਰਕਾਸ਼ ਗ੍ਰੰਥ, ਮੁਕੰਮਲ ਜਿਲਦਾਂ (ਦੋ ਸੈਟ)।
19. ਗੁਰ ਬਿਲਾਸ ਪਾਤਸ਼ਾਹੀ ਛੇਵੀਂ।
20. ਗੁਰ ਬਿਲਾਸ ਪਾਤਸ਼ਾਹੀ ਦਸਵੀਂ।
21. ਪੰਥ ਪ੍ਰਕਾਸ਼—ਰਤਨ ਸਿੰਘ ਭੰਗੂ।
22. ਪੰਥ ਪ੍ਰਕਾਸ਼—ਗਿਆਨੀ ਗਿਆਨ ਸਿੰਘ।
23. ਤਵਾਰੀਖ ਗੁਰ ਖ਼ਾਲਸਾ।
24. ਬਾਬਾ ਮਿਹਰਵਾਨ ਜੀ ਦੀਆਂ ਸਾਖੀਆਂ—ਹਥ ਲਿਖਤ।
25. *ਸ੍ਰੀ ਗੁਰ ਸੋਭਾ*, ਲਿਖਤੀ (ਦੋ), ਬਾਅਦ ਵਿਚ ਇਹ ਨੂੰ ਆਪ ਨੇ ਪ੍ਰਕਾਸ਼ਤ ਵੀ ਕੀਤਾ ਸੀ।[1]
26. ਸ੍ਰੀ ਗੁਰੂ ਮਹਿਮਾ ਪ੍ਰਕਾਸ਼ (ਹਥ-ਲਿਖਤ)

**ਸੰਸਕ੍ਰਿਤ ਸਾਹਿਤ**

27. ਚਾਰ ਵੇਦਾਂ ਦੇ ਛਪੇ ਹੋਏ ਸਟੀਕ (ਹਿੰਦੀ ਟੀਕਾ)।
28. ਸ਼ਾਸਤ੍ਰਾਂ, ਸਿਮ੍ਰਤੀਆਂ, ਪੁਰਾਣਾਂ ਆਦਿ ਸਨਾਤਨੀ ਗ੍ਰੰਥਾਂ ਸਬੰਧੀ ਛਪੇ ਹੋਏ ਅਤੇ ਲਿਖਤੀ ਵਿਆਖਿਆ ਗ੍ਰੰਥ।

---

1. ਇਹ ਗ੍ਰੰਥ 1967 ਈ. ਵਿਚ ਪੰਜਾਬੀ ਯੂਨੀਵਰਸਿਟੀ ਨੇ ਡਾ. ਗੰਡਾ ਸਿੰਘ ਦੀ ਸੰਪਾਦਨਾ ਹੇਠ ਮੁੜ ਪ੍ਰਕਾਸ਼ਿਤ ਕੀਤਾ।

29. ਕਲਹਨ ਦਾ ਗ੍ਰੰਥ 'ਰਾਜਤ੍ਰੰਗਨੀ' ਆਦਿ।[1]

**ਹਿੰਦੀ ਸਾਹਿਤ**

30. ਵੇਦਾਂ ਦਾ ਹਿੰਦੀ ਟੀਕਾ।
31. ਹਿੰਦੂ ਕਾਨੂੰਨ ਆਦਿ।

**ਫ਼ਾਰਸੀ-ਉਰਦੂ ਸਾਹਿਤ**

32. ਇਸਲਾਮ ਦੇ ਕਈ ਛਪੇ ਅਤੇ ਹੱਥ-ਲਿਖਤ ਗ੍ਰੰਥ (ਅਰਥਾਂ ਸਮੇਤ) : ਕੁਰਾਨ, ਹਦੀਸ ਅਤੇ ਇਸਲਾਮੀ ਇਤਿਹਾਸ ਦੇ ਪ੍ਰਮਾਣਿਕ ਗ੍ਰੰਥ।[2]
33. ਤਵਾਰੀਖ ਮੁਸਲਮਾਨ, (ਫ਼ਾਰਸੀ); ਤਵਾਰੀਖ ਕਸ਼ਮੀਰ (ਫ਼ਾਰਸੀ) ਆਦਿ।

**ਫੁਟਕਲ**

34. ਟ੍ਰੰਪ ਦਾ (ਗੁਰੂ ਗ੍ਰੰਥ ਦਾ) ਅੰਗ੍ਰੇਜ਼ੀ ਅਨੁਵਾਦ।
35. ਬੰਗਾਲੀ ਕੋਸ਼।
36. ਮਰਾਠੀ ਕੋਸ਼।
37. ਬਾਈਬਲ ਆਦਿ।
38. ਉਹ ਦੁਰਲੱਭ ਖਰੜੇ ਜਿਨ੍ਹਾਂ ਵਿਚੋਂ ਕੁਝ ਉਨ੍ਹਾਂ ਪ੍ਰਕਾਸ਼ਿਤ ਕਰਵਾਏ ਸਨ। ਇਸ ਤੋਂ ਇਲਾਵਾ ਆਯੁਰਵੇਦ ਤੇ ਸੰਗੀਤ ਦੀਆਂ ਵੀ ਕੁਝ ਰਚਨਾਵਾਂ ਸਨ।

ਆਪ ਪਾਸ ਸਿਰਫ਼ ਉਪਰੋਕਤ ਸਾਹਿਤ-ਭੰਡਾਰ ਹੀ ਨਹੀਂ ਸੀ ਸਗੋਂ ਇਸ ਤੋਂ ਵੀ ਕਿਧਰੇ ਵੱਡਮੁਲੀਆਂ ਅਤੇ ਵਿਵਿਧ ਪ੍ਰਕਾਰ ਦੀਆਂ ਪੁਸਤਕਾਂ ਆਪ ਦੀ ਪਹੁੰਚ ਦੇ ਦਾਇਰੇ ਅੰਦਰ ਸਨ। ਇਸ ਗੱਲ ਦੀ ਪੁਸ਼ਟੀ ਆਪ ਦੀ ਲਿਖੀ ਇਕ ਪ੍ਰਸਿੱਧ ਪੁਸਤਕ 'ਇਸਤ੍ਰੀ ਸੰਕਟ ਮੋਚਨ' ਵਿਚੋਂ ਮਿਲਦੀ ਹੈ। 'ਵਿਧਵਾਪੁਣੇ' ਦੇ ਦਰਿਦਰ ਨੂੰ ਨਿਰਮੂਲ ਸਾਬਤ ਕਰਨ ਲਈ ਆਪ ਕਈ ਪ੍ਰਕਾਰ ਦੇ ਪੂਰਬੀ ਅਤੇ ਪੱਛਮੀ ਗ੍ਰੰਥਾਂ ਵਿਚੋਂ ਟੂਕਾਂ ਤੇ ਉਦਾਹਰਣਾਂ ਪੇਸ਼ ਕਰਦੇ ਹਨ। ਇਨ੍ਹਾਂ ਟੂਕਾਂ-ਹਵਾਲਿਆਂ ਦੇ ਵੇਰਵੇ ਤੋਂ ਆਪ ਦੀ ਬੌਧਿਕ ਪਕੜ ਦਾ ਅੰਦਾਜ਼ਾ ਲੱਗ ਸਕਦਾ ਹੈ। ਅਸੀਂ ਇਨ੍ਹਾਂ ਹਵਾਲਿਆਂ ਦਾ ਸੰਖੇਪ ਵੇਰਵਾ ਦਿੰਦੇ ਹਾਂ ਜਿਸ ਤੋਂ ਅਕਾਲੀ ਜੀ ਦੀ ਬੌਧਿਕ ਪਕੜ ਦਾ ਪਤਾ ਲੱਗ ਸਕਦਾ ਹੈ।

1. (ੳ) ਰਿਗ, ਮੰਤ੍ਰ 41, ਮੰਡਲ 10, ਸੂਕਤ 85.
   (ਅ) ਰਿਗ, ਮੰਤ੍ਰ 8, ਮੰਡਲ 10, ਸੂਕਤ 18.
2. ਯਜੁਰਵੇਦ, ਤੈਤ੍ਰੀ ਆਰਨਕਾ, ਸਾਇਣਭਾਸ਼, 6-1-13.
3. (ੳ) ਅਥਰਵ : ਮੰਤ੍ਰ 27-28, ਕਾਂਡ 9, ਅਧਿਆਇ 3, ਸੂਕਤ 5.
   (ਅ) ਅਥਰਵ, ਮੰਤ੍ਰ 2, ਸੂਕਤ 3, ਕਾਂਡ 18.

ਸਿਮ੍ਰਤੀਆਂ—ਦੱਖ ਸਿਮ੍ਰਤੀ, ਮਨੂ ਸਿਮ੍ਰਤੀ, ਨੀਲ ਕੰਠ ਸਿਮ੍ਰਤੀ, ਬ੍ਰਹਤ ਪ੍ਰਸਾਰ ਸਿਮ੍ਰਤੀ, ਬਿਆਸ ਸਿਮ੍ਰਤੀ, ਨਾਰਦ ਸਿਮ੍ਰਤੀ, ਬੋਧਾਇ ਸਿਮ੍ਰਤੀ, ਯਾਗਵਲਕ ਸਿਮ੍ਰਤੀ, ਵਸ਼ਿਸ਼ਟ ਸਿਮ੍ਰਤੀ, ਉਧਰ ਸੰਤਾਪ ਸਿਮ੍ਰਤੀ, ਵਿਸ਼੍ਵਾਮਿਤ੍ਰ ਸਿਮ੍ਰਤੀ, ਅਗਸਤ ਸਿਮ੍ਰਤੀ, ਵੈਸ਼ੰਪਾਇਨ ਸਿਮ੍ਰਤੀ, ਵਿਆਪਰਪਾਤ ਸਿਮ੍ਰਤੀ, ਜਾਵਾਲ ਸਿਮ੍ਰਤੀ।

---

1. ਇਸ ਰਚਨਾ ਨੂੰ ਪੰਜਾਬੀ ਵਿਚ ਅਨੁਵਾਦ ਕੀਤਾ ਗਿਆ ਹੈ, ਅਕਾਲੀ ਜੀ ਵਲੋਂ।
2. ਕੁਰਾਨ ਸ਼ਰੀਫ਼ ਦਾ ਹੱਥ-ਲਿਖਿਤ ਪੰਜਾਬੀ ਅਨੁਵਾਦ, ਅਕਾਲੀ ਜੀ ਦਾ, ਅਣ-ਛਪਿਆ ਪਿਆ ਹੈ।

ਪੁਰਾਣ—ਬ੍ਰਹਮ ਪੁਰਾਣ, ਅਗਨੀ ਪੁਰਾਣ, ਪਦਮ ਪੁਰਾਣ ਮਹਾਂਨਿਰਬਾਣ ਤੰਤਰ, ਰਾਮਾਇਣ, ਮਹਾਂਭਾਰਤ ਆਦਿ ਗ੍ਰੰਥਾਂ ਦੇ ਹਵਾਲੇ ਸੰਸਕ੍ਰਿਤ ਅਤੇ ਪੰਜਾਬੀ ਟੀਕੇ ਸਮੇਤ ਦਿੱਤੇ ਹਨ।

ਕੁਰਾਨ ਵਿਚੋਂ— 1. ਪਾਰਹ 2, ਸੂਰਹ ਬਕਰ, ਰਕੂਅ 27, ਮੰਜ਼ਲ।
2. ਪਾਰਹ 2, ਸੂਰਹ ਬਕਰ, ਰਕੂਅ 28, ਮੰਜ਼ਲ।
3. ਪਾਰਹ 2, ਸੂਰਹ ਬਕਰ, ਰਕੂਅ 30, ਮੰਜ਼ਲ।

ਅੰਜੀਲ—(Deut. 25 : 3); (Romas : 7.3)
1. Corinthians 7 chapt.

**ਆਧੁਨਿਕ ਰੁਚੀਆਂ ਨਾਲ ਸੰਪਰਕ :**

ਨਾ ਸਿਰਫ ਸਨਾਤਨਤਾ-ਬੋਧਿਕ ਜਗਤ ਸਗੋਂ ਆਧੁਨਿਕਤਾ-ਬੋਧਿਕ ਜਗਤ ਤੀਕ ਵੀ ਅਕਾਲੀ ਜੀ ਦੀ ਪੂਰੀ ਪਹੁੰਚ ਸੀ। ਸਾਧਾਰਨ ਵਿਅਕਤੀ ਆਪ ਦੇ ਸਾਦ-ਮੁਰਾਦੇ ਜੀਵਨ ਤੋਂ ਇਹ ਭੁਲੇਖਾ ਆਮ ਤੌਰ ਉੱਪਰ ਖਾ ਜਾਂਦੇ ਸਨ ਕਿ ਇਹ ਅਣਪੜ੍ਹ ਜਿਹਾ ਅਤੇ ਸਿੱਧਾ-ਪਧਰਾ ਜਿਹਾ ਵਿਅਕਤੀ ਭਲਾ ਨਵੇਂਜ਼ਮਾਨੇ ਦੀ ਵਿਦਿਆ ਬਾਰੇ ਕੀ ਜਾਣ ਸਕਦਾ ਹੈ? ਪਰ ਅਕਾਲੀ ਜੀ ਦੇ ਅੰਦਰ ਛੁਪੀ ਹੋਈ ਸ਼ਖ਼ਸੀਅਤ ਦੇ ਬੇਅੰਤ ਪਹਿਲੂ ਸਨ ਅਤੇ ਅਸੀਂ ਉਨ੍ਹਾਂ ਦੇ ਅੰਦਰ ਪਨਪ ਰਹੇ ਅਤੇ ਸ਼ਾਂਤ ਰੂਪ ਵਿਚ ਵਿਗਸ ਰਹੇ ਸਾਹਿਤਕ ਅਤੇ ਬੌਧਿਕ ਵਿਅਕਤੀ ਦਾ ਹੀ ਉਲੇਖ ਕਰਦੇ ਹਾਂ।

ਅਸੀਂ ਆਪ ਦੀ ਉਸੇ ਹੀ ਪੁਸਤਕ 'ਇਸਤ੍ਰੀ ਸੰਕਟ ਮੋਚਨ' ਨੂੰ ਵਾਚਦੇ ਹਾਂ। ਇਸ ਪੁਸਤਕ ਤੋਂ ਅੰਦਾਜ਼ਾ ਲਗਦਾ ਹੈ ਕਿ ਅਕਾਲੀ ਜੀ ਆਪਣੇ ਸਮੇਂ ਦੇ ਆਧੁਨਿਕਤਮ ਸਮਾਜਕ ਮਸਲਿਆਂ ਅਤੇ ਭਾਈਚਾਰਕ ਜਟਿਲਤਾਵਾਂ ਤੋਂ ਉਂਨੇ ਹੀ ਸੂਚਿਤ ਸਨ ਜਿੰਨਾ ਕਿ ਉਸ ਸਮੇਂ ਦਾ ਜਾਗ੍ਰਿਤ ਤੋਂ ਜਾਗ੍ਰਿਤ ਵਿਅਕਤੀ। ਕਈ ਥਾਈਂ ਤਾਂ ਆਪ ਉਸ ਸਮੇਂ ਦੇ ਸਭ ਤੋਂ ਵੱਧ ਜਾਗ੍ਰਿਤ ਵਿਅਕਤੀ ਤੋਂ ਵੀ ਕਈ ਮੰਜ਼ਲਾਂ ਅੱਗੇ ਦੀ ਅਤੇ ਜੁਰਅਤਮੰਦ ਗੱਲ ਛੁਹ ਦਿੰਦੇ ਹਨ। ਇਨ੍ਹਾਂ ਗੱਲਾਂ ਦੀ ਵਿਚਾਰ ਅੱਗੇ ਕਰਾਂਗੇ। ਫਿਲਹਾਲ ਅਸੀਂ ਇਹ ਦੱਸਣਾ ਚਾਹੁੰਦੇ ਹਾਂ ਕਿ ਅਕਾਲੀ ਜੀ ਦੀ ਪਹੁੰਚ ਦੇ ਅੰਦਰ ਨਾ ਸਿਰਫ ਪੁਰਾਤਨ ਸਗੋਂ ਆਧੁਨਿਕਤਮ ਵਿਦਿਆ ਭੰਡਾਰ ਵੀ ਸੀ।

(1) ਆਪ ਨੇ ਇਸ ਪੁਸਤਕ ਵਿਚ 1881, 1891, 1901, 1911, ਈਸਵੀ ਦੀ ਮਰਦਮ ਸ਼ੁਮਾਰੀ ਦੇ ਅੰਕੜੇ ਦਿੱਤੇ ਹਨ ਤਾਂ ਕਿ ਸਿੱਧ ਹੋ ਸਕੇ ਕਿ ਭਾਰਤ ਵਿਚ ਕਿੰਨੇ ਲਖ ਵਿਧਵਾ ਇਸਤ੍ਰੀਆਂ ਹਨ।

(2) ਉਸ ਸਮੇਂ ਦੇ ਪੂਰਵੀ ਅਤੇ ਪਛਮੀ ਅਖ਼ਬਾਰਾਂ ਵਿਚ ਪ੍ਰਕਾਸ਼ਿਤ ਉਨ੍ਹਾਂ ਖ਼ਬਰਾਂ ਦੇ ਹਵਾਲੇ ਦਿੰਦੇ ਹਨ ਜਿਨ੍ਹਾਂ ਤੋਂ ਇਸਤਰੀ ਦੀ ਦੁਰਦਸ਼ਾ ਦਾ ਪਤਾ ਲਗਦਾ ਹੈ।

(3) ਆਪਣੇ ਸਮੇਂ ਦੇ ਪ੍ਰਸਿੱਧ ਵਿਦਵਾਨਾਂ ਦੇ ਆਧੁਨਿਕ ਗ੍ਰੰਥਾਂ ਦੇ ਹਵਾਲੇ ਦਿੰਦੇ ਹਨ। ਆਪ ਆਪਣੇ ਸਮੇਂ ਦੇ ਨਵੀਨਤਮ ਸਾਹਿਤਕ ਪਰਿਵਰਤਨਾ ਤੋਂ ਸੁਚੇਤ ਰਹਿੰਦੇ ਸਨ। ਇਹੋ ਹੀ ਕਾਰਨ ਹੈ ਕਿ ਆਪ ਦੀ ਲਾਇਬ੍ਰੇਰੀ ਵਿਚ ਨਿਮਨਲਿਖਤ ਪਰਚੇ ਬਿਨਾ ਨਾਗਾ ਆਇਆ ਕਰਦੇ ਸਨ :

| | | |
|---|---|---|
| 1. | ਖ਼ਾਲਸਾ ਸਮਾਚਾਰ | ਅੰਮ੍ਰਿਤਸਰ |
| 2. | ਖ਼ਾਲਸਾ ਐਡਵੋਕੇਟ | ਅੰਮ੍ਰਿਤਸਰ |
| 3. | ਸਿੱਖ ਸੇਵਕ ਸੰਡੇ | ਅੰਮ੍ਰਿਤਸਰ |

4. ਮੌਜੀ ਅੰਮ੍ਰਿਤਸਰ
5. ਰਾਮਗੜ੍ਹੀਆ ਪਤ੍ਰਿਕਾ ਅੰਮ੍ਰਿਤਸਰ
6. ਰਸਾਲਾ ਅੰਮ੍ਰਿਤ ਤਰਨਤਾਰਨ
7. ਪੰਜਾਬ ਦਰਪਨ ਲਾਹੌਰ
8. ਮੈਗਜ਼ੀਨ ਪੰਜਾ ਸਾਹਿਬ ਪੰਜਾ ਸਾਹਿਬ
9. ਫੁਲਵਾੜੀ ਲਾਹੌਰ
10. ਬ੍ਰਾਹਮਣ ਸਿੱਖ ਸਮਾਚਾਰ ਰਾਵਲਪਿੰਡੀ

ਅਕਾਲੀ ਜੀ ਆਪ ਵੀ ਇਕ ਪਰਚਾ 'ਕਸ਼ਮੀਰ ਸਿਖ ਸਮਾਚਾਰ' ਪ੍ਰਕਾਸ਼ਤ ਕਰਦੇ ਸਨ।

ਆਪ ਅੰਦਰ ਸਾਹਿਤ ਨੂੰ ਸਾਂਭਣ ਦੀ ਇੰਨੀ ਲਗਨ ਸੀ ਕਿ ਕਈ ਅਮੁਲ ਵਸਤਾਂ ਆਪਣੇ ਪਲਿਓਂ ਮੁੱਲ ਤਾਰ ਕੇ ਦੂਜਿਆਂ ਤੋਂ ਪ੍ਰਾਪਤ ਕੀਤੀਆਂ। ਇਉਂ ਆਪ ਨੇ ਸੈਂਕੜੇ ਰੁਪੈ ਦੀਆਂ ਲਿਖਤੀ ਪੁਸਤਕਾਂ ਪ੍ਰਾਪਤ ਕੀਤੀਆਂ ਸਨ। ਤਵਾਰੀਖ ਮੁਸਲਮਾਨ (ਫ਼ਾਰਸੀ) ਦੇ ਖਰੜੇ ਲਈ ਆਪ ਨੂੰ ਪਸ਼ੌਰ ਦੇ ਇਕ ਖ਼ਾਨ ਕੋਲ ਕਈ ਫੇਰੇ ਮਾਰਨੇ ਪਏ ਅਤੇ ਆਖਰ ਇਹ ਖਰੜਾ 1917-18 ਦੇ ਸਮੇਂ 125/- ਰੁਪੈ ਦੇ ਕੇ ਪ੍ਰਾਪਤ ਕੀਤਾ।

ਸਿਰਫ਼ ਪੁਸਤਕਾਂ ਹੀ ਨਹੀਂ ਸਗੋਂ ਦੂਜੀਆਂ ਅਮੁਲ ਵਸਤਾਂ ਦੇ ਸਾਂਭਣ ਦਾ ਵੀ ਖਿਆਲ ਰਖਦੇ ਸਨ। ਭਾਰਤ ਵਰਸ਼ ਦੇ ਚੱਪੇ-ਚੱਪੇ ਉੱਪਰ ਫੈਲੇ ਹੋਏ ਸਿੱਖ ਗੁਰਧਾਮਾਂ ਦੀ ਸਾਂਭ-ਸੰਭਾਲ ਬਾਰੇ ਗਿਆਨ ਪ੍ਰਾਪਤ ਕਰਨ ਲਈ ਆਪ ਥਾਓਂ-ਥਾਈਂ ਗਏ। ਇਸ ਦੌਰਾਨ ਆਪ ਨੂੰ ਜੋ ਅਮੁਲ ਵਸਤੂ ਮਿਲਦੀ ਉਸ ਨੂੰ ਸੰਭਾਲ ਲੈਂਦੇ ਸਨ। ਸਫ਼ਰ ਦੌਰਾਨ ਆਪ ਨੂੰ ਦਸਮੇਸ਼ ਜੀ ਦਾ ਇਕ ਚਿਤ੍ਰ ਮਿਲਿਆ ਜੋ 1923 ਈ. ਵਿਚ *ਤੁਕ ਤਤਕਰੇ* ਵਿਚ ਅਤੇ 1925 ਈ. ਵਿਚ *ਸ੍ਰੀ ਗੁਰ ਸੋਭਾ* ਵਿਚ ਛਪਵਾ ਦਿਤਾ ਸੀ[1]।

**ਮੌਲਿਕ ਰਚਨਾਵਾਂ :**

ਅਕਾਲੀ ਜੀ ਨਾ ਸਿਰਫ ਪਰੰਪਰਾਗਤ ਅਤੇ ਵਰਤਮਾਨ ਸਾਹਿਤ ਦੇ ਰਸੀਏ ਸਨ ਸਗੋਂ ਖ਼ੁਦ ਵੀ ਇਕ ਚੰਗੇ ਸਾਹਿਤ-ਰਚੈਤਾ ਸਨ। ਵੀਹਵੀਂ ਸਦੀ ਦਾ ਪਹਿਲਾ ਅੱਧ ਪੰਜਾਬੀ ਦੇ ਆਧੁਨਿਕ ਸਾਹਿਤ ਦਾ ਕ੍ਰਾਂਤੀਕਾਰੀ ਸਮਾਂ ਸੀ। ਇਸੇ ਸਮੇਂ ਪੰਜਾਬੀ ਸਾਹਿਤ ਨੇ ਸਰੂਪ ਅਤੇ ਸ਼ੈਲੀ ਵਜੋਂ ਕਈ ਨਵੀਆਂ ਸੇਧਾਂ ਉਲੀਕੀਆਂ। ਅਕਾਲੀ ਜੀ ਦੀ ਸਾਹਿਤਕ ਬਿਰਤੀ ਇਸ ਵਿਆਪਕ ਲੌਕਿਕ ਪ੍ਰਭਾਵ ਤੋਂ ਅਭਿੱਜ ਨਾ ਰਹਿ ਸਕੀ। ਭਾਵੇਂ ਆਪ ਦੀ ਬਹੁਤੀ ਰਚਨਾ ਧਾਰਮਿਕ ਮਸਲਿਆਂ ਅਤੇ ਉਨ੍ਹਾਂ ਦੇ ਸਮਾਧਾਨ ਨਾਲ ਅਧਿਕਤਰ ਜੁੜੀ ਰਹੀ ਪਰ ਆਪ ਦੀ ਸਿਰਜਣਾਤਮਕ ਪ੍ਰਤਿਭਾ ਇਕੋ ਹੀ ਕਿਸਮ ਦੀ ਸੋਚ-ਲਹਿਰ ਨਾਲ ਵਹਿ ਤੁਰਨ ਦੀ ਇੱਛਕ ਨਹੀਂ ਸੀ। ਆਪ ਦੀ ਬਹੁਤੀ ਰਚਨਾ ਸਿੱਖ-ਜਗਤ ਦੇ ਧਾਰਮਕ ਅਤੇ ਭਾਈਚਾਰਕ ਮਸਲਿਆਂ ਦੁਆਲੇ ਕੇਂਦ੍ਰਿਤ ਰਹੀ ਪਰ ਕਈ ਵਾਰੀ ਆਪ ਦੀ ਪਕੜ ਇਸ ਕੇਂਦ੍ਰੀ ਕਾਰਜ-ਖੇਤਰ ਤੋਂ ਬਾਹਰ ਦੇ ਮਹੱਤਵਪੂਰਨ ਮਸਲਿਆਂ ਨੂੰ ਵੀ ਛਹੁ ਲੈਂਦੀ ਹੈ। ਆਪ ਦੀ ਬਹੁ-ਪੱਖੀ ਸਾਹਿਤਕ ਪ੍ਰਤਿਭਾ ਦਾ ਅੰਦਾਜ਼ਾ ਆਪ ਦੀਆਂ ਲਿਖਤਾਂ ਨੂੰ ਵਾਚਣ ਤੋਂ ਉਪਰੰਤ ਲਗਦਾ ਹੈ। ਆਪ ਦੀਆਂ ਰਚਨਾਵਾਂ ਨਿਮਨ-ਲਿਖਤ ਹਨ ਜਿਨ੍ਹਾਂ ਦਾ ਪ੍ਰਯੋਜਨ ਅਤੇ ਮਹੱਤਵ ਭਿੰਨ-ਭਿੰਨ ਕਿਸਮ ਦਾ ਹੈ :

---

1. ਵੇਖੋ ਪੰਨਾ 63 ਉਪਰ, *'ਸ੍ਰੀ ਗੁਰੂ ਸ਼ਬਦ ਰਤਨ ਪ੍ਰਕਾਸ਼'*

1. ਸ੍ਰੀ ਗੁਰੂ ਸਬਦ ਰਤਨ ਪ੍ਰਕਾਸ਼ (INDEX)
2. ਤਤਕਰਾ ਵਾਰਾਂ ਤੇ ਕਬਿਤ-ਸਵੱਈਏ ਭਾਈ ਗੁਰਦਾਸ
3. ਇਸਤ੍ਰੀ ਸੰਕਟ ਮੋਚਨ
4. ਹਜ਼ੂਰੀ ਸਾਖੀ
5. ਸੁਖ ਸਾਗਰ
6. ਸ੍ਰੀ ਗੁਰ ਸੋਭਾ
7. ਬੁਧਿ ਬਾਰਧ ਹਿਤਉਪਦੇਸ਼ ਰਤਨਾਕਰ
8. ਗੁਟਕਾ ਪ੍ਰਮਾਣੀਕ ਨਿਤਨੇਮ
9. ਲੇਖ ਤੇ ਨਿਬੰਧ (ਫੁਟਕਲ)
10. ਪੱਤਰਕਾਰੀ ਅਤੇ ਸੰਪਾਦਨ

## ਰਚਨਾਵਾਂ ਦਾ ਅਧਿਐਨ

### I. ਪੁਸਤਕਾਂ

### (1) ਸ੍ਰੀ ਗੁਰੂ ਸਬਦ ਰਤਨ ਪ੍ਰਕਾਸ਼ (ਪੁਸਤਕ)[1]

**ਪ੍ਰਕਾਸ਼ਨ** : ਇਸ ਰਚਨਾ ਦਾ ਆਰੰਭ ਇਕ ਦੁਰਲਭ ਚਿਤ੍ਰ ਤੋਂ ਹੁੰਦਾ ਹੈ, ਜਿਸ ਬਾਰੇ ਅਕਾਲੀ ਜੀ ਇਉਂ ਲਿਖਦੇ ਹਨ :

> "ਖ਼ਾਲਸਾ ਜੀ! ਏਹ ਬਚਿਤ੍ਰ ਚਿਤ੍ਰ ਬਿ: ਸੰ: ੧੭੫੫ ਵਿਖੇ ਹਾਜ਼ਰ ਦਰਸ਼ਕਾਂ ਨੇ ਹਜ਼ੂਰੀ ਵਿਚੋਂ ਚਿਤ੍ਰ ਕੇ ਹਥ ਸੁਫਲੇ ਕੀਤੇ, ਜੋ ੧੭੮੦ ਨੂੰ ਦਿੱਲੀ ਵਿਚੋਂ ਗੁਰੂ ਕੇ ਮੈਹਲਾਂ ਤੋਂ ਬਾਘਾ ਹਠੀ ਸਿੰਘ ਜੀ ਨੂੰ ਪ੍ਰਾਪਤ ਹੋਯਾ, ਜਿਸ ਦੇ ਅਪਨੇ ਅੰਤਮ ਸਮੇਂ ਸ੍ਵਾਸਾਂ (੧੮੩੯ ਫਗਨ ਵਦੀ ੯-੧੦) ਤੋਂ ਦੀਦਾਰੇ ਲੀਤੇ। ਪ੍ਰੰਤੂ ਉਨ੍ਹਾਂ ਦੇ ਗੁ: ਦੁ: ਵਿਚੋਂ ੧੯੩੯ ਵਿਚ ਬਾਬਾ ਰਾਮ ਸਿੰਘ ਜੀ ਦੀ ਹਲ-ਚਲੀ ਦੇ ਸਮੇਂ ਵਿਚ ਹਰਨ ਹੋਏ-ਹੋਏ ਇਕ ਸਜਨ (ਜੋ ਉਦਾਸੀ ਹੋ ਕੇ ਵਿਚਰਦੇ ਰਹੇ) ਨੇ ਪ੍ਰਾਪਤ ਕੀਤਾ। ਜਿਨ੍ਹਾਂ ਤੋਂ ਬੜੇ ਜਤਨ ਨਾਲ ਇਸ ਕੀਟ ਨੇ ੧੯੬੯ ਵਿਚ ਪ੍ਰਾਪਤ ਕਰਕੇ ੧੯੮੦ ਵਿਚ ਆਪ ਦੇ ਦ੍ਰਿਗ ਰੰਜਨ ਲਈ ਠਾਕਰ ਸਮੀਂਕ ਐਂਡ ਕੋ ਕਲਕਤਾ ਤੋਂ ਬਲੋਕ ਤਿਆਰ ਕਰਵਾ ਕੇ ਛਪਵਾਯਾ।
>
> ਪ੍ਰਾਰਥਿਕ ਕੀਟ—ਅਕਾਲੀ ਕੌਰ ਸਿੰਘ ਨਿਹੰਗ"।

ਅਕਾਲੀ ਜੀ ਦੀ ਇਸ ਰਚਨਾ ਦਾ ਪਹਿਲਾ ਸੰਸਕਰਣ ਬਿਕਰਮੀ ਸੰਮਤ 1980 ਭਾਵ ਈਸਵੀ ਸੰਨ 1923 ਨੂੰ ਪ੍ਰਕਾਸ਼ਿਤ ਹੋਇਆ ਸੀ। ਇਸ ਦਾ ਪ੍ਰਕਾਸ਼ਨ-ਸਥਾਨ ਕੋਰੋਨੇਸ਼ਨ ਪ੍ਰੈਸ ਪਿਸ਼ਾਵਰ ਸੀ।

**ਪੁਸਤਕ ਬਾਰੇ** : ਇਹ 'ਤਤਕਰਾ' ਪੁਸਤਕ ਪੰਜਾਬੀ ਸਾਹਿਤ ਦੀਆਂ ਹਵਾਲਾ ਪੁਸਤਕਾਂ ਵਿਚ ਇਕ ਨਵਾਂ ਮੀਲ-ਪੱਥਰ ਹੈ। ਇਸ ਰਚਨਾ ਤੋਂ ਪਹਿਲਾਂ ਕੋਸ਼, ਟੀਕੇ, ਆਦਿ ਸਾਡੇ ਪਾਸ ਸਨ ਪਰ 'ਤੁਕ-ਤਤਕਰੇ' ਦੀ ਸ਼ੈਲੀ ਅਜੇ ਸਾਡੇ ਸਾਹਿਤ ਵਿਚ ਪ੍ਰਚਲਿਤ ਨਹੀਂ ਸੀ ਹੋਈ। ਗੁਰੂ ਗ੍ਰੰਥ ਸਾਹਿਬ ਦੇ ਮੁੱਢ ਵਿਚ ਅੰਕਿਤ ਤਤਕਰੇ ਦੁਆਰਾ ਹਰ ਸੰਪੂਰਨ ਸ਼ਬਦ ਦੀ ਪਹਿਲੀ ਤੁਕ ਦਾ ਹਵਾਲਾ ਮਿਲ ਪੈਂਦਾ ਹੈ ਪਰ ਹਰ ਤੁਕ ਦਾ ਤਤਕਰਾ (Index) ਤਿਆਰ ਕਰਨ ਦੀ ਬਿਰਤੀ ਵਿਸ਼ੇਸ਼ ਕਰਕੇ ਪੱਛਮੀ

1. ਇਸ ਪੁਸਤਕ ਦਾ ਦੂਜਾ ਸੰਸਕਰਣ ਭਾਸ਼ਾ ਵਿਭਾਗ ਪਟਿਆਲਾ ਨੇ 1963 ਈ. ਵਿਚ ਪ੍ਰਕਾਸ਼ਿਤ ਕੀਤਾ। ਪਹਿਲੇ ਸੰਸਕਰਣ ਦੀ ਪੋਥੀ ਪੰਜਾਬੀ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ ਸੁਰੱਖਿਅਤ ਹੈ। ਭਾਸ਼ਾ ਵਿਭਾਗ ਨੇ 1970, 1986 ਦੇ ਸੰਸਕਰਣ ਵੀ ਛਾਪੇ ਹਨ ਪਰ ਅਣਗਹਿਲੀ ਕਾਰਨ ਕੁਝ ਹਿੱਸੇ ਘਟਾ ਦਿੱਤੇ ਗਏ ਹਨ।

ਪ੍ਰਭਾਵ ਤੋਂ ਪ੍ਰਾਪਤ ਹੋਈ। ਅਕਾਲੀ ਜੀ ਪੂਰਵੀ ਅਤੇ ਪਛਮੀ ਹਵਾਲਾ-ਪੁਸਤਕਾਂ ਤੋਂ ਗਿਆਤ ਸਨ ਜਿਸ ਦਾ ਜ਼ਿਕਰ ਉਹ ਤਤਕਰੇ ਦੇ ਮੁੱਢ ਵਿਚ ਵੀ ਕਰਦੇ ਹਨ। ਇਸ ਪੁਸਤਕ ਦਾ ਮੁਖ-ਬੰਧ ਲਿਖਣ ਵਾਲੇ ਭਾਈ ਕਾਨ੍ਹ ਸਿੰਘ ਜੀ ਵੀ ਅਕਾਲੀ ਜੀ ਦੀ ਇਸ ਅਨੂਠੀ ਘਾਲ ਨੂੰ ਸਲਾਹੁੰਦੇ ਹਨ।

ਇਸ ਪੁਸਤਕ ਦਾ ਨਾਮ 'ਸ੍ਰੀ ਗੁਰੂ ਸਬਦ ਰਤਨ ਪ੍ਰਕਾਸ਼' ਉਵੇਂ ਹੀ ਗੂਹਜ-ਪੂਰਨ ਹੈ ਜਿਸ ਪ੍ਰਕਾਰ ਇਸ ਰਚਨਾ ਦੀ ਹਰ ਇਕ ਤੁਕ। ਗੁਰੂ-ਗ੍ਰੰਥ ਬਾਣੀ 'ਸ਼ਬਦ' ਦੇ ਰਤਨਾਂ ਦਾ ਰਹੱਸਾਤਮਕ ਭੰਡਾਰ ਹੈ ਅਤੇ ਇਸ ਗ੍ਰੰਥ ਰਾਹੀਂ ਉਨ੍ਹਾਂ ਰਤਨਾਂ ਤੀਕ ਪਹੁੰਚਣ ਦੇ ਮਾਰਗ ਨੂੰ ਪਾਂਧੀਆਂ ਲਈ ਹੋਰ ਜ਼ਿਆਦਾ ਰੁਸ਼ਨਾਇਆ ਗਿਆ ਹੈ। ਲਗਦਾ ਹੈ ਕਿ ਪੁਸਤਕ ਦਾ ਨਾਮ ਭਾਈ ਕਾਨ੍ਹ ਸਿੰਘ ਜੀ 'ਨਾਭਾ' ਨੂੰ ਵੀ ਭਾਇਆ ਸੀ। ਭਾਈ ਕਾਨ੍ਹ ਸਿੰਘ ਜੀ ਨੇ 1930 ਈ. ਵਿਚ ਪ੍ਰਕਾਸ਼ਿਤ ਕੀਤੇ ਆਪਣੇ ਗ੍ਰੰਥ ਦਾ ਨਾਮ 'ਗੁਰਸ਼ਬਦ ਰਤਨਾਕਰ-ਮਹਾਨਕੋਸ਼' ਰਖਿਆ ਸੀ; ਇਸ ਨੂੰ ਐਨਸਾਈਕਲੋਪੀਡੀਆ ਵੀ ਕਿਹਾ ਅਤੇ ਤਤਕਰੇ ਨੂੰ ਇੰਡੈਕਸ ਵੀ।

ਪਹਿਲੇ ਸੰਸਕਰਣ ਦੇ ਕੁਲ ਪੰਨੇ 736 ਹਨ ਅਤੇ ਦੂਜੇ ਸੰਸਕਰਣ ਦੇ ਵੀ ਉਂਨੇ ਹੀ। ਭਾਵੇਂ ਪੁਸਤਕ ਦੀ ਹਰ ਇਕ ਤੁਕ ਦੇ ਸਾਮ੍ਹਣੇ 1430 ਪੰਨੇ ਵਾਲੀ ਬੀੜ ਦੇ ਪੰਨੇ ਦਾ ਸੰਕੇਤ ਹੈ ਪਰ ਅੰਤ ਦੇ 21 ਪੰਨਿਆਂ ਵਿਚ ਇਕ ਹੋਰ ਤਤਕਰਾ ਤਿਆਰ ਕਰ ਕੇ ਅੰਤਿਕਾ ਦੇ ਰੂਪ ਵਿਚ ਜੋੜਿਆ ਹੋਇਆ ਹੈ। ਇਸ ਅੰਤਿਕਾ ਵਿਚ 1257 ਪੰਨਿਆਂ ਵਾਲੀ ਅਤੇ 1323 ਪੰਨਿਆਂ ਵਾਲੀ ਬੀੜ ਦੇ ਪੰਨਿਆਂ ਦੇ ਆਧਾਰ ਉੱਪਰ ਸੰਕੇਤ-ਸੂਚਨਾ ਦਿੱਤੀ ਗਈ ਹੈ ਜਿਸ ਕਾਰਨ ਪੁਸਤਕ ਦੇ ਲਾਭ ਦਾ ਘੇਰਾ ਹੋਰ ਵਧ ਗਿਆ ਹੈ।

**ਮਨੋਰਥ :** ਅਕਾਲੀ ਜੀ ਨੇ ਪੁਸਤਕ ਨੂੰ ਰਚਣ ਦਾ ਮਨੋਰਥ ਓਪਰੇ ਤੌਰ ਉਪਰ, ਸਮੇਂ ਦੀਆਂ ਕੁਝ ਫੌਰੀ ਲੋੜਾਂ ਨੂੰ ਸੰਤੁਸ਼ਟ ਕਰਨਾ ਦੱਸਿਆ ਹੈ :

1. ਧਾਰਮਕ ਵਿਦਿਆ ਵੱਲ ਝੁਕਾ ਵਧ ਜਾਣ ਕਾਰਣ ਗੁਰਬਾਣੀ ਵਿਚੋਂ ਹਵਾਲੇ ਦਿੱਤੇ ਜਾਣ ਦੀ ਲੋੜ ਦਾ ਵਧ ਜਾਣਾ। ਬਾਣੀ ਦੀਆਂ ਤੁਕਾਂ ਲਭ ਕੇ ਕੰਠ ਕਰਨ ਦਾ ਕਾਰਜ ਪਹਿਲਾਂ ਪ੍ਰਬੀਨ ਰਬਾਬੀ ਤੇ ਗਿਆਨੀ ਲੋਕ ਕਰਦੇ ਸਨ ਪਰ ਪ੍ਰਬੀਨ ਵਿਅਕਤੀਆਂ ਦੀ ਘਾਟ ਹੋ ਜਾਣ ਕਾਰਨ ਕਈ ਔਕੜਾਂ ਪੈਦਾ ਹੋ ਗਈਆਂ :

"ਇਸ ਕਰਕੇ ਇਕ ਐਸੇ ਸੂਚੀ ਪਤਰ ਦੀ ਅਤਿਅੰਤ ਲੋੜ ਸੀ ਜਿਸ ਰਾਹੀਂ ਸਾਧਾਰਨ ਲੋੜਵੰਦਾਂ ਨੂੰ ਅਰ ਪੰਥ ਦੇ ਵਿਦਵਾਨਾਂ ਨੂੰ ਪੜਤਾਲ ਵੇਲੇ ਸੁਖੈਨਤਾ ਹੋ ਜਾਵੇ।"

2. ਵਿਰੋਧੀ ਧਾਰਮਕ ਸੰਪ੍ਰਦਾਵਾਂ ਗੁਰੂ ਗ੍ਰੰਥ ਦੀ ਬਾਣੀ ਦਾ ਅਰਥ ਆਪਣੀ ਬਿਰਤੀ ਅਨੁਸਾਰ ਕਰਨ ਦੀ ਲਾਲਸਾ ਵਜੋਂ ਬਾਣੀ ਦੀਆਂ ਤੁਕਾਂ ਨੂੰ ਤੋੜ ਮਰੋੜ ਕੇ ਪੇਸ਼ ਕਰਨ ਲਗ ਪਈਆਂ ਸਨ। ਤਤਕਰਾ ਬਣ ਜਾਣ ਕਾਰਨ ਅਜਿਹੇ ਮਨਮਰਜ਼ੀ ਦੇ ਹਵਾਲੇ ਅਸੰਭਵ ਹੋ ਗਏ। ਪਰ ਉਸ ਸਮੇਂ ਦੀ ਇਹ ਫੌਰੀ ਲੋੜ ਅਗਲੀ ਵਿਦਵਾਨ ਸ਼੍ਰੇਣੀ ਦੀ ਸਦੀਵੀ ਲੋੜ ਬਣ ਚੁੱਕੀ ਹੈ; ਗੁਰਬਾਣੀ ਦੇ ਆਧੁਨਿਕ ਲੋੜਵੰਦਾਂ ਦੀ ਲੋੜ ਪੂਰੀ ਕਰਨ ਲਈ ਅਕਾਲੀ ਜੀ ਦੀ ਘਾਲ ਭਵਿਖਤ ਵਿਚ ਵੀ ਵੱਧ ਤੋਂ ਵੱਧ ਅਮੋਲਕ ਅਤੇ ਲਾਹੇਵੰਦ ਬਣੀ ਰਹੇਗੀ।

**ਲੰਮੇ ਸਮੇਂ ਦੀ ਘਾਲ :**

ਇਸ ਤਤਕਰੇ ਦੇ ਨਿਰਮਾਣ ਪਿਛੇ ਕਈ ਵਰ੍ਹਿਆਂ ਅਤੇ ਕਈ ਸਰੀਰਾਂ ਦੀ ਅਣਥੱਕ ਮਿਹਨਤ ਅਤੇ ਨਿਸ਼ਕਾਮ ਘਾਲ ਦੀ ਭਾਵਨਾ ਕ੍ਰਿਆਸ਼ੀਲ ਸੀ। ਅਕਾਲੀ ਜੀ ਦੇ ਕਥਨ ਅਨੁਸਾਰ ਇਹ ਕਾਰਜ 1907 ਈ. ਨੂੰ ਅਰੰਭ ਕੀਤਾ ਗਿਆ ਸੀ ਅਤੇ 13 ਵਰ੍ਹਿਆਂ ਵਿਚ ਸੰਪੂਰਨ ਹੋਇਆ। ਇਸ ਦੀ

ਛਪਾਈ 1923 ਨੂੰ ਮੁਕੰਮਲ ਹੋਈ। ਆਪ ਪੁਸਤਕ ਦੇ ਅੰਤ ਵਿਚ ਪੰਨਾ 715 ਉਪਰ ਅਕਾਲ ਪੁਰਖ ਦਾ ਸ਼ੁਕਰਾਨਾ ਕਰਦਿਆਂ ਹੋਇਆਂ ਲਿਖਦੇ ਹਨ :

*"ਹੇ ਜਗਤ ਅਧਾਰ ਅਕਾਲ ਪੁਰਖ ਪਰਮ ਪਿਤਾ ਜੀਓ!*

ਆਪ ਦੀ ਪਵਿੱਤਰ ਪ੍ਰੇਰਨਾ ਕਰਕੇ ਅਗਸਤ ੧੯੦੭ ਵਿਚ ਜੋ ਤਤਕਰਾ ਸ਼ਹਿਰ ਢਾਕੇ (ਬੰਗਾਲ) ਅੰਦਰ ਅਰੰਭ ਕਰਕੇ ੧੯੦੯ ਲਾਮਡੀਂਗ (ਆਸਾਮ), ੧੯੧੦ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ (ਦੱਖਣ), ੧੯੧੧ ਪੰਡਰਪੁਰ (ਮਹਾਰਾਸ਼ਟਰ), ੧੯੧੨ ਕਾਸ਼ੀਪੁਰ (ਉੱਤਰਾ ਖੰਡ), ੧੯੧੩ ਸ੍ਰੀ ਅੰਮ੍ਰਿਤਸਰ ਜੀ (ਪੰਜਾਬ), ੧੯੧੪ ਸ੍ਰੀ ਨਗਰ (ਕਸ਼ਮੀਰ), ੧੯੧੫ ਪਿਸ਼ਾਵਰ (ਸਰਹੱਦ), ੧੯੧੬-੧੭ ਕਲਕੱਤਾ (ਬੰਗਾਲ), ਸਦੀਆ (ਅਸਾਮ), ੧੯੧੮ ਲਾਲ ਪੁਰਾ (ਕਾਬਲ), ੧੯੧੯ ਤੋਂ ੧੯੨੦ ਡੇਹਰਾ ਸਾਹਿਬ (ਲਾਹੌਰ) ਆਦਿ ਦੇਸ਼ ਦੇਸ਼ਾਂਤਰਾਂ ਵਿਚ ਰਟਨ ਕਰਦਿਆਂ ਸ੍ਰੀ ਮਾਨ ਭਾਈ ਬਸਾਖਾ ਸਿੰਘ ਜੀ ਲੇਟ ਗਰੰਥੀ ਪਲਟਨ ਨੰਬਰ ੧੪ ਸਿੱਖ, ਭਾਈ ਗੰਡਾ ਸਿੰਘ ਜੀ ਸਕੱਤਰ, ਸ੍ਰੀ ਗੁਰੂ ਸਿੰਘ ਸਭਾ ਲਾਮਡੀਂਗ, ਭਾਈ ਜਗਨਨਾਥ ਸਿੰਘ ਜੀ ਨਾਜ਼ਰ ਕਾਲੂ ਦੀ ਗਲੀ ਮਹੱਲਾ ਆਸੀਆਂ ਸ਼ੈਹਰ ਪਿਸ਼ਾਵਰ (ਇਹ ਤਿੰਨੇ ਸੱਜਣ ਇਸ ਤਤਕਰੇ ਦੀ ਤਿਆਰੀ ਵਿਚ ਅਤੀਅੰਤ ਉਤਸ਼ਾਹ ਤੇ ਸਹਾਇਤਾ ਦੇਣ ਵਾਲੇ ਸੀ ਜੋ ਪ੍ਰਕਾਸ਼ਤ ਹੋਣ ਤੋਂ ਪੈਹਲੇ ਸਚਖੰਡ ਵਾਸਾ ਕਰ ਗਏ ਹਨ), ਸਿਰੀ ਮਾਨ ਅਕਾਲੀ ਹਜ਼ੂਰਾ ਸਿੰਘ ਜੀ ਨਿਹੰਗ ਸਿੰਘ, ਹੈਡ ਗ੍ਰੰਥੀ ਹਜ਼ੂਰ ਸਾਹਿਬ ਜੀ ਸੈਹਤ ਹੋਰ ਬਿਅੰਤ ਮਾਈਆਂ ਭਾਈਆਂ ਦੀ ਸੁਹਿਰਦਤਾ ਅਤੇ ਪਰ-ਯਤਨ ਦੁਆਰਾ ੧੩ ਸਾਲਾਂ ਵਿਚ ਤਿਆਰ ਕੀਤਾ ਹੈ ਸੀ। ਓਹ ਅੱਜ ੧੦ ਮਾਰਚ, ੧੯੨੩ ਨੂੰ ਛਾਵਣੀ ਪਿਸ਼ਾਵਰ ਵਿਚ ਸੰਪੂਰਨ ਛਪ ਗਿਆ ਹੈ। ਹੇ ਦਾਤਾਰ ਕਰਣਾਮਯ ਪਿਤਾ ਜੀ! ਆਪ ਦੀ ਅਪਾਰ ਕਿਰਪਾਲਤਾ ਦਾ ਕਿਸ ਮੂੰਹ ਨਾਂਲ ਧੰਨਵਾਦ ਕਰਾਂ। ਹੇ ਪ੍ਰਾਣਨਾਥ ਗੋਬਿੰਦਾ....ਤੇਰਾ ਕੀਤਾ ਜਾਤੋ ਨਾਹੀ...."[1]

ਉਸ ਸਮੇਂ ਜਦ ਕਿ ਅਜਿਹੇ ਕਾਰਜ ਕਰਨ ਵਾਲੇ ਵਿਦਵਾਨਾਂ ਤੇ ਸਹਾਇਕਾਂ ਦੀ ਅਤਿਅੰਤ ਘਾਟ ਸੀ, ਤਾਂ ਵੀ 1907 ਵਿਚ ਛੋਹੇ ਹੋਏ ਤਤਕਰੇ ਦੇ ਕਾਰਜ ਨੂੰ ਥਾਓਂ-ਥਾਈਂ ਨਾਲ ਲੈ ਕੇ ਤੁਰਦੇ ਰਹੇ; ਜਿਸ ਥਾਂ ਡੇਰਾ ਕੀਤਾ ਉਥੇ ਹੀ ਇਸ ਕਾਰਜ ਨੂੰ ਮੁਕੰਮਲ ਕਰਨ ਜੁਟ ਗਏ। ਇਹ ਉਪਰਾਲਾ ਸਰਵ ਪ੍ਰਥਮ ਉਪਰਾਲਾ ਸੀ। ਸੋ ਸਪੱਸ਼ਟ ਹੈ ਕਿ ਆਮ ਰੁਚੀ ਲਈ ਨੀਰਸ, ਰੁੱਖੇ, ਇਕੋ ਕਿਸਮ ਦੇ ਤੇ ਮਕਾਨਕੀ ਜਿਹੇ ਕਾਰਜ ਨੂੰ ਕਈਆਂ ਵਰ੍ਹਿਆਂ ਤੀਕ ਆਪਣੇ ਜੀਵਨ ਦਾ ਸੁਹਿਰਦ ਅੰਗ ਬਣਾਈ ਰਖਣ ਲਈ ਕਿੰਨੀ ਕੁ ਸੁਲਝੀ ਹੋਈ ਤੇ ਗੁਰਬਾਣੀ ਦੇ ਰੰਗ ਵਿਚ ਸਰਸ਼ਾਰ ਸ਼ਖ਼ਸੀਅਤ ਦੀ ਲੋੜ ਸੀ। ਇਸ, ਵਰ੍ਹਿਆਂ ਦੀ ਘਾਲ, ਦੇ ਪਿਛੇ ਸ਼ੁਧ ਅਤੇ ਨਿਸ਼ਕਾਮ ਸਿੱਖੀ ਹਿਰਦਾ ਧੜਕ ਰਿਹਾ ਸੀ ਜਿਸ ਨੂੰ ਨਾ ਨਾਮਣੇ ਦੇ ਅਭਿਮਾਨ ਦੀ ਲੋਚਾ ਸੀ ਅਤੇ ਨਾ ਮਾਇਕ ਪ੍ਰਾਪਤੀ ਦੀ ਲਾਲਸਾ। ਜੇਕਰ ਕੁਝ ਮਾਇਆ ਆਈ ਤਾਂ ਉਹ ਸਰਬਤ ਦੇ ਭਲੇ ਲਈ ਆਸ਼੍ਰਮ ਦੀ ਖਾਤਰ ਵਰਤ ਲਈ ਗਈ। ਇਸ ਕਿਸਮ ਦੀ ਬਿਰਤੀ ਬੜੀ ਦੁਰਲੱਭ ਹੈ।

ਆਪ ਨੂੰ ਇਹ ਤਤਕਰਾ ਤਿਆਰ ਕਰਦਿਆਂ ਜਿਹੜੀਆਂ ਔਕੜਾਂ ਅਤੇ ਨੁਕਤਾਚੀਨੀਆਂ ਦਾ ਸਾਮ੍ਹਣਾ ਕਰਨਾ ਪਿਆ ਉਸ ਦਾ ਜ਼ਿਕਰ ਤਾਂ ਕਈ ਥਾਈਂ ਮਿਲ ਪੈਂਦਾ ਹੈ ਅਤੇ ਉਸ ਸਭ-ਕਾਸੇ ਤੋਂ ਪਤਾ ਲਗਦਾ ਹੈ ਕਿ ਉਸ ਸੰਕੀਰਣ ਸਮੇਂ ਦੇ ਦੌਰਾਨ ਗੁਰਬਾਣੀ ਦੇ ਮਸਲੇ ਨੂੰ ਹੱਥ ਪਾਉਣਾ ਕਿੰਨਾ

1. ਤਤਕਰੇ ਦੇ ਅੰਤ ਵਿਚ ਪੰ. 715 ਉੱਪਰ ਅੰਕਿਤ ਸ਼ੁਕਰਾਨਾ

ਔਖਾ ਸੀ, ਜਦੋਂ ਕਿ ਗੁਰਬਾਣੀ ਬਾਰੇ ਸਿਰਫ ਟੀਕਾਕਾਰੀ ਦੇ ਮਸਲੇ ਨੂੰ ਛੋਹਣਾ ਹੀ ਜਾਇਜ਼ ਅਤੇ ਵਾਜਿਬ ਸਮਝਿਆ ਜਾਂਦਾ ਸੀ।

ਅਕਾਲੀ ਜੀ ਦੇ ਇਸ ਯਤਨ ਸੰਬੰਧੀ ਕਈ ਸ਼ੰਕਾਵਾਦੀਆਂ ਨੇ ਕਈ ਪ੍ਰਕਾਰ ਦੀਆਂ ਸੰਕੀਰਣ ਗੱਲਾਂ ਕਰਨੀਆਂ ਆਰੰਭ ਦਿੱਤੀਆਂ। ਇਸ ਕਿਸਮ ਦੀ ਪ੍ਰਵਿਰਤੀ ਦਾ ਉਲੇਖ ਨਿਮਨ ਲਿਖਤ ਸ਼ਬਦਾਂ ਤੋਂ ਸਪੱਸ਼ਟ ਹੁੰਦਾ ਹੈ :

> "ਕਈ ਵੀਰਾਂ ਨੇ ਕਿਹਾ ਕਿ ਅਕਾਲੀ ਕੌਰ ਸਿੰਘ ਗੁਰਬਾਣੀ ਦੇ ਸ਼ਬਦਾਂ ਨੂੰ ਤੋੜ ਮਰੋੜ ਕੇ ਲਿਖ ਰਿਹਾ ਹੈ। ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਦੀਆਂ ਮਸਾਲਾਂ ਘੜਨ ਲਗੇ ਕਿ ਇਸ ਦੋਸ਼ ਕਰਕੇ ਬੰਦ ਬੰਦ ਕਟਾਣਾ ਪਿਆ। ਕਈ ਕਿਸਮ ਦੇ ਇਲਜਾਮ ਲਾਣੇ ਸ਼ੁਰੂ ਕਰ ਦਿੱਤੇ ਤੇ ਆਪ ਦੇ ਕੰਮ ਵਿਚ ਰੁਕਾਵਟ ਪਾ ਦਿੱਤੀ।
>
> ਇਕ ਵੇਰ ਐਬਟਾਬਾਦ (ਫਰੰਟੀਅਰ ਪਾਕਿਸਤਾਨ) ਦੀ ਸੰਗਤ ਅਕਾਲੀ ਜੀ ਨੂੰ ਮਾਰਨ ਲਈ ਵੀ ਤਿਆਰ ਹੋ ਗਈ ਤੇ ਉਨ੍ਹਾਂ ਪਰ ਗੁਰੂ ਮਹਾਰਾਜ ਦੇ ਪੱਤਰੇ ਫਾੜਨ ਦਾ ਇਲਜਾਮ ਲਗਾਣ ਤਕ ਦਾ ਵੀ ਸੰਕੋਚ ਨਾ ਕੀਤਾ। ਇਨ੍ਹਾਂ ਭੁੱਲੜ ਵੀਰਾਂ ਨੂੰ ਪਤਾ ਨਹੀਂ ਸੀ ਕਿ ਮਹਾਰਾਜ ਦੀ ਬੀੜ ਦੇ ਖੁਲ੍ਹੇ ਪੱਤਰੇ ਵੀ ਮਿਲ ਜਾਂਦੇ ਹਨ। ਆਖਰ ਭਾਈ ਦੁੱਨਾ ਸਿੰਘ ਜੀ (ਜੋ ਕਿ ਐਬਟਾਬਾਦ ਵਿਚ ਉੱਘੇ ਪਰਚਾਰਕ ਗੁਰਸਿੱਖ ਸਨ) ਨੇ ਸੰਗਤ ਨੂੰ ਸਮਝਾ ਬੁਝਾ ਕੇ ਮਾਮਲਾ ਠੀਕ ਕਰ ਦਿੱਤਾ ਸੀ।"[1]

ਭੁੱਲੜ ਲੋਕਾਂ ਦੇ ਇਸ ਪ੍ਰਤਿਕਰਮ ਨੂੰ ਭਾਂਪ ਕੇ ਅਕਾਲੀ ਜੀ ਨੇ ਸਿੱਖ-ਸਮਾਜ ਦੀਆਂ ਬਾ-ਰਸੂਖ ਸੰਸਥਾਵਾਂ ਨੂੰ ਇਸ ਬੇਲੋੜੀ ਆਲੋਚਨਾ-ਭੰਡੀ ਦੀ ਨਖੇਧੀ ਕਰਨ ਲਈ ਕਿਹਾ। ਚੀਫ ਖ਼ਾਲਸਾ ਦੀਵਾਨ, ਸ਼੍ਰੋ. ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਕਈ ਬਾ-ਰਸੂਖ ਵਿਅਕਤੀਆਂ ਤੋਂ ਅਪੀਲਾਂ ਜਾਰੀ ਕਰਵਾਈਆਂ ਜਿਨ੍ਹਾਂ ਵਿਚ ਇਸ ਬੇਲੋੜੇ ਪ੍ਰਚਾਰ ਦੀ ਨਖੇਧੀ ਕੀਤੀ ਗਈ ਅਤੇ ਅਕਾਲੀ ਜੀ ਦੀ ਘਾਲ ਨੂੰ ਬੇਮਿਸਾਲ ਅਤੇ ਗੁਰਮਤਿ ਅਨੁਸਾਰ ਦਰਸਾਇਆ। ਇਹ ਅਪੀਲਾਂ ਬਾਅਦ ਵਿਚ ਅਕਾਲੀ ਜੀ ਦੀਆਂ ਦੂਜੀਆਂ ਪੁਸਤਕਾਂ ਵਿਚ ਵੀ ਪ੍ਰਕਾਸ਼ਿਤ ਹੋਈਆਂ।

ਭਾਵੇਂ ਕਈ ਅਪੀਲਾਂ ਕੀਤੀਆਂ ਗਈਆਂ ਪਰ ਭੁਲੜ ਜੰਤਾ ਵਿਚੋਂ ਇਕ ਵਾਰੀ ਤੋਰੀ ਹੋਈ ਸ਼ਰਾਰਤੀ ਗੱਲ ਦਾ ਪ੍ਰਭਾਵ ਪੂਰੀ ਤਰ੍ਹਾਂ ਨਸ਼ਟ ਨਹੀਂ ਹੋ ਸਕਦਾ। ਪੁਸਤਕ ਦੀ ਗਾਹਕੀ ਉੱਪਰ ਇੰਨਾ ਫਰਕ ਪਿਆ ਕਿ ਸੈਂਕੜੇ ਕਾਪੀਆਂ ਉਵੇਂ ਹੀ ਅਕਾਲੀ ਜੀ ਪਾਸ ਰੁਲਦੀਆਂ ਰਹੀਆਂ। ਪਰਉਪਕਾਰੀ ਅਕਾਲੀ ਜੀ ਦਾ ਮਨੋਰਥ ਇਹ ਸੀ ਕਿ ਪੁਸਤਕ ਤੋਂ ਆਈ ਮਾਇਆ ਨੂੰ 'ਗੁਰੂ ਨਾਨਕ-ਆਸ਼੍ਰਮ' ਦੀ ਉਸਾਰੀ ਲਈ ਵਰਤਿਆ ਜਾਵੇਗਾ। ਪਰ ਆਪ ਦੇ ਉਪਕਾਰ ਨੂੰ ਕਿਸੇ ਵਿਰਲੇ ਨੇ ਹੀ ਸਮਝਿਆ ਜਿਨ੍ਹਾਂ ਵਿਚੋਂ ਭਾਈ ਧਰਮ ਸਿੰਘ ਜੀ ਦਿੱਲੀ ਵਾਲਿਆਂ ਦਾ ਨਾਮ ਤੇ ਸਰਦਾਰ ਗੁਰਮੁਖ ਸਿੰਘ ਜੀ ਘਰਜ਼ਾਖ (ਇੰਜੀਨੀਅਰ) ਦਾ ਨਾਮ ਵਿਸ਼ੇਸ਼ ਕਰਕੇ ਲਇਆ ਜਾ ਸਕਦਾ ਹੈ।

ਜਦ ਅਕਾਲੀ ਜੀ ਦੇ ਪਰਉਪਕਾਰੀ ਮਨੋਰਥ ਵਿਚ ਅਜਿਹੀਆਂ ਰੁਕਾਵਟਾਂ ਪਈਆਂ ਤਾਂ ਆਪ ਦਾ ਦਿਲ ਭੁਲੜ ਲੋਕਾਂ ਦੇ ਵਤੀਰੇ ਤੋਂ ਬਹੁਤ ਵਿਆਕੁਲ ਹੋ ਉਠਿਆ। ਆਮ ਪਾਠਕਾਂ ਦੇ ਅਜਿਹੇ, ਬੇ-ਵਾਸਤਾ ਜਿਹੇ, ਵਤੀਰੇ ਉੱਪਰ ਅਤਿਅੰਤ ਨਿਰਾਸ਼ ਹੋਏ। ਆਪ ਦੀ ਇਸ ਨਿਰਾਸਤਾ ਦਾ ਸਮੁੱਚਾ ਝਾਂਵਲਾ ਨਿਮਨ ਲਿਖਤ ਟਿੱਪਣੀ[2] ਵਿਚੋਂ ਮਿਲ ਪੈਂਦਾ ਹੈ :

---

1. ਅੱਤਰ ਸਿੰਘ, *ਜੀਵਨ ਬ੍ਰਿਤਾਂਤ*, ਪੰਨਾ 223. "ਬਾਬਾ ਪ੍ਰੇਮ ਸਿੰਘ ਹੋਤੀ ਦਾ ਕਥਨ"
2. ਭਾਵ *'ਤਤਕਰਾ'* ਰਚਨਾ ਭਾਈ ਗੁਰਦਾਸ ਵਿਚੋਂ।

"...ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਾਰੀਆਂ ਤੁਕਾਂ ਦਾ ਅੱਖਰ-ਮਾਤਰਾ ਦੇ ਕ੍ਰਮ ਅਨੁਸਾਰ ਤਤਕਰਾ (ਇੰਡੈਕਸ) ਛਪਾਉਣ ਤੇ ਪਤਾ ਲੱਗ ਗਿਆ ਹੈ ਕਿ ਅਸਾਡੇ 32 ਲੱਖ ਦੀਆਂ ਫੌਜਾਂ ਵਿਚ ਸਿਰਫ 150 ਯਾ 200 ਸੱਜਣ ਹੀ ਐਸੀਆਂ ਪੁਸਤਕਾਂ (ਲੇਖਾਂ) ਦੀ ਮਹੱਤਤਾ ਤੇ ਲੋੜ ਅਨੁਭਵ ਕਰਨ ਵਾਲੇ ਹਨ ਤਾਂ ਭੀ ਇਸ ਪੁਸਤਕ[2] ਨੂੰ 1000 ਛਪਵਾਉਣ ਦਾ ਜਤਨ ਕੀਤਾ ਗਿਆ ਹੈ। ਪਰੰਤੂ ਇਹ ਗੱਲ ਦੱਸਦਿਆਂ ਸ਼ਰਮ ਆਉਂਦੀ ਹੈ ਕਿ ਜਿਥੇ ਇਹ ਪੁਸਤਕ ਰਾਤ ਦਿਨ ਲਗਾਤਾਰ ਦੁਖ ਕਲੇਸ਼ ਵਿਚ ਵੀ ਫਰਵਰੀ 1926 ਨੂੰ ਸ. ਕੁੰਦਨ ਸਿੰਘ, ਸ. ਨਗੀਨਾ ਸਿੰਘ ਜੀ ਕੰਟਰੈਕਟਰ ਸਜਣਾਂ ਦੇ ਡੇਰੇ ਬੁਲਿਨਿ ਮਾਨਭੂਮ (ਬੰਗਾਲ) ਵਿਚ ਖਤਮ ਕਰਕੇ ਅਪ੍ਰੈਲ 1927 ਵਿਚ ਖ਼ਾਲਸਾ ਪ੍ਰਦੇਸੀ ਮਾਲਵਾ ਪ੍ਰੈਸ ਅੰਮ੍ਰਿਤਸਰ ਵਿਚ 50 ਰੁਪੈ ਪੇਸ਼ਗੀ ਸਮੇਤ ਇਕ ਮਹੀਨੇ ਵਿਚ ਛਾਪ ਦੇਣ ਦੇ ਕਰਾਰ ਪਰ ਦਿੱਤਾ ਗਿਆ, ਉਨ੍ਹਾਂ ਤੋਂ ਦੋ ਸਾਲ ਪਿਛੋ ਹੁਣ ਕੁਛ ਆਸਾਰ ਮਿਲਣ ਦੇ ਪ੍ਰਤੀਤ ਹੋਣ ਲਗੇ।"[1]

ਇਨ੍ਹਾਂ ਸਤਰਾਂ ਵਿਚ ਪਾਠਕਾਂ ਅਤੇ ਪ੍ਰਕਾਸ਼ਕਾਂ ਦੋਹਾਂ ਦੇ ਵਤੀਰੇ ਪ੍ਰਤਿ ਕਿਹਾ ਹੈ।

ਕਿੰਨੀ ਵਡੀ ਸੀ ਅਕਾਲੀ ਜੀ ਦੀ ਸ਼ਖ਼ਸੀਅਤ, ਅੰਦਾਜ਼ਾ ਲਾਉਣਾ ਵੀ ਮੁਸ਼ਕਿਲ ਹੈ। ਬਿਨਾ ਕਿਸੇ ਕਾਮਨਾ ਦੇ ਆਪਣੇ ਸਿਰ ਉੱਪਰ ਆਪ ਲਈ ਹੋਈ ਜ਼ਿੰਮੇਵਾਰੀ ਨੂੰ ਅੰਤ ਤੀਕ ਨਿਭਾਉਣ ਦਾ ਸੰਕੱਲਪ ਕਰ ਲੈਣ ਦਾ ਸਬੂਤ ਇਹ ਰਚਨਾਵਾਂ ਹੀ ਹਨ।

ਨਿਰਸੰਦੇਹ ਤਤਕਰੇ ਦਾ ਕੰਮ ਕਰਦਿਆਂ ਉਨ੍ਹਾਂ ਨੂੰ ਗੰਭੀਰ ਬੌਧਿਕ ਮਸਲਿਆਂ ਨੂੰ ਨਹੀਂ ਛੂਹਣਾ ਪਿਆ ਪਰ ਤਤਕਰੇ ਦਾ ਸੰਕਲਪ ਪਹਿਲੀ ਵਾਰ ਪੂਰਾ ਕਰਨਾ ਵੀ ਆਪਣੇ-ਆਪ ਵਿਚ ਬੌਧਿਕ ਪ੍ਰਸ਼ਨ ਸੀ। ਅੰਗ੍ਰੇਜ਼ੀ ਵਿਚ ਇੰਡੈਕਸ ਦੀ ਪ੍ਰਪਾਟੀ ਕਾਫੀ ਦੇਰ ਤੋਂ ਚਲੀ ਆ ਰਹੀ ਸੀ। ਭਾਰਤੀ ਭਾਸ਼ਾਵਾਂ ਵਿਚ ਇਹ ਪਿਰਤ ਘਟ ਹੀ ਸੁਲੱਭ ਸੀ। ਹੋਰ ਪ੍ਰਕਾਰ ਦੇ ਹਵਾਲਾ ਪੁਸਤਕ ਤਾਂ ਪ੍ਰਾਪਤ ਸਨ ਪਰ ਤਤਕਰੇ ਦੀ ਰੀਤਿ ਪਛਮ ਦੇ ਪ੍ਰਭਾਵ ਤੋਂ ਹੀ ਪਹਿਲੀ ਵਾਰੀ ਆਈ (ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਰੰਭ ਵਿਚ 'ਤਤਕਰਾ' ਮੌਜੂਦ ਸੀ)।

'ਤਤਕਰੇ' ਦੀ ਖਾਸੀਅਤ ਇਹ ਵੀ ਸੀ ਕਿ ਆਖਿਰ ਵਿਚ (717-736 ਤਕ) ਤਿੰਨ ਵਖਰੀਆਂ ਬੀੜਾਂ ਦੇ ਪੰਨਿਆਂ ਦੇ ਪਰਸਪਰ ਸੰਬੰਧ ਨੂੰ ਵੀ ਕਮਾਲ ਦੇ ਢੰਗ ਨਾਲ ਮੇਲਾਨ ਰੂਪ ਵਿਚ 'ਤਤਕਰਿਤ' (Indexed) ਕੀਤਾ ਹੋਇਆ ਹੈ।

### (2) ਤਤਕਰਾ ਵਾਰਾਂ ਭਾਈ ਗੁਰਦਾਸ[2] (ਪੁਸਤਕ)

**ਪ੍ਰਕਾਸ਼ਨ :** ਇਸ ਪੁਸਤਕ ਦਾ ਪ੍ਰਕਾਸ਼ਨ ਮਈ, 1929 ਈ. ਨੂੰ ਖ਼ਾਲਸਾ ਪਰਦੇਸੀ ਮਾਲਵਾ ਪ੍ਰੈਸ ਅੰਮ੍ਰਿਤਸਰ ਦੁਆਰਾ ਹੋਇਆ।

**ਪੁਸਤਕ ਬਾਰੇ :** ਪੁਸਤਕ ਦੀ ਵਿਸ਼ੇਸ਼ਤਾ ਇਸ ਗੱਲ ਵਿਚ ਵਧੇਰੇ ਹੈ ਕਿ ਇਹ ਰਚਨਾ ਨਾ ਸਿਰਫ ਵਾਰਾਂ ਦੀਆਂ ਤੁਕਾਂ ਦਾ ਹੀ ਤਤਕਰਾ ਹੈ ਸਗੋਂ ਭਾਈ ਗੁਰਦਾਸ ਦੇ ਕਬਿਤ ਸਵੱਈਆਂ ਦਾ ਵੀ ਮੁਕੰਮਲ ਤਤਕਰਾ ਹੈ। ਭਾਵੇਂ ਪੁਸਤਕ ਦਾ ਖਰੜਾ ਫਰਵਰੀ, 1926 ਨੂੰ ਪ੍ਰੈਸ ਵਿਚ ਭੇਜ ਦਿੱਤਾ ਗਿਆ ਸੀ ਪਰ ਪ੍ਰਕਾਸ਼ਿਤ ਤਿੰਨ ਸਾਲ ਬਾਅਦ ਹੋਇਆ ਸੀ। ਇਸ ਸੰਸਕਰਣ ਦੇ ਪੰਨੇ 135 ਹਨ।

**ਪ੍ਰਯੋਜਨ :** ਇਸ ਤਤਕਰੇ ਦੇ ਲਿਖਣ ਦਾ ਪ੍ਰਯੋਜਨ ਅਕਾਲੀ ਜੀ ਇਸ ਪ੍ਰਕਾਰ ਦੱਸਦੇ ਸਨ :

1. ਲੋੜ ਅਨੁਸਾਰ ਕੋਈ ਤੁਕ ਯਾ ਪੌੜੀ ਤੇ ਕਬਿਤ ਆਦਿ ਛੇਤੀ ਮਿਲ ਸਕੇ।

---

1. ਭੂਮਿਕਾ : ਤਤਕਰਾ ਭਾਈ ਗੁਰਦਾਸ ਦੀਆਂ ਵਾਰਾਂ ਵਿਚੋਂ।
2. ਇਹ ਸੰਸਕਰਣ ਪੰਜਾਬੀ ਯੂਨੀਵਰਸਿਟੀ ਦੀ (ਮੋ. ਵੈਦ) ਲਾਇਬ੍ਰੇਰੀ ਵਿਚ ਮੌਜੂਦ ਹੈ।

2. ਇਕੋ ਹੀ ਭਾਵ ਯਾ ਸ਼ਬਦ ਵਾਲੀਆਂ ਬਹੁਤੀਆਂ ਤੁਕਾਂ ਇਕੋ ਥਾਂ ਤੇ ਥੋੜ੍ਹਾ ਯਤਨ ਕਰਨ ਨਾਲ ਮਿਲ ਸਕਣ।
3. ਵਰਤਮਾਨ ਤੁਕ ਯਾ ਪੌੜੀ ਤੇ ਕਬਿਤ ਦੇ ਕ੍ਰਮ ਦਾ ਪੰਥਕ ਪੁਸਤਕ-ਭੰਡਾਰ ਵਿਚ ਨਿਸਚਿਤ ਸੰਚਯ ਮੌਜੂਦ ਰਹੇ।
4. ਕਿਸੇ ਖੋਜੀ, ਧਰਮ-ਪ੍ਰਚਾਰਕ ਤੇ ਰਾਗੀ, ਗਿਆਨੀ (ਕਥਾ ਕਰਨ ਵਾਲੇ) ਸਜਣ ਨੂੰ ਕੁਛ ਸਹੂਲਤ ਪੁੱਜੇ।...ਆਦਿ

### (3) ਇਸਤ੍ਰੀ ਸੰਕਟ ਮੋਚਨ (ਪੁਸਤਕ)[1]

ਇਹ ਪੁਸਤਕ ਆਕਾਰ ਅਤੇ ਵਿਸ਼ੇ ਵਜੋਂ ਮਹੱਤਵਪੂਰਨ ਹੈ। 'ਗੁਰੂ ਸ਼ਬਦ ਰਤਨ ਪ੍ਰਕਾਸ਼' ਤੋਂ ਬਾਅਦ ਸਭ ਤੋਂ ਵੱਧ ਮਹੱਤਵਪੂਰਨ ਰਚਨਾ ਹੈ। ਇਸ ਦੇ ਕੁਲ ਪੰਨੇ 360 ਹਨ ਅਤੇ ਇਸ ਦਾ ਪਹਿਲਾ ਸੰਸਕਰਣ 1925 ਈ. ਨੂੰ 'ਨਾਨਕ ਸਿੰਘ ਕ੍ਰਿਪਾਲ ਸਿੰਘ ਹਜ਼ੂਰੀਆ, ਅੰਮ੍ਰਿਤਸਰ' ਦੁਆਰਾ ਪ੍ਰਕਾਸ਼ਿਤ ਕੀਤਾ ਗਿਆ। ਛਪਾਈ ਵੀ ਪੁਸਤਕ ਦੀ ਕੁਝ ਸੁੰਦਰ ਹੈ ਅਤੇ ਰਚਨਾ ਦੀ ਸਮੱਸਿਆ ਵੀ ਗੰਭੀਰ ਹੈ।

**ਸਮੱਸਿਆ :** ਪੁਸਤਕ ਦੀ ਸਮੱਸਿਆ ਇਸ ਦੇ ਨਾਮ ਵਿਚ ਹੀ ਅੰਕਿਤ ਹੈ—ਕਿਸੇ ਸੰਕਟ ਵੱਲ ਇਸ਼ਾਰਾ ਹੈ ਜੋ ਔਰਤ ਜਾਤਿ ਉੱਪਰ ਵਿਆਪ ਰਿਹਾ ਹੈ। ਸੋ ਭਾਰਤ ਦੀ ਇਸਤ੍ਰੀ ਦੇ ਸੰਕਟ ਨੂੰ ਖਤਮ ਕਰਨ ਹਿਤ ਇਸ ਪੁਸਤਕ ਦਾ ਨਿਰਮਾਣ ਹੋਇਆ। ਸੰਕਟ ਕਈ ਪ੍ਰਕਾਰ ਦਾ ਹੈ ਪਰ ਪ੍ਰਮੁਖ ਸੰਕਟ ਸਮਾਜਕ ਹੀ ਹੈ। ਇਸਤ੍ਰੀ ਸਮਾਜ ਨੂੰ ਮਰਦ ਦੇ ਸਮਾਜ ਨੇ ਅਜਿਹੇ ਬਨਾਉਟੀ ਸੰਕਟਾਂ ਵਿਚ ਘੇਰਿਆ ਹੋਇਆ ਹੈ ਜਿਨ੍ਹਾਂ ਸੰਕਟਾਂ ਨੂੰ ਪੈਦਾ ਕਰਨ ਦੀ ਜ਼ਿੰਮੇਵਾਰੀ ਮਰਦ ਸਮਾਜ ਦੇ ਸਿਰ ਆਉਂਦੀ ਹੈ। ਅਕਾਲੀ ਜੀ ਨੇ ਦੱਸਿਆ ਹੈ ਕਿ ਇਹ ਸੰਕਟ ਭਾਰਤੀ ਮਨ ਦੀ ਗੁਲਾਮੀ ਕਰ ਕੇ ਹੀ ਵਿਆਪ ਰਿਹਾ ਹੈ। ਬਾਲ-ਵਿਧਵਾਪੁਣੇ ਤੋਂ ਇਸਤ੍ਰੀ ਜਾਤਿ ਦੇ ਸੰਕਟ ਦਾ ਆਰੰਭ ਹੁੰਦਾ ਹੈ। ਹਿੰਦੂ ਰੀਤਿ ਅਨੁਸਾਰ ਵਿਧਵਾ ਇਸਤ੍ਰੀ ਮੁੜ ਕੇ ਵਿਆਹ ਨਹੀਂ ਕਰ ਸਕਦੀ। ਅਕਾਲੀ ਜੀ ਇਸ ਬਿਰਤੀ ਦੇ ਵਿਰੁਧ ਆਵਾਜ਼ ਉਠਾਂਦੇ ਹਨ। ਉਹ ਇਸ ਟੀਚੇ ਤੇ ਪਹੁੰਚਦੇ ਹਨ ਕਿ ਵਿਧਵਾ ਨੂੰ ਪੁਨਰ-ਵਿਆਹ ਦੀ ਇਜਾਜ਼ਤ ਨਾ ਹੋਣ ਕਾਰਨ ਹੀ ਇਹ ਵਰਗ ਕੁਰਾਹੇ ਪੈ ਜਾਂਦਾ ਹੈ; ਕੋਈ ਵੇਸਵਾ ਬਣ ਜਾਂਦੀ ਹੈ, ਕੋਈ ਮਜ਼ਹਬ ਬਦਲ ਕੇ ਦੂਜੇ ਮਜ਼ਹਬ ਵਿਚ ਦਾਖਲ ਹੋ ਜਾਂਦੀ ਹੈ ਜਿਥੇ ਕਿ ਵਿਧਵਾ ਦੇ ਵਿਆਹ ਦੀ ਬੰਦਸ਼ ਇੰਨੀ ਤਕੜੀ ਨਹੀਂ।

ਸਮੁੱਚੇ ਤੌਰ ਉੱਪਰ ਇਸਤ੍ਰੀ ਦਾ ਸਨਮਾਨ ਉਸ ਸਮੇ ਦੇ ਸਮਾਜ ਵਿਚ ਉਨਾਂ ਨਹੀਂ ਸੀ ਜਿੰਨਾਂ ਹੋਣਾ ਚਾਹੀਦਾ ਹੈ। ਅਕਾਲੀ ਜੀ ਪੁਰਾਤਨ ਵਿਰਸਿਆਂ—ਹਿੰਦੂ ਧਰਮ, ਇਸਲਾਮ, ਈਸਾਈਮਤ, ਸਿਖਮਤਿ—ਦੇ ਪ੍ਰਮੁਖ ਗ੍ਰੰਥਾਂ ਵਿਚੋਂ ਹਵਾਲੇ ਇਕੱਤ੍ਰ ਕਰ ਕੇ ਸਿਧ ਕਰਦੇ ਹਨ ਕਿ ਹਰ ਸਮਾਜ ਵਿਚ ਇਸਤ੍ਰੀ ਨੂੰ ਸਨਮਾਨ ਪ੍ਰਾਪਤ ਹੈ ਪਰ ਗੁਲਾਮ ਭਾਰਤੀਆਂ ਨੇ ਇਸਤ੍ਰੀ ਨੂੰ ਇਨਸਾਫ ਨਹੀਂ ਦਿੱਤਾ। ਮਰਦੁਮ ਸ਼ੁਮਾਰੀ ਦੇ ਅੰਕੜਿਆਂ ਤੋਂ ਅਕਾਲੀ ਜੀ ਨੇ ਸਿੱਧ ਕੀਤਾ ਕਿ ਔਰਤ ਜਾਤਿ ਪ੍ਰਤਿ ਨਾਬਰਾਬਰੀ ਅਤੇ ਹੀਣ-ਭਾਵ ਵਾਲੇ ਵਤੀਰੇ ਨੇ ਮਰਦ ਨੂੰ ਸਮਾਜ ਦਾ ਕਰਤਾ-ਧਰਤਾ ਅਤੇ ਹੁਕਮਰਾਨ ਬਣਾਇਆ ਹੋਇਆ ਹੈ ਅਤੇ ਇਸਤਰੀ ਇਕ ਮਜ਼ਲੂਮ ਵਾਂਗ ਅੰਦਰੋਂ-ਅੰਦਰ ਚੁੱਪ-ਚੁਪਾਤੇ ਸਭ ਕਸ਼ਟ ਸਹਿ

---

1. ਇਹ ਰਚਨਾ ਪੰਜਾਬੀ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ ਨਹੀਂ। ਇਸ ਦੀ ਇਕ ਕਾਪੀ ਸਿੰਘ ਸਭਾ ਲਾਇਬ੍ਰੇਰੀ ਸ਼ਿਮਲੇ ਵਿਚ ਪ੍ਰਾਪਤ ਹੈ।

ਰਹੀ ਹੈ। ਬਾਲ-ਅਵੱਸਥਾ ਦੇ ਵਿਆਹ ਸਮਾਜਕ ਰੀਤਿ ਦਾ ਅੰਗ ਬਣ ਚੁੱਕੇ ਸਨ। ਜੇਕਰ ਕਿਸੇ ਬਾਲ-ਲੜਕੀ ਦਾ ਬਾਲ-ਵਰ ਕੱਚੀ ਉਮਰ ਵਿਚ ਹੀ ਮਰ ਜਾਂਦਾ ਤਾਂ ਉਸ ਨੂੰ ਸਾਰੀ ਉਮਰ ਵਿਧਵਾ ਰਹਿਣ ਦੀ ਸਜ਼ਾ ਭੁਗਤਣੀ ਪੈਂਦੀ ਸੀ। ਇਹ ਜ਼ਹਿਰ ਉਸ ਦੀ ਝੋਲੀ ਸਮਾਜਕ ਰੀਤਿ-ਮਰਿਆਦਾ ਅਤੇ ਲੋਕ-ਲਾਜ ਨੇ ਪਾਇਆ ਹੋਇਆ ਸੀ, ਜਿਸ ਜ਼ਹਿਰ ਨੂੰ ਉਹਨੂੰ ਬਿਨਾ ਕੂਏ ਹੀ ਸੰਘ ਹੇਠ ਲੰਘਾਣਾਂ ਪੈਂਦਾ ਸੀ; ਅਤੇ ਆਖ਼ਰੀ ਦਮ ਤਕ ਤਰਸ-ਤਰਸ ਕੇ ਪ੍ਰਾਣ ਤਿਆਗਣੇ ਪੈਂਦੇ ਸਨ।

ਇਸ ਦੇ ਉਲਟ ਮਰਦ ਜਾਤਿ ਦੀ ਦਸ਼ਾ ਕਈ ਗੁਣਾਂ ਬਿਹਤਰ ਸੀ। ਮਰਦ ਔਰਤ-ਜਾਤਿ ਉੱਪਰ ਹੁਕਮਰਾਨੀ ਕਰਦਾ ਸੀ। ਜੇਕਰ ਇਕ ਬਾਲਕ-ਮਰਦ ਦੀ ਬਾਲਕ-ਵਹੁਟੀ ਬਚਪਨ ਵਿਚ ਹੀ ਮਰ ਜਾਂਦੀ ਤਾਂ ਮਰਦ ਨੂੰ ਦੂਜਾ ਵਿਆਹ ਕਰਨ ਦੀ ਖੁਲ੍ਹ ਸੀ ਪਰ ਇਸਤਰੀ ਨੂੰ ਸਾਰੀ ਉਮਰ ਵਿਧਵਾਪੁਣੇ ਦੀਆਂ ਨਮੋਸ਼ੀਆਂ ਅਤੇ ਤਲਖ਼ੀਆਂ ਵਿਚ ਘਿਰੇ ਰਹਿਣਾ ਪੈਂਦਾ ਸੀ।

ਸੋ, ਅਕਾਲੀ ਜੀ ਨੇ ਸਮੇਂ ਦੇ ਸਮਾਜ ਦੀ ਸਭ ਤੋਂ ਵਧ ਦੁਖੀ ਅਤੇ ਸਭ ਤੋਂ ਵਧ ਲੋੜੀਂਦੀ ਰੱਗ ਨੂੰ ਛੋਹਿਆ। ਨਿਰਸੰਦੇਹ ਇਸਤ੍ਰੀ-ਸੁਧਾਰ ਅਤੇ ਵਿਸ਼ੇਸ਼ ਕਰਕੇ ਸਤੀ ਦੀ ਰਸਮ ਦੀ ਸਮੱਸਿਆ ਨੂੰ ਬੰਗਾਲ ਦੇ ਇਕ ਪ੍ਰਸਿੱਧ ਸੁਧਾਰਕ ਰਾਜਾ ਰਾਮ ਮੋਹਨ ਰਾਇ ਆਦਿ ਨੇ ਕਾਫੀ ਪਹਿਲਾਂ ਨਜਿਠਿਆ ਸੀ, ਅਤੇ ਸਤੀ ਦੀ ਰਸਮ ਵਿਰੁਧ ਕਾਨੂੰਨ ਵੀ ਬਣਵਾਏ ਗਏ ਸਨ। ਪਰ ਅਕਾਲੀ ਜੀ ਦੇ ਸਮੇਂ ਤਕ ਬਾਲ-ਵਿਧਵਾ ਅਤੇ ਵਿਧਵਾਪਨ ਦੀ ਵਬਾ (ਬੀਮਾਰੀ) ਸਾਰੇ ਭਾਰਤ ਨੂੰ ਚੂੰਡ ਚੂੰਡ ਕੇ ਖਾ ਰਹੀ ਸੀ।

ਅਕਾਲੀ ਜੀ ਸਭ ਤੋਂ ਪਹਿਲਾਂ ਇਸ ਸਾਰੀ ਬੁਰਾਈ ਦੇ ਮੁੱਢਲੇ ਕਾਰਨ ਬਾਰੇ ਸੋਚਦੇ ਹਨ ਅਤੇ ਇਸ ਨਿਰਣੇ ਉੱਪਰ ਪਹੁੰਚਦੇ ਹਨ ਕਿ ਇਸ ਦੁਖਦਾਈ ਹਾਲਤ ਦਾ ਮੁੱਖ ਕਾਰਨ ਸਾਡਾ ਧਾਰਮਿਕ, ਦਾਰਸ਼ਨਿਕ ਜਾਂ ਹੋਰ ਕੋਈ ਵਿਰਸਾ ਨਹੀਂ, ਸਗੋਂ ਇਹ ਦਸ਼ਾ ਸਮਾਜਕ, ਆਰਥਿਕ ਅਤੇ ਰਾਜਨੀਤਿਕ ਗ਼ੁਲਾਮੀ ਦੀ ਜਿੱਲ੍ਹਣ ਵਿਚੋਂ ਪੈਦਾ ਹੋਈ ਹੈ। ਅਕਾਲੀ ਜੀ ਵੇਦ, ਪੁਰਾਣ, ਸਿਮ੍ਰਤੀ, ਧਰਮ ਸ਼ਾਸਤ੍ਰ, ਦਰਸ਼ਨ ਸ਼ਾਸਤ੍ਰ, ਅੰਜੀਲ, ਕੁਰਾਨ, ਗੁਰਬਾਣੀ ਅਤੇ ਗੁਰ-ਇਤਿਹਾਸ ਵਿਚੋਂ ਟੂਕਾਂ ਦੇ ਕੇ ਸਿੱਧ ਕਰਦੇ ਹਨ ਕਿ ਅਸੀਂ ਉਪਰੋਕਤ ਵਿਰਸੇ ਦੀ ਸਿੱਖਿਆ ਤੋਂ ਉਲਟ ਆਪਣੇ ਸੁਆਰਥ ਦੀ ਭੁਖ ਕਾਰਨ ਔਰਤ ਜਾਤਿ ਨੂੰ ਆਪਣੇ ਪਾਪ ਦਾ ਭਾਗੀ ਬਣਾ ਰਹੇ ਹਾਂ। ਇਹ ਸਿਰਫ ਮਰਦ ਦਾ ਸੁਆਰਥੀ, ਜ਼ਾਲਮਾਨਾ, ਅਤੇ ਜਾਨਵਰੀ ਸੁਭਾਵ ਹੈ ਜਿਸ ਕਾਰਨ ਉਹ ਨੇ ਔਰਤ ਨੂੰ ਮਜ਼ਲੂਮ ਬਣਾ ਕੇ ਉਸ ਤੋਂ ਕ੍ਰੀੜਾ-ਵਿਨੋਦ ਅਤੇ ਪਾਸ਼ਵਿਕ ਭੁਖ ਨੂੰ ਤ੍ਰਿਪਤ ਕਰਨ ਦਾ ਸਾਧਨ ਬਣਾਇਆ ਹੈ ਅਤੇ ਅੰਤ ਵਿਚ ਉਹ ਨੂੰ ਵਿਧਵਾਪਨ ਅਤੇ ਵਿਭਚਾਰ ਦੇ ਅੰਨ੍ਹੇਰੇ ਵਿਚ ਧਕੇਲ ਦਿੰਦਾ ਹੈ।

ਅਕਾਲੀ ਕੌਰ ਸਿੰਘ ਜੀ ਦਾ ਇਸਤ੍ਰੀ-ਉਧਾਰ ਦਾ ਇਹ ਉਪਰਾਲਾ ਨਵੇਕਲੀ ਭਾਂਤਿ ਦਾ ਤੇ ਸਾਹਸਪੂਰਨ ਸੀ। ਪੰਜਾਬੀ ਵਿਚ ਸ਼ਾਇਦ ਇਸ ਤੋਂ ਪਹਿਲਾਂ ਕੋਈ ਵੀ ਅਜਿਹੀ ਪੁਸਤਕ ਨਹੀਂ ਸੀ ਲਿਖੀ ਗਈ ਜਿਸ ਨੇ ਖਾਸ ਤੌਰ ਉੱਪਰ ਇਸ ਵਿਸ਼ੇ ਨੂੰ ਚੁਣਿਆ ਹੋਵੇ। ਸਮੇਂ ਦੇ ਉਸ ਸੰਕੀਰਣ ਸਮਾਜ ਵਿਚ ਅਜਿਹੇ ਵਿਸ਼ੇ ਦੀ ਚੋਣ ਕਰਨਾ ਬੜੀ ਜੁਰਅਤ ਭਰਪੂਰ ਅਤੇ ਉੱਚੇ ਕਿਰਦਾਰ ਵਾਲੀ ਸ਼ਖ਼ਸੀਅਤ ਦਾ ਹੀ ਕੰਮ ਹੋ ਸਕਦਾ ਸੀ। ਹਾਲਾਂਕਿ ਇਸ ਸਦੀ ਦੀ ਅੰਤਲੀ ਚੌਥਾਈ ਲੰਘ ਰਹੀ ਹੈ, ਪਰ ਸਾਡਾ ਸਮਾਜ ਅਜੇ ਤਕ ਉਸ ਮੰਜ਼ਲ ਉੱਪਰ ਨਹੀਂ ਪਹੁੰਚ ਸਕਿਆ ਜਿਥੇ ਮਨੁੱਖ ਦੀ ਕੁਦਰਤੀ ਬਣਤਰ, ਜਿਸ ਵਿਚ ਐਂਦ੍ਰਿਕ ਤ੍ਰਿਪਤੀ ਦੀ ਭੁਖ, ਆਦਿ ਮਨੁੱਖੀ ਮਨ ਦੀਆਂ ਕਈ ਪ੍ਰਕਾਰ ਦੀਆਂ ਭੁਖਾਂ ਦਾ ਸਹੀ-ਸਹੀ ਅਤੇ ਨਿਰਪੱਖ ਜਾਇਜ਼ਾ ਲੈਣ ਦੀ ਖੁਲ੍ਹ ਪ੍ਰਾਪਤ ਹੋ ਸਕੀ ਹੋਵੇ। ਨਿਰਸੰਦੇਹ ਪੱਛਮੀ ਸਮਾਜ ਅਤੇ ਚਿੰਤਨ ਇਸ ਪਹਿਲੂ ਤੋਂ ਸਾਡੇ ਨਾਲੋਂ ਕੁਝ ਕੁ ਅਗੇ ਜਾ ਚੁੱਕੇ ਹਨ ਪਰ ਅਸੀਂ ਅਜੇ ਤੀਕ ਝਿਜਕ, ਬਨਾਉਟੀ ਸਾਊਪਨ, ਬੁਜ਼ਦਿਲੀ ਅਤੇ ਹਿਚਕਚਾਹਟ ਕਾਰਨ ਬੇਜੁਰਅਤੇ ਹੀ ਤੁਰੀ ਫਿਰਦੇ

ਹਾਂ। ਅਸਲੀਅਤ ਦਾ ਸਾਮ੍ਹਣਾ ਕਰਨੋਂ ਕੰਨ੍ਹੀ ਕਤਰਾਂਦੇ ਹਾਂ। ਸਮਾਜ ਦੇ ਗੰਦੇ ਅੰਸਰਾਂ ਦੀ ਬਣਾਈ ਹੋਈ ਜ਼ਹਿਰੀਲੀ ਧਰਤੀ ਤੋਂ ਦੂਰ ਨਸ ਜਾਣ ਵਿਚ ਹੀ ਭਲਾ ਸਮਝਦੇ ਹਾਂ। ਪਰ ਸਿੱਖ-ਧਰਮ ਨਸਣ ਦੀ ਥਾਂ ਜੂਝਣ ਦੀ ਪ੍ਰੇਰਨਾ ਦਿੰਦਾ ਹੈ ਤਾਂ ਜੋ ਹਰ ਗੱਲ ਦਾ ਨਿਰਣਾ ਕੁਦਰਤੀ ਕਾਨੂੰਨ, ਜੁਰਅਤ ਅਤੇ ਫਰਾਖਦਿਲੀ, ਵਿਵੇਕ ਅਤੇ ਦਿਆਨਤਦਾਰੀ ਨਾਲ ਕੀਤਾ ਜਾ ਸਕੇ। ਸੋ ਅਕਾਲੀ ਜੀ ਨੇ ਜੋ ਜੁਰਅਤ ਦੱਸੀ ਹੈ, ਇਸ ਨਾਜ਼ਕ ਮਸਲੇ ਨੂੰ ਛੋਹਣ ਦੀ, ਜੋ ਉਨ੍ਹਾਂ ਨੂੰ ਸਿੱਖ-ਧਰਮ ਦੀ ਪਾਕੀਜ਼ਗੀ ਅਤੇ ਤਲਖੀਆਂ ਭਰੇ ਸਚ ਦੀ ਜੁਰਅਤਮਈ ਚੀਰਫਾੜ ਤੋਂ ਪ੍ਰਾਪਤ ਹੋਈ। ਉਹ ਆਪ ਕਿਰਦਾਰ ਦੇ ਧਨੀ ਅਤੇ ਨਿਰਾ ਕੁੰਦਨ ਸਨ, ਤਾਈਓਂ ਹਰ ਉਸ ਗੱਲ ਨੂੰ ਨਿਡਰ ਹੋ ਕੇ, ਸਚ ਨੂੰ, ਦਰਸਾਉਂਦੇ ਹਨ ਜਿਸ ਸਚ ਨੂੰ ਅਖੌਤੀ ਸਾਊ ਲੋਕ ਪਰਦਿਆਂ ਵਿਚ ਲੁਕਾਈ ਫਿਰਦੇ ਹਨ।

ਅਕਾਲੀ ਕੌਰ ਸਿੰਘ ਜੀ ਪੂਰਨ ਤੌਰ ਉੱਪਰ ਇਕ ਪ੍ਰਮੁਖ ਗੁਰਮੁਖੀ ਸ੍ਵਰੂਪ ਵਾਲੇ ਗੁਰੂ ਕੇ ਸਿੱਖ ਸਨ ਜੋ ਆਪਣੀ ਮਿਸਾਲ ਆਪ ਸਨ। ਕਿਰਦਾਰ ਅਤੇ ਬੋਲ ਦੀ ਹਲੀਮੀ ਉਨ੍ਹਾਂ ਨੂੰ ਸੰਤ ਲੋਕਾਂ ਦੀ ਸੰਗਤ ਅਤੇ ਸ਼ਾਂਤੀ-ਪੁੰਜ ਗੁਰਬਾਣੀ ਦੇ ਸੁਹਿਰਦ ਅਧਿਐਨ ਤੋਂ ਪ੍ਰਾਪਤ ਹੋਈ। ਜੁਰਅਤ ਅਤੇ ਨਿਡਰਤਾ ਉਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਦੇ ਜਲਾਲ ਭਰਪੂਰ ਅਤੇ ਅਣਖੀਲੇ ਇਤਿਹਾਸਕ ਵਿਰਸੇ ਅਤੇ ਦਸਮ ਗ੍ਰੰਥ ਦੀ ਸ਼ਕਤੀਸ਼ਾਲੀ ਬਾਣੀ ਦੇ ਅਧਿਐਨ ਤੋਂ ਪ੍ਰਾਪਤ ਹੋਈ। ਨਿਹੰਗ ਸਿੰਘੀ ਪਹਿਨਾਵਾ ਅਤੇ ਸ੍ਵਰੂਪ ਧਾਰਨ ਦੇ ਨਾਲ-ਨਾਲ ਉਹ ਸਹਿਜੇ ਹੀ ਦਸਮ-ਗ੍ਰੰਥ ਨੂੰ ਸੰਪੂਰਨ ਤੌਰ ਉੱਪਰ ਗੁਰ-ਰਚਨਾ ਅਤੇ ਗੁਰਬਾਣੀ ਮੰਨਦੇ ਸਨ, ਇਸ ਗੱਲੋਂ ਉਨ੍ਹਾਂ ਦਾ ਨਿਸਚਾ ਦ੍ਰਿੜ੍ਹ ਸੀ। ਭਾਵੇਂ ਅਜੋਕੀ ਖੋਜ ਦਸਮ-ਗ੍ਰੰਥ ਬਾਰੇ ਭਿੰਨ-ਭਿੰਨ ਰਾਵਾਂ ਪ੍ਰਗਟ ਕਰਦੀ ਹੈ ਪਰ ਅਕਾਲੀ ਜੀ ਇਕ ਅਟੱਲ ਅਤੇ ਦ੍ਰਿੜ੍ਹ ਰਾਏ ਦੇ ਧਨੀ ਸਨ, ਡਿਕੋਡੋਲੇ ਖਾਂਦੇ ਰਹਿਣਾ ਉਨ੍ਹਾਂ ਦੇ ਨੇੜੇ ਨਹੀਂ ਸੀ ਢੁਕਦਾ।[1] ਸੋ ਨਿਸਚੇ ਹੀ ਹੈ ਕਿ ਦਸਮ ਗ੍ਰੰਥ ਦੀ ਰਚਨਾ 'ਤ੍ਰਿਆ ਚਰਿਤ੍ਰ' ਨੂੰ ਉਨ੍ਹਾਂ ਨੇ ਸਹੀ ਤਰ੍ਹਾਂ ਦ੍ਰਿੜ੍ਹ ਅਤੇ ਨਿਝੱਕ ਹੋ ਕੇ ਵਾਚਿਆ ਅਤੇ ਘੋਖਿਆ ਹੋਵੇਗਾ ਜਿਵੇਂ ਕਿ ਦਸਮ ਗ੍ਰੰਥ ਦੀਆਂ ਹੋਰ ਬਾਣੀਆਂ ਨੂੰ। 'ਤ੍ਰਿਆ ਚਰਿਤ੍ਰ' ਰਚਨਾ ਨੇ ਕਿਸੇ ਹੱਦ ਤਕ ਉਨ੍ਹਾਂ ਨੂੰ ਇਸ਼ਾਰਤਨ ਇਸਤ੍ਰੀ ਜਾਤਿ ਦੀ ਸੁਭਾਵਕ ਬਣਤਰ ਦੇ ਅਧਿਐਨ ਵੱਲ ਪ੍ਰੇਰਿਆ ਹੋਵੇਗਾ। ਜਿਸ ਜੁਰਅਤ ਅਤੇ ਬੇਲਾਗਪਨ ਨਾਲ ਤ੍ਰਿਆ ਚਰਿਤ੍ਰ ਵਿਚ ਇਕ ਚਨੌਤੀਆਂ ਭਰੇ ਇਨਸਾਨੀ ਮਸਲੇ ਨੂੰ ਛੋਹਿਆ ਗਿਆ ਹੈ, ਉਸ ਦੀ ਮਿਸਾਲ ਭਾਰਤੀ ਸਾਹਿਤ ਵਿਚ ਕਿਧਰੇ ਨਹੀਂ ਮਿਲਦੀ। ਇਸ ਜੁਰਅਤ ਦੀ ਅਨੂਪਮ ਉਦਾਹਰਣ ਸਿਰਫ ਸਿੱਖ-ਧਰਮ ਦੀ ਫਰਾਖ-ਦਿਲ ਅਤੇ ਦੂਰ-ਐਦੇਸ਼ ਪਿੱਠ-ਭੂਮੀ ਵਿਚ ਉਗਮ ਸਕਦੀ ਸੀ।

ਸੋ, ਅਕਾਲੀ ਜੀ ਨੇ ਆਪਣੇ ਸਮੇਂ ਦੀ ਸਰਵ-ਪ੍ਰਧਾਨ ਸਮੱਸਿਆ ਨੂੰ ਪਹਿਲੀ ਵਾਰ ਸਿੱਖ-ਜਗਤ ਵਿਚ ਉਜਾਗਰ ਕੀਤਾ। ਉਹ ਆਪ ਲਿਖਦੇ ਹਨ ਕਿ ਭਾਵੇਂ ਉਨ੍ਹੀਵੀਂ ਸਦੀ ਦੇ ਪਿਛਲੇ ਕੁਝ ਦਹਾਕਿਆਂ ਵਿਚ ਸਤੀ ਦੀ ਰਸਮ ਅਤੇ ਬਾਲ ਵਿਧਵਾ ਦੇ ਸੁਧਾਰ ਲਈ ਰਾਜਾ ਰਾਮ ਮੋਹਨ ਰਾਇ ਦੇ ਉਪਰਾਲੇ ਨਾਲ ਅੰਗ੍ਰੇਜ਼ ਸਰਕਾਰ ਨੇ ਕਾਨੂੰਨ ਬਣਾਏ ਸਨ, ਪਰ ਕਿਧਰੇ ਚੋਰੀ-ਛੁਪੇ ਅਤੇ ਕਿਧਰੇ ਸ਼ਰੇ-ਆਮ ਇਨ੍ਹਾਂ ਕਾਨੂੰਨਾਂ ਦੀ ਉਲੰਘਣਾ ਹੁੰਦੀ ਸੀ। ਸੋ, ਲੋੜ ਇਹ ਸੀ ਕਿ ਇਸ ਕਾਨੂੰਨ ਅਤੇ ਇਸ ਸੁਧਾਰ ਦੇ ਹੱਕ ਵਿਚ ਵੱਧ ਤੋਂ ਵੱਧ ਲੋਕ-ਰਾਏ ਪੈਦਾ ਕੀਤੀ ਜਾ ਸਕੇ ਅਤੇ ਚੋਰੀ-ਛੁਪੇ ਕੀਤੇ ਜਾਣ ਵਾਲੇ ਵਿਭਚਾਰਾਂ ਅਤੇ ਜੁਰਮਾਂ ਨੂੰ ਸਾਮ੍ਹਣੇ ਲਿਆ ਕੇ ਦੋਸ਼ੀਆਂ ਨੂੰ ਸ਼ਜਾ ਦਿੱਤੀ ਜਾਵੇ।

ਇਸ ਸੁਧਾਰ ਦੀ ਕੀ ਲੋੜ ਸੀ?

---

1. ਸ੍ਰੀ ਦਸਮ ਗ੍ਰੰਥ ਅਤੇ ਝਟਕੇ-ਮਹਾਪ੍ਰਸਾਦ ਸੰਬੰਧੀ ਅਕਾਲ ਤਖਤ ਦੀ ਮੂਲਕ ਮਰਿਆਦਾ ਪ੍ਰਤਿ ਉਹ ਚੱਟਾਨ ਵਾਂਗ ਦ੍ਰਿੜ੍ਹ ਸਨ, ਅਨੁਭਵ ਤੇ ਅਕੀਦੇ ਦੀ ਸ਼ਕਤੀ ਕਾਰਨ (ਵੈਸ਼ਨਵ ਨਹੀਂ ਸਨ)।

ਪ੍ਰੋਖ ਰੂਪ ਵਿਚ ਇਸ ਲੋੜ ਦੇ ਬੇਅੰਤ ਕਾਰਨ ਸਨ। ਉਨ੍ਹਾਂ ਬੇ-ਅੰਤ ਕਾਰਨਾਂ ਵਿਚੋਂ ਇਕ ਕਾਰਨ ਅਕਾਲੀ ਜੀ ਇਹ ਵੀ ਦਸਦੇ ਹਨ ਕਿ ਅਸੀਂ 'ਧਰਮ' ਨੂੰ ਤਾਂ ਹੀ ਬਚਾ ਸਕਦੇ ਹਾਂ ਜੇਕਰ 'ਇਸਤ੍ਰੀ ਸੁਧਾਰ' ਕੀਤਾ ਜਾਵੇ। ਸੋ ਇਹ ਇਕ ਪ੍ਰਕਾਰ ਦਾ 'ਧਰਮ ਯੁਧ' ਸੀ। ਧਰਮ ਦੇ ਦੋ ਪਹਿਲੂ ਹਨ, ਅੰਤਰਗਤ ਜਾਂ ਅੰਦਰੂਨੀ ਅਤੇ ਬਾਹਰਗਤ ਭਾਵ ਬਾਹਰੀ : ਅੰਦਰੂਨੀ ਤੋਰ ਉੱਪਰ ਧਰਮ ਦਾ ਭਾਵ ਨਿਆਇ, ਸਾਊ ਕਿਰਦਾਰ, ਤਿਆਗ, ਕੁਰਬਾਨੀ, ਸਰਬਤ ਦਾ ਭਲਾ, ਭਾਈਚਾਰੇ ਅਤੇ ਵਿਰਸੇ ਲਈ ਕੁਰਬਾਨੀ ਆਦਿ ਸਦ-ਗੁਣਾਂ ਨੂੰ ਗ੍ਰਹਣ ਕਰਨਾ ਹੁੰਦਾ ਹੈ। ਬਾਹਰੀ ਤੋਰ ਉੱਪਰ 'ਧਰਮ' ਇਕ ਸਮਾਜਕ ਸਾਂਝੀਵਾਲਤਾ, ਸ੍ਵਰੂਪ ਅਤੇ ਨਿਸ਼ਾਨ ਦੀ ਸੰਭਾਲ, ਜੀਵਨ ਨਾਲ ਸਹੀ ਤਰ੍ਹਾਂ, ਅਤੇ ਇਕ ਨਿਸਚਿਤ ਢੰਗ ਤੇ ਮਾਰਗ ਦੁਆਰਾ, ਜੂਝਣ ਦਾ ਰਾਹ ਦਰਸਾਉਂਦਾ ਹੈ।

ਅਕਾਲੀ ਜੀ ਦੀ ਇਸ ਪੁਸਤਕ ਦਾ ਸਮਾਂ ਸਰਵ-ਪ੍ਰਧਾਨ ਸੁਧਾਰ-ਲਹਿਰਾਂ ਦੀ ਭਰਮਾਰ ਦਾ ਸਮਾਂ ਸੀ। ਉਹ ਵੇਖ ਰਹੇ ਸਨ ਕਿ ਭਾਰਤ ਵਿਚ ਭਾਰਤੀ ਧਰਮਾਂ ਤੋਂ ਬਿਨਾ ਬਿਦੇਸ਼ੀ ਧਰਮ 'ਇਸਲਾਮ' ਅਤੇ 'ਈਸਾਈ ਮਤਿ' ਦਿਨੋਂ ਦਿਨ ਵਧ ਰਹੇ ਸਨ ਅਤੇ ਇਹ ਗਿਣਤੀ ਬਾਹਰੋਂ ਆਇਆਂ ਦੀ ਸਹਾਇਤਾ ਨਾਲ ਨਹੀਂ ਸੀ ਵਧ ਰਹੀ ਸਗੋਂ ਇਥੋਂ ਦੇ ਹੀ ਵਾਸੀਆਂ ਦੀ ਧਰਮ-ਬਦਲੀ ਕਰਕੇ ਵਧ ਰਹੀ ਸੀ। ਸੋ ਸਚੇ ਭਾਰਤੀ ਲਈ ਇਹ ਚਨੌਤੀ ਕੋਈ ਮਾਮੂਲੀ ਨਹੀਂ ਸੀ। ਅਕਾਲੀ ਜੀ ਨੇ ਹਿੰਦੂ-ਸਿੱਖ ਧਰਮ ਦੀ ਇਸ ਢਹਿੰਦੀ ਦਸ਼ਾ ਦਾ ਇਕ ਪ੍ਰਮੁਖ ਕਾਰਣ ਹਿੰਦੂ ਇਸਤ੍ਰੀ ਜਾਤਿ ਦੀ ਦੁਰਦਸ਼ਾ ਹੀ ਦਸਿਆ ਹੈ। ਸੋ, ਭਾਵੇਂ ਬਾਹਰੀ ਤੋਰ ਉੱਪਰ ਅਕਾਲੀ ਜੀ ਇਸਤ੍ਰੀ-ਸੁਧਾਰ ਲਈ ਕਹਿ ਰਹੇ ਹਨ ਪਰ ਅਸਲ ਵਿਚ ਉਹ ਹਿੰਦ ਵਾਸੀਆਂ ਦੀ ਤਰਸਯੋਗ ਹਾਲਤ ਦਾ ਹਲ ਲਭ ਰਹੇ ਹਨ। ਉਨ੍ਹਾਂ ਦੇ ਕਥਨ ਅਨੁਸਾਰ ਸਮਾਜ ਦੇ ਵਿਅਰਥ ਅਤੇ ਬੇਮਤਲਬੇ ਰੀਤਿ ਰਿਵਾਜ ਕਾਰਨ ਔਰਤ ਜਾਤਿ ਕੁਚਲੀ ਜਾ ਰਹੀ ਹੈ। ਇਸ ਕੁਚਲੇ ਜਾਣ ਦੀ ਚੁੱਭਣ ਤੋਂ ਤੰਗ ਆ ਕੇ ਮਜ਼ਲੂਮ ਔਰਤ ਆਪਣੀ ਮੁਕਤੀ ਲਈ ਯੋਗ-ਅਯੋਗ ਢੰਗ ਲੱਭਦੀ ਹੈ। ਬੇਅੰਤ ਅਯੋਗ ਢੰਗਾਂ ਵਿਚੋਂ ਇਕ ਢੰਗ ਇਹ ਵੀ ਸੀ ਕਿ ਹਿੰਦੂ-ਧਰਮ ਅਤੇ ਘਰਾਣੇ ਨੂੰ ਚੋਰੀ ਛੁਪੇ ਤਿਆਗ ਕੇ ਦੂਜੇ ਧਰਮ ਜਾਂ ਘਰਾਣੇ ਵੱਲ ਪ੍ਰੇਰਿਤ ਹੋਇਆ ਜਾ ਸਕੇ ਜਿਥੇ ਕਿ ਔਰਤ ਨੂੰ ਰਸਮੀ ਬੰਧਨ ਵਿਚ ਨਹੀਂ ਜਕੜਿਆ ਜਾਂਦਾ। ਸੋ ਹਿੰਦੂ ਬਾਲ-ਵਿਧਵਾਵਾਂ ਦਬਾ-ਦਬ ਇਸਲਾਮ ਜਾਂ ਈਸਾਈ ਧਰਮ ਦੇ ਲੋਕਾਂ ਵੱਲ ਪ੍ਰੇਰੀਆਂ ਜਾਂਦੀਆਂ ਸਨ। ਉਥੇ ਜਾ ਕੇ ਉਹ ਫਿਰ ਉਸ ਧਰਮ ਦੀ ਸੰਤਾਨ ਦਾ ਵਾਧਾ ਕਰਦੀਆਂ ਸਨ। ਸੋ, ਅਕਾਲੀ ਜੀ ਨੇ ਧਰਮ ਨੂੰ ਬਚਾਣ ਲਈ ਵੀ ਇਸਤ੍ਰੀ ਦੇ ਉਧਾਰ ਲਈ ਆਵਾਜ਼ ਚੁੱਕੀ। ਆਪ ਨੇ ਇਸਤ੍ਰੀ ਦੀ ਦੁਰਦਸ਼ਾ ਦੀਆਂ ਬੇਅੰਤ ਦਿਲ-ਖੁਭਵੀਆਂ ਅਤੇ ਸਹੀ ਘਟਨਾਵਾਂ ਦੇ ਹਵਾਲੇ ਦੇ ਕੇ ਸਾਰੀ ਭਾਰਤੀ ਕੌਮ ਨੂੰ ਲਲਕਾਰਿਆ ਸੀ।

ਅਕਾਲੀ ਜੀ ਪੁਰਾਤਨ ਅਤੇ ਵਰਤਮਾਨ ਗ੍ਰੰਥਾਂ ਵਿਚੋਂ ਹਵਾਲੇ ਦੇ ਕੇ ਆਪਣੀ ਦਲੀਲ ਨੂੰ ਹੋਰ ਵੱਧ-ਚੜ੍ਹ ਕੇ ਪ੍ਰਭਾਵਸ਼ਾਲੀ ਬਣਾਉਂਦੇ ਹਨ ਅਤੇ ਸਿੱਧ ਕਰਦੇ ਹਨ ਕਿ ਇਹ ਭਿਆਨਕ ਸਮੱਸਿਆ ਸਿਰਫ ਹੁਣ ਦੇ ਗੁਲਾਮ ਭਾਰਤੀਆਂ ਨੇ ਆਪ ਪੈਦਾ ਕੀਤੀ ਹੋਈ ਹੈ ਅਤੇ ਇਹ ਵਕਤੀ ਸੰਕੀਰਣਤਾ ਤੋਂ ਮਿਲਿਆ ਘਿਨੌਣਾ ਸਰਾਪ ਹੈ।

ਸਿੱਖ ਕੌਮ ਨੂੰ ਵੀ ਉਨ੍ਹਾਂ ਨੇ ਲਲਕਾਰਿਆ ਹੈ ਕਿ ਜਿਸ ਵਿਰਸੇ ਵਿਚ ਇਸਤ੍ਰੀ ਜਾਤਿ ਦੇ ਸ਼ੋਸ਼ਣ ਦਾ ਰਤਾ ਭਰ ਵੀ ਸੰਕੇਤ ਨਹੀਂ ਮਿਲਦਾ, ਉਸ ਵਿਰਸੇ ਦੇ ਲੋਕ ਹਿੰਦੂ ਧਰਮ ਦੇ ਪ੍ਰਭਾਵ ਅਧੀਨ ਇਸਤ੍ਰੀ ਦੇ ਪੁਨਰ-ਵਿਆਹ ਵਿਚ ਰੁਕਾਵਟ ਪੈਦਾ ਕਰ ਕੇ ਇਸ ਜਾਤਿ ਨਾਲ ਅਨਿਆਂ ਕਰ ਰਹੇ ਹਨ। ਇਸ ਤਰ੍ਹਾਂ ਆਪਣੇ-ਆਪ ਨੂੰ ਵੱਡੇ ਨਾਮ ਵਾਲੇ, 'ਸਿੱਖ' ਅਖਵਾਣ ਵਾਲੇ, ਲੋਕ ਆਪਣੀ ਸਹਯੋਗਣ ਨਾਲ ਕਦੀ-ਕਦੀ ਜ਼ਾਲਮਾਨਾ ਸਲੂਕ ਕਰਦੇ ਹਨ। ਭਾਵੇਂ ਸਿੱਖ-ਧਰਮ ਵਿਚ 'ਅਨੰਦ

ਕਾਰਜ' ਦੀ ਪ੍ਰਥਾ ਅਨੁਸਾਰ ਵਿਧਵਾ-ਵਿਆਹ ਦੀ ਤਾਕੀਦ ਹੈ, ਪਰ ਕਈ ਲੋਕਾਚਾਰ ਅਤੇ ਬਨਾਉਟੀ ਪ੍ਰਭੁਤਾ ਦੇ ਭੁਲੇਖੇ ਵਿਚ ਫਸੇ ਲੋਕ ਵਿਧਵਾ-ਵਿਆਹ ਅਤੇ ਇਸਤ੍ਰੀ-ਭਲਾਈ ਤੋਂ ਨੱਕ ਖਿਚ ਲੈਂਦੇ ਹਨ।

ਨਾ ਸਿਰਫ ਭਾਰਤੀ ਵਿਰਸੇ ਤੋਂ ਸਗੋਂ ਇਸਲਾਮੀ ਅਤੇ ਈਸਾਈ ਵਿਰਸੇ ਦੀਆਂ ਉਦਾਹਰਣਾਂ ਪੇਸ਼ ਕਰ ਕੇ ਸਿੱਧ ਕੀਤਾ ਹੈ ਕਿ ਇਸਤ੍ਰੀ ਲਈ ਉਵੇਂ ਹੀ ਦੂਜਾ ਵਿਆਹ ਕਰਨ ਦੀ ਇਜਾਜ਼ਤ ਹੈ ਜਿਵੇਂ ਕਿ ਮਰਦ ਨੂੰ। ਅੰਜੀਲ ਅਤੇ ਕੁਰਾਨ ਵਿਚੋਂ ਪ੍ਰਮਾਣਿਕ ਹਵਾਲੇ ਦੇ ਕੇ ਇਹ ਗੱਲ ਸਿੱਧ ਕੀਤੀ ਗਈ ਹੈ।

## ਪੁਸਤਕ ਤੇ ਸ਼ੈਲੀ

1925 ਈ. ਦੇ ਇਸ ਸੰਸਕਰਣ ਦੇ 360 ਪੰਨੇ ਹਨ। ਮੁੱਖ ਸਮੱਸਿਆ ਇਸਤ੍ਰੀ ਸੰਕਟ ਦੀ ਨਵਿਰਤੀ ਹੈ। ਪਰ ਇਸ ਸਮੱਸਿਆ ਦੇ ਹੱਲ ਲਈ ਕਰਤਾ ਨੇ ਇਕ ਸੌ ਤੋਂ ਵਧ ਸਹਾਇਕ ਵਿਸ਼ਿਆਂ ਨੂੰ ਇਕ ਲੜੀ ਵਿਚ ਪਰੋ ਕੇ ਮੁੱਖ ਵਿਸ਼ੇ ਦੀ ਮਹੱਤਤਾ ਅਤੇ ਇਸ ਦੇ ਸਮਾਧਾਨ ਨੂੰ ਸਿਰੇ ਚੜ੍ਹਾਇਆ ਹੈ। ਇਨ੍ਹਾਂ ਸਹਾਇਕ ਵਿਸ਼ਿਆ ਵਿਚ ਕਈ ਗੱਲਾਂ ਸ਼ਾਮਲ ਹਨ, (1) ਸਿੱਧਾਂਤਕ ਤੌਰ ਉੱਪਰ ਮੁੱਖ ਵਿਸ਼ੇ ਦੀ ਨੁਹਾਰ (2) ਵਿਰਸੇ ਵਿਚ ਮੁੱਖ ਵਿਸ਼ੇ ਬਾਰੇ ਸਰਵ ਪ੍ਰਧਾਨ ਸਿੱਧਾਂਤਕ ਵਿਚਾਰ (3) ਵਿਸ਼ੇ ਦੇ ਘਿਣੌਣੇ ਪਹਿਲੂ ਬਾਰੇ ਤਤਕਾਲੀਨ ਸਮੇਂ (1925) ਵਿਚ ਆਮ ਮਿਲ ਰਹੀਆਂ ਦੁਖਦਾਈ ਤੇ ਸ਼ਰਮਨਾਕ ਉਦਾਹਰਣਾਂ ਅਤੇ ਬਿਰਤੀਆਂ। (4) ਤਤਕਾਲੀਨ ਸਮੇਂ ਦੇ ਚੁਣੇ ਹੋਏ ਅਤੇ ਚੋਟੀ ਦੇ ਚੇਤੰਨ ਲੋਕਾਂ ਦਾ ਸਚੇਸ਼ਟ ਤੌਰ ਉੱਪਰ ਇਸ ਸੁਧਾਰ ਲਈ ਉਪਰਾਲਾ ਕਰਨ ਵਿਚ ਜੁਟ ਜਾਣਾ ਆਦਿ। ਕਈ ਥਾਈਂ ਕਰਤਾ ਨੇ ਵਿਧਵਾ ਦੀ ਮਨੋਬਿਰਤੀ ਦੀ ਪੈਰਵੀ ਕਰਨ ਲਈ ਆਪਣੀ ਅਨੁਭੂਤੀ ਤੋਂ ਦੁਖੀ ਦਿਲ ਦੀ ਫਰਿਆਦ ਨੂੰ ਛੰਦ ਰੂਪ ਵਿਚ ਪੇਸ਼ ਕੀਤਾ ਹੈ ਜਿਸ ਤੋਂ ਪਾਠਕ ਲਈ ਲੋੜੀਂਦਾ ਮਾਹੌਲ ਹੋਰ ਤ੍ਰੰਦ ਅਤੇ ਤੀਬਰ ਹੋ ਜਾਂਦਾ ਹੈ। ਇਸ ਰਚਨਾ ਤੋਂ ਜਿਥੇ ਇਕ ਪਾਸੇ ਕਰਤਾ ਦੀ ਜੁਰਅਤਮੰਦੀ ਅਤੇ ਬੇਲਾਗਪਨ ਦਾ ਸੰਕੇਤ ਮਿਲਦਾ ਹੈ, ਉਥੇ ਦੂਜੇ ਪਾਸੇ ਲੇਖਕ ਦੇ ਬਹੁ-ਪਖੀ ਅਧਿਐਨ ਵਾਲੀ ਸ਼ਖ਼ਸੀਅਤ ਦਾ ਵੀ ਪਤਾ ਲੱਗ ਸਕਦਾ ਹੈ। 75 ਵਰ੍ਹੇ ਬੀਤ ਜਾਣ ਤੋਂ ਬਾਅਦ ਵੀ ਇਸ ਰਚਨਾ ਦਾ ਵਿਸ਼ਾ ਅਤੇ ਸ਼ੈਲੀ ਅਜੋਕੇ ਪਾਠਕ ਦੀ ਬਿਰਤੀ ਨੂੰ ਭਾਵੇਂ ਬਹੁਤਾ ਆਕਰਸ਼ਿਤ ਨਾ ਕਰ ਸਕੇ ਪਰ ਜੇਕਰ ਅਸੀਂ 1925 ਈ. ਦੇ ਦੁਆਲੇ ਆਪਣੀ ਚਿਤਵਨੀ ਨੂੰ ਵਾਪਸ ਲੈ ਜਾਈਏ ਤਾਂ ਪਤਾ ਲੱਗ ਸਕਦਾ ਹੈ ਕਿ ਇਹ ਪੁਸਤਕ ਆਪਣੇ ਸਮੇਂ ਨੂੰ ਕਿੰਨੀ ਵੱਡੀ ਅਤੇ ਢੁਕਵੀਂ ਦੇਣ ਸੀ। ਇਸਤ੍ਰੀ-ਉਧਾਰ ਦਾ ਮਸਲਾ ਅਜੇ ਤਕ ਉਵੇਂ ਹੀ ਕਾਇਮ ਹੈ। ਭਾਵੇਂ ਕੁਝ ਆਜ਼ਾਦੀ ਪਿਛੋਂ ਇਸ ਦੀ ਤਲਖ਼ੀ ਥੋੜ੍ਹੀ ਜਿਹੀ ਘਟੀ ਹੋਈ ਮਹਸੂਸ ਹੁੰਦੀ ਹੈ, ਪਰ ਅਜੇ ਵੀ ਹਿੰਦੂ ਘਰਾਣਿਆਂ ਵਿਚ ਵਿਧਵਾ ਦਾ ਵਿਆਹ ਸੌ ਫੀ ਸਦੀ ਹੁੰਦਾ ਨਹੀਂ ਜਾਪਦਾ। ਹਿੰਦੂ ਮੈਰਿਜ ਐਕਟ ਦੇ ਹੁੰਦਿਆਂ ਵੀ ਅਜੇ ਇਹ ਦਸਤੂਰ ਖਤਮ ਨਹੀਂ ਹੋਇਆ।

ਪੁਸਤਕ ਦੀ ਸ਼ੈਲੀ ਠੇਠ ਅਤੇ ਸਮੇਂ ਦੀ ਟਕਸਾਲੀ ਪੰਜਾਬੀ ਹੈ। ਕਿਧਰੇ ਕਿਧਰੇ ਸੰਸਕ੍ਰਿਤ ਦੀ ਪਰਿਭਾਸ਼ਕ ਸ਼ਬਦਾਵਲੀ ਲੋੜਵੱਸ ਆ ਗਈ ਹੈ।

ਲੇਖਕ ਦੀ, ਪਾਠ-ਬਿਰਤੀ ਨੂੰ, ਖਿੱਚਣ ਦੀ ਸ਼ਕਤੀ ਬੜੀ ਅਜੀਬ ਅਤੇ ਪ੍ਰਭਾਵਸ਼ਾਲੀ ਹੈ। ਪੁਸਤਕ ਵਿਚ ਭਾਰਤੀ ਲਿਖਣ-ਸ਼ੈਲੀ ਦੇ ਪੁਰਾਤਨ ਢੰਗ ਦਾ ਝਲਕਾਰਾ ਪੈਂਦਾ ਹੈ। ਇਸ ਸ਼ੈਲੀ ਅਨੁਸਾਰ ਦੋ ਜਾਂ ਵੱਧ ਵਿਅਕਤੀਆਂ ਵਿਚ, ਵਾਰਤਾਲਾਪ ਦੀ ਸ਼ਕਲ ਵਿਚ, ਸਮੱਸਿਆਂ ਨੂੰ ਹੌਲੀ-ਹੌਲੀ ਛੁਹਿਆ ਜਾਂਦਾ ਹੈ, ਬਹਸ ਹੁੰਦੀ ਹੈ; ਬਹਸ ਦੀ ਚਾਲ ਹੋਰ ਤੇਜ਼ ਅਤੇ ਸਿੱਧਾਂਤਮਈ ਬਣਦੀ ਜਾਂਦੀ ਹੈ। ਇਥੋਂ ਤੀਕ ਕਿ ਤਰਕ ਭਰਪੂਰ (Logical) ਅਤੇ ਯੁਕਤੀਮਈ ਮਾਹੌਲ ਬਣ ਜਾਂਦਾ ਹੈ। ਇਸ ਪ੍ਰਕਾਰ ਹੌਲੀ-ਹੌਲੀ ਪ੍ਰਸ਼ਨ ਕਰਨ ਵਾਲੇ ਵਿਰੋਧੀ ਉੱਤੇ ਪੂਰਨ ਤੌਰ ਉੱਪਰ ਵਿਜੈ ਪ੍ਰਾਪਤ ਹੋ ਜਾਂਦੀ ਹੈ।

ਬ੍ਰਹਮ ਸੂਤ੍ਰਭਾਸ਼ ਵਿਚ ਸ਼ੰਕਰਾਚਾਰੀਆ ਦੀ ਇਹ ਵਾਰਤਾਲਾਪੀ ਸ਼ੈਲੀ ਆਪਣੀ ਮਿਸਾਲ ਆਪ ਹੈ। ਸਨਾਤਨੀ ਰਚਨਾਵਾਂ ਨੂੰ ਇਹ ਸ਼ੈਲੀ ਵਿਸ਼ੇਸ਼ ਕਰ ਕੇ ਰਾਸ ਆਉਂਦੀ ਸੀ। ਯੂਨਾਨੀ ਦਰਸ਼ਨਾਚਾਰੀਆਂ ਅਰਸਤੂ, ਅਫਲਾਤੂਨ ਆਦਿ ਦੇ ਵਾਰਤਾਲਾਪ (Dialogues) ਵਿਸ਼੍ਵ ਪ੍ਰਸਿੱਧ ਹਨ।

ਭਾਵੇਂ ਪੁਸਤਕ ਦਾ ਆਰੰਭ '੧ੴ ਸਤਿਗੁਰ ਪ੍ਰਸਾਦ' ਤੋਂ ਹੁੰਦਾ ਹੈ ਪਰ ਅਕਾਲੀ ਜੀ ਸਹੀ ਵਿਸ਼ੇ ਨੂੰ ਪਰੰਪਰਾਗਤ ਸ਼ੈਲੀ ਦੇ ਅਨੁਸਾਰ ਹੀ ਇਸ਼ਟ-ਮੰਗਲ (ਦੋਹਰੇ) ਤੋਂ ਆਰੰਭ ਕਰਦੇ ਹਨ—"ਦੋਹਰਾ : ਸੰਕਟ ਮੋਚਨ ਨਾਮ ਗੁਰ ਤਾਂਹਿ ਕ੍ਰਿਪਾ ਸੁਖ ਚੈਨ। ਗ੍ਰੰਥ ਰਚੋਂ ਹਿਤ ਤ੍ਰਿਯਨ ਕੇ, ਬਿਘਨ ਹਰਨ ਸੁਖ ਦੈਨੁ॥"

ਪਹਿਲਾ ਅਧਿਆਇ ਸਿੱਧਾਂਤਕ ਪਿਛੋਕੜ ਅਤੇ ਵਿਸ਼ੇ ਦੀ ਲੋੜ ਨਾਲ ਜਾਣ-ਪਛਾਣ ਕਰਾਂਦਾ ਹੈ। ਅਗਲੇ ਅਧਿਆਇ ਤੋਂ ਦੋ ਵਿਅਕਤੀਆਂ—'ਧਰਮਵੀਰ' ਅਤੇ 'ਪ੍ਰਚਾਰਕ'—ਵਿਚਕਾਰ ਪ੍ਰਸ਼ਨੋਤਰੀ ਦਾ ਸਿਲਸਿਲਾ ਤੁਰਦਾ ਹੈ। ਇਕ-ਇਕ ਕਰ ਕੇ ਮਸਲੇ ਸਾਮ੍ਹਣੇ ਆਉਂਦੇ ਹਨ ਅਤੇ 'ਪ੍ਰਚਾਰਕ' ਸਭ ਦਾ ਉੱਤਰ ਵਿਸਥਾਰ ਪੂਰਵਕ ਦਿੰਦਾ ਹੈ।

ਲੇਖਕ ਦੀ ਸ਼ੈਲੀ ਧਿਆਨ ਨੂੰ ਖਿਚ ਲੈਂਦੀ ਹੈ, ਜਿਹਾ ਕਿ : (1) "ਜਿਸ ਤਰ੍ਹਾਂ ਅਮੀਰ ਗ਼ਰੀਬ ਦੇ ਬੱਚੇ ਬਚਪਨ ਵਿਚ ਮਾਤਾ ਪਿਤਾ ਤੋਂ ਬਿਨਾ ਹੋਰ ਕਿਸੀ ਪਾਸ ਸੁਖੀ ਨਹੀਂ ਰਹਿ ਸਕਦੇ ਇਸ ਤਰ੍ਹਾਂ ਇਸਤ੍ਰੀ ਜਾਤੀ ਨੂੰ ਜਵਾਨੀ ਵਿਚ ਪਤੀ ਤੋਂ ਬਿਨਾ ਮਾਤਾ ਪਿਤਾ, ਭੈਣ ਭਰਾ, ਪੁਤ ਧੀ ਆਦਿ ਸਾਕਾਂ ਤੋਂ ਯਾ ਦੁਨੀਆਂ ਭਰ ਦੇ ਪਦਾਰਥਾਂ ਤੋਂ ਕਦੀ ਸੁਖ ਨਹੀਂ ਪ੍ਰਾਪਤ ਹੋ ਸਕਦਾ..." (ਪੰਨਾ 38)

(2) "ਕੀ ਇਹ ਕੋਈ ਪ੍ਰਕ੍ਰਿਤਕ ਨਿਯਮ ਹੈ ਕਿ ਕਿਸੀ ਇਸਤ੍ਰੀ ਦੇ ਪਹਿਲ੍ਰੇ ਪਤੀ ਦਾ ਅੰਤ ਹੋਣ ਤੇ ਉਸ ਦੀਆਂ ਪ੍ਰਕ੍ਰਿਤਕ (ਸੁਭਾਵਕ) ਜ਼ਰੂਰਤਾਂ ਦਾ ਭੀ ਅੰਤ ਹੋ ਜਾਇਗਾ?" (ਪੰਨਾ 49)

**(4) ਹਜ਼ੂਰੀ ਸਾਥੀ[1] (ਪੁਸਤਕ)**

**ਇਹ** ਵਿਸਤ੍ਰਿਤ ਰਚਨਾ ਅਸਲ ਵਿਚ ਉਸ ਟ੍ਰੈਕਟ ਜਾਂ ਲੇਖ "ਤਖਤ ਸ੍ਰੀ ਹਜ਼ੂਰ ਸਾਹਿਬ ਅਬਚਲ ਨਗਰ ਅਤੇ ਉਥੋਂ ਦੇ ਜੱਥੇਦਾਰ ਤੇ ਪੁਜਾਰੀ" ਦਾ ਹੀ ਵਿਸਥਾਰ ਹੈ ਜੋ ਆਪ ਨੇ ਪੋਹ-ਮਾਘ 1986 ਬਿ. (1929 ਈ.) ਨੂੰ ਲਿਖਿਆ ਅਤੇ ਜੋ ਸੰਖੇਪ ਸਿਰਲੇਖ 'ਸ੍ਰੀ ਅਬਚਲ ਨਗਰ' ਹੇਠਾਂ 'ਫੁਲਵਾੜੀ' ਦੇ 'ਸਿੱਖ ਇਤਿਹਾਸ ਨੰਬਰ' 1930 ਵਿਚ ਪ੍ਰਕਾਸ਼ਿਤ ਹੋਇਆ। ਇਹ ਰਚਨਾ 1933 ਵਿਚ ਪ੍ਰਕਾਸ਼ਿਤ ਹੋਈ। ਇਸ ਰਚਨਾ ਦੇ ਲਿਖੇ ਜਾਣ ਦਾ ਮਨੋਰਥ ਪ੍ਰੋਖ ਰੂਪ ਵਿਚ ਇਸ ਦੇ ਸਿਰਲੇਖ ਵਿਚ ਅਤੇ ਸਪੱਸ਼ਟ ਤੌਰ ਉੱਪਰ ਇਸ ਦੀ ਭੂਮਿਕਾ ਵਿਚ ਦਰਸਾਇਆ ਗਿਆ ਹੈ। "ਹਜ਼ੂਰੀ ਸਾਥੀ" ਪੁਸਤਕ ਦਾ ਭਾਵ ਉਸ ਵਸੀਲੇ ਤੋਂ ਹੈ ਜੋ :

(ੳ) ਸ੍ਰੀ ਅਬਚਲ ਨਗਰ (ਹਜ਼ੂਰ ਸਾਹਿਬ) ਵਿਖੇ ਦੂਰ-ਦੂਰ ਤੋਂ ਆਉਣ ਵਾਲੇ ਦਰਸ਼ਨ-ਅਭਿਲਾਖੀ ਯਾਤਰੂਆਂ ਲਈ ਸਾਰੇ ਪੰਧ ਉੱਪਰ ਇਕ ਜਾਣਕਾਰ ਸਾਥੀ (Guide) ਦਾ ਕੰਮ ਕਰ ਸਕੇ।[2]

(ਅ) ਨਾ ਸਿਰਫ ਪੰਧ ਅਤੇ ਮੰਜ਼ਲ ਦੀ ਹੀ ਜਾਣਕਾਰੀ ਦੇਵੇ ਸਗੋਂ ਯਾਤਰੂਆਂ ਨੂੰ ਅਖੋਤੀ

---

1. ਪ੍ਰਕਾਸ਼ਨ : 1933 ਈ. ਅਕਾਲੀ ਪਤ੍ਰਿਕਾ ਪ੍ਰੈਸ, ਲਾਹੌਰ।
2. ਪੁਸਤਕ ਦੇ ਮੁੱਖ ਪੰਨੇ ਉੱਪਰ ਵੀ ਇਸੇ ਹੀ ਮਨੋਰਥ ਵੱਲ ਸੰਕੇਤ ਮਿਲਦਾ ਹੈ :
"ਹਜ਼ੂਰੀ ਸਾਥੀ ਅਰਥਾਤ ਤਖ਼ਤ ਸਚਖੰਡ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ ਜੀ ਦੇ ਜ਼ਿਮੇਵਾਰ ਕਾਰਕੁਨ, ਨਿਕਟਵਰਤੀ ਤੇ ਯਾਤਰੂਆਂ ਲਈ ਯੋਗ ਮਰਯਾਦਾ ਦਰਸਾਊ ਸਲਾਹਕਾਰ"। (ਭੂਮਿਕਾ)।

"ਹਜ਼ੂਰ ਸਾਹਿਬ"[1] ਵੱਲ ਗੁਮਰਾਹ ਹੋ ਜਾਣ ਦੀ ਹੋੜ ਤੋਂ ਮੋੜ ਕੇ ਹਕੀਕੀ ਹਜ਼ੂਰ ਸਾਹਿਬ (ਅਬਚਲ ਨਗਰ) ਵੱਲ ਪ੍ਰੇਰੇ ਜਿਸ ਹਜ਼ੂਰ ਸਾਹਿਬ ਦੇ ਦਰਸ਼ਨਾਂ ਦੀ ਆਕਾਂਖਿਆਂ ਸਿੱਖ-ਯਾਤ੍ਰੂਆਂ ਦੇ ਅੰਦਰ ਪਰੰਪਰਾ ਤੋਂ ਚਲੀ ਆਉਂਦੀ ਹੈ।

(ੲ) ਹਜ਼ੂਰ ਸਾਹਿਬ ਦੇ ਪ੍ਰਬੰਧਕੀ ਢਾਂਚੇ ਨਾਲ ਸੰਬੰਧਿਤ ਜ਼ਿਮੇਵਾਰ ਲੋਕਾਂ ਨੂੰ ਇਸ ਪਵਿਤ੍ਰ ਤਖ਼ਤ ਦੀ ਮਰਿਆਦਾ ਤੋਂ ਸੁਚੇਤ ਕਰਵਾ ਕੇ ਮਨਮਤਿ ਤੋਂ ਹੋੜਨਾ ਆਦਿ।

**ਮਹੱਤਵ :** ਵੇਖਣ ਨੂੰ ਇਹ ਰਚਨਾ ਸਾਧਾਰਨ ਜਿਹੀ (ਟ੍ਰੈਕਟ) ਹੀ ਲਗਦੀ ਹੈ, ਪਰ ਅਕਾਲੀ ਜੀ ਦਾ ਇਹ ਉਪਰਾਲਾ ਸਰਸਰੀ ਜਿਹਾ ਸਮਝ ਕੇ ਨਜ਼ਰਅੰਦਾਜ਼ ਨਹੀਂ ਕੀਤਾ ਜਾ ਸਕਦਾ। 1932-33 ਈ. ਵਿਚ ਰਚੀ ਗਈ ਇਹ ਲਿਖਤ ਆਪਣੇ ਤਤਕਾਲੀਨ ਮਹੱਤਵ ਨੂੰ ਸਾਂਭੀ ਬੈਠੀ ਹੈ। ਇਸ ਮਹੱਤਵ ਦਾ ਜ਼ਿਕਰ ਭਾਈ ਕਾਨ੍ਹ ਸਿੰਘ ਜੀ ਨਾਭਾ ਵੱਲੋਂ ਇਸ ਪੁਸਤਕ ਵਿਚ ਲਿਖੀ ਗਈ ਪ੍ਰਸੰਸਾ ਵਿਚ ਵੀ ਮਿਲ ਪੈਂਦਾ ਹੈ :

> "ਪੰਥ ਰਤਨ ਅਕਾਲੀ ਕੌਰ ਸਿੰਘ ਜੀ ਨਿਹੰਗ ਨੇ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਜੀ ਦੀ ਯਾਤਰਾ ਕਰਨ ਵਾਲੇ ਪ੍ਰੇਮੀਆਂ ਲਈ 'ਹਜ਼ੂਰੀ ਸਾਥੀ' ਲਿਖ ਕੇ ਭਾਰੀ ਉਪਕਾਰ ਕੀਤਾ ਹੈ। ਇਸ ਵਿਚ ਗੁਰੂ ਧਾਮ ਦਾ ਇਤਿਹਾਸ, ਰਹੁਰੀਤੀ, ਆਮਦਨ ਖਰਚ ਦਾ ਵੇਰਵਾ ਅਤੇ ਯਾਤਰਾ ਦੀ ਵਿਧੀ ਆਦਿਕ ਸਿਰਲੇਖ ਵੱਡੀ ਯੋਗਤਾ ਨਾਲ ਲਿਖੇ ਹਨ। ਜੋ ਜੋ ਤ੍ਰੁਟੀਆਂ

---

1. "ਆਗਰੇ ਵਿਖੇ ਪ੍ਰਚਲਿਤ ਕੀਤਾ ਗਿਆ ਰਾਧਾ ਸੁਆਮੀ ਫਿਰਕੇ ਦਾ ਉਹ ਅਖੌਤੀ ਸਥਾਨ ਜਾਂ ਨਾਮ ਜਿਸ ਦਾ ਜ਼ਿਕਰ ਕਰਤਾ ਨੇ ਭੂਮਿਕਾ ਵਿਚ ਕੀਤਾ ਹੈ। ਲੇਖਕ ਦੇ ਸ਼ਬਦ ਇਸ ਵਿਸ਼ੇ ਬਾਰੇ ਇਸ ਪ੍ਰਕਾਰ ਹਨ :

> "...ਪ੍ਰੰਤੂ ਆਗਰਾ ਨਿਵਾਸੀ ਸ੍ਰੀਮਾਨ ਭਾਈ ਸ਼ਿਵ ਦਿਆਲ ਸਿੰਘ ਜੀ (ਜੋ ਸਿੱਖ ਸੰਤਾਨ ਤੇ ਖੋਜੀ, ਅਭਿਆਸੀ, ਵਿਦਵਾਨ, ਗੁਰਬਾਣੀ ਦੇ ਨੇਮੀ, ਪ੍ਰੇਮੀ ਸ਼ਰਧਾਲੂ ਸਨ) ਜਦ ਏਹ ਗੁਰੂ ਘਰ ਦੇ ਇਕ ਮਹਾਨ ਵਿਦਵਾਨ ਤੇ ਅਭਿਆਸੀ ਨਿਰਮਲੇ ਮਹੰਤ, ਗੁਰਦਵਾਰਾ ਸਾਹਿਬ ਮਾਈ ਥਾਨ ਮਹਲੇ ਵਾਲਿਆਂ ਤੋਂ ਦੀਖਿਅਤ ਹੋਕੇ ਕਮਾਈ ਵਿਚ ਲਗੇ ਤਦ ਆਪ ਦੇ ਇਕ ਲਾਲਾ ਸਾਲਗ੍ਰਾਮ ਜੀ ਸ਼ਰਧਾਲੂ ਨੇ ਆਪ ਨੂੰ 'ਹਜ਼ੂਰ ਸਾਹਿਬ' ਕਹਿ ਕੇ ਜਿਥੇ ਬੁਲਾਨ ਦੀ ਕੀਤੀ ਉਥੇ ਆਪ ਦੀ ਮ੍ਰਿਤੂ ਬਾਅਦ ਜੋ ਦਿਆਲ ਬਾਗ ਵਿਚ ਸਮਾਧੀ ਬਣਾਈ ਉਸ ਨੂੰ ਭੀ ਰਾਧਾ ਸ੍ਵਾਮੀ ਸੰਪਰਦਾ ਵਾਲਿਆਂ ਵਿਚ 'ਹਜ਼ੂਰ ਸਾਹਿਬ' ਕਹਿਣਾ ਪ੍ਰਚਲਤ ਕੀਤਾ, ਇਥੇ ਹੀ ਬਸ ਨਹੀਂ ਸਗੋਂ ਆਗਰਾ ਨਿਵਾਸੀ ਇਕ ਡੇਰੇ ਦੇ ਪ੍ਰਬੰਧਕ (ਮੁਖ ਕਰਮਚਾਰੀ) ਨੂੰ ਭੀ 'ਹਜ਼ੂਰ ਸਾਹਿਬ' ਕਰਕੇ ਸੱਦਨ ਦੀ ਪ੍ਰਪਾਟੀ ਉਥੇ ਕੁਝ ਸਾਲਾਂ ਤੋਂ ਪ੍ਰਚਲਤ ਹੈ ਅਤੇ ਪੰਜਾਬ ਆਦਿ ਦੇਸ਼ਾਂ ਵਿਚੋਂ ਇਸ ਮੱਤ ਦੇ ਪ੍ਰਚਾਰਕ ਯਾ ਸ਼ਰਧਾਲੂ ਕਿਤਨੇ ਹੀ ਗੁਰਸਿਖਾਂ (ਭੋਲੇ ਮਾਈਆਂ ਭਾਈਆਂ) ਨੂੰ ਭੁਲੇਖੇ ਦੇ ਕੇ "ਚਲੋ ਜੀ 'ਹਜ਼ੂਰ ਸਾਹਿਬ' ਦਰਸ਼ਨ ਕਰ ਆਈਏ" ਕਹਿਕੇ ਆਗਰੇ ਆਣ ਪੁਜਦੇ ਅਤੇ ਇਥੋਂ ਦੀਖਯਤ ਕਰਾਕੇ ਉਨ੍ਹਾਂ ਨੂੰ ਬਜਾਇ 'ਵਾਹਿਗੁਰ ਜੀ ਕਾ ਖ਼ਾਲਸਾ' ਕੈਹਲਾਵਨ ਦੇ 'ਜੀ, ਅਸੀਂ ਰਾਧਾ ਸਵਾਮੀ ਹਾਂ' ਜਤਲਾਣ ਵਾਲੇ ਸੁਣਾਈ ਜਾਂਦੇ ਹਨ।"

ਭਾਵੇਂ ਇਸ ਸੰਪ੍ਰਦਾਇ ਦੇ ਜ਼ਿੰਮੇਵਾਰ ਪੁਰਖ ਗੁਰਬਾਣੀ, ਗੁਰਮਰਿਆਦਾ ਦਾ ਉਪਯੋਗ ਕਰਦੇ ਹਨ ਪਰ ਤਾਂ ਵੀ ਵਿਅਕਤਿ ਪੂਜਾ ਦੇ ਦੋਸ਼ ਤੋਂ ਮੁਕਤ ਨਹੀਂ ਹੋ ਸਕੇ। ਅਕਾਲੀ ਜੀ ਇਨ੍ਹਾਂ ਦੀ ਇਸ ਵਿਅਕਤੀ ਪੂਜਾ ਦੀ ਬਿਰਤੀ ਬਾਰੇ ਲਿਖਦੇ ਹਨ :

> "ਇਸੀ ਸੰਪਰਦਾ ਦੇ ਇਕ ਮਾਨਨੀਯ ਅਚਾਰਜ ਭਾਈ ਸਾਵਨ ਸਿੰਘ ਜੀ ਬਿਆਸ ਵਾਲੇ ਜਦ ਆਪਣੇ ਦੋ ਜਗਿਆਸੂਆਂ ਸਮੇਤ ਸ੍ਰੀ ਹਜ਼ੂਰ ਸਾਹਿਬ (ਅਬਚਲ ਨਗਰ ਸਾਹਿਬ) ਜੀ ਦੇ ਦਰਸ਼ਨ ਲਈ ਬਿ: 1989 ਵਿਚ ਪੁੱਜੇ ਤਦ ਆਪ ਪਾਸੋਂ ਪੁੱਛਣ ਤੇ ਆਪ ਨੇ ਕਿਹਾ ਕਿ "ਮੈਂ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦਾ ਸਿਖ ਹਾਂ ਸਿਖੀ ਦਾ ਪ੍ਰਚਾਰ ਕਰਦਾ ਹਾਂ, ਅੰਮ੍ਰਿਤ ਛਕਿਆ ਹੈ, ਰਹਿਤ ਰਖਦਾ ਹਾਂ, ਪਰਵਾਰ ਵਿਚ ਗੁਰ-ਮ੍ਰਯਾਦਾ ਕਰਦਾ ਹਾਂ, ਮੇਰਾ ਹੋਰ ਕੋਈ ਮਤ ਨਹੀਂ ਤੇ ਨਾ ਹੀ ਕੋਈ ਆਪਣਾ ਮਤ ਚਲਾਂਦਾ ਹਾਂ। ਜੇ ਐਵੇਂ ਕੋਈ ਕੁਛ ਕਹੇ ਯਾ ਸ਼ੱਕ ਕਰੇ ਤਾਂ ਮੇਰਾ ਚਾਰਾ ਨਹੀ"। (ਹਜ਼ੂਰੀ ਸਾਥੀ, ਪੰਨਾ 1-2)

ਅਤੇ ਸੁਧਾਰ ਲਾਇਕ ਗੱਲਾਂ ਹਨ ਉਹ ਮਿੱਤਰ ਭਾਵ ਨਾਲ ਪ੍ਰਗਟ ਕੀਤੀਆਂ ਹਨ। ਇਸ ਟ੍ਰੈਕਟ ਤੋਂ ਅਪਾਰ ਲਾਭ ਹੋਣ ਦੀ ਆਸ ਹੈ।"[1]

ਚਾਲ੍ਹੀ ਪੰਜਾਹ ਵਰ੍ਹੇ ਗੁਜ਼ਰ ਜਾਣ ਤੋਂ ਉਪਰੰਤ ਵੀ ਅਜੇ ਤੀਕ ਕਿਸੇ ਵਿਅਕਤੀ ਜਾਂ ਸੰਸਥਾ ਨੇ ਅਜਿਹੇ ਵਿਸ਼ਿਆਂ ਬਾਰੇ ਸਾਹਿਤ ਲਿਖ ਕੇ ਅਭਿਲਾਖੀਆਂ ਤੀਕ ਪਹੁੰਚਾਣ ਦੇ ਮਹੱਤਵ ਨੂੰ ਨਹੀਂ ਸਮਝਿਆ। ਇਸ ਛੋਟੀ ਜਿਹੀ ਰਚਨਾ ਵਿਚ ਹਜ਼ੂਰ ਸਾਹਿਬ ਨੂੰ ਜਾਣ ਵਾਲਿਆਂ ਲਈ ਨਾ ਸਿਰਫ਼ ਦਿਸ਼ਾ ਨਿਰਦੇਸ਼ ਹੀ ਹੈ ਸਗੋਂ ਹੋਰ ਵੀ ਕਈ ਪ੍ਰਕਾਰ ਦੀ ਜਾਣਕਾਰੀ ਦਿੱਤੀ ਗਈ ਹੈ। ਜਿਹਾ ਕਿ :

**(ੳ) ਫੌਰੀ ਅਤੇ ਜ਼ਰੂਰੀ ਮਸਲੇ**

1. ਹਜ਼ੂਰ ਸਾਹਿਬ ਦੀ ਸਥਾਪਨਾ ਤੇ ਸੰਭਾਲ ਦਾ ਇਤਿਹਾਸਕ ਪਿਛੋਕੜ।
2. ਹਜ਼ੂਰ ਸਾਹਿਬ ਨਾਲ ਸੰਬੰਧਿਤ ਬੇਅੰਤ ਇਤਿਹਾਸਕ ਸਥਾਨਾਂ ਨੂੰ ਲਭ ਕੇ ਉਨ੍ਹਾਂ ਦੇ ਮਹੱਤਵ ਦਾ ਜ਼ਿਕਰ।
3. ਬੁੰਗਿਆਂ ਦਾ ਮਹੱਤਵ ਅਤੇ ਸਥਾਪਨਾ।
4. ਹਜ਼ੂਰ ਸਾਹਿਬ ਦੀ ਨਿਤ-ਕਾਰ ਦਾ ਵੇਰਵਾ।
5. ਹਜ਼ੂਰੀ ਗੁਰਧਾਮਾਂ ਦੀ ਪੁਰਾਤਨ ਅਤੇ ਅਜੋਕੀ ਦਸ਼ਾ।
6. ਗੁਰਧਾਮਾਂ ਦੇ ਨਾਮ ਸਰਕਾਰੀ ਤੌਰ ਉੱਪਰ ਅਤੇ ਚਿਰ੍ਹਾਂ ਤੋਂ ਚਲੀ ਆ ਰਹੀ ਜਾਗੀਰ, ਜ਼ਮੀਨ-ਜਾਇਦਾਦ ਅਤੇ ਮਲਕੀਅਤੀ ਹੱਕਾਂ ਦੀਆਂ ਸਨਦਾਂ ਦੀ ਜਾਣਕਾਰੀ ਅਤੇ ਵੇਰਵੇ ਆਦਿ ਜੋ ਮਹਾਰਾਜਾ ਰਣਜੀਤ ਸਿੰਘ, ਸਿੱਖ ਰਿਆਸਤਾਂ ਅਤੇ ਰਿਆਸਤ ਹੈਦਰਾਬਾਦ ਆਦਿ ਦੇ ਆਦੇਸ਼ਾਂ ਅਨੁਸਾਰ ਕਾਫੀ ਦੇਰ ਤਕ ਜਾਰੀ ਰਹੇ।
7. ਹਜ਼ੂਰ ਸਾਹਿਬ ਦੀ ਸੇਵਾ-ਸੰਭਾਲ ਕਰਨ ਵਾਲੇ ਭਿੰਨ-ਭਿੰਨ ਸੇਵਕਾਂ ਤੇ ਸਰਬਰਾਹਾਂ ਦੇ ਸਮੇਂ-ਸਮੇਂ ਦੇ ਕਾਰਜ ਦਾ ਵੇਰਵਾ।
8. ਹਜ਼ੂਰ ਸਾਹਿਬ ਦੇ ਚੋਗਿਰਦ, ਅਤੇ ਮਹਾਰਾਸ਼ਟਰ ਵਿਚ, ਰਹਿ ਰਹੇ ਸਿੱਖੀ ਦੇ ਨਾਮਲੇਵਾ ਬੰਜਾਰੇ ਸਿੱਖਾਂ ਦੇ ਦੁਖੀ ਹਾਲਾਤ ਦਾ ਬਿਆਨ ਤਾਂ ਜੋ ਪੰਜਾਬ ਦੇ ਸਰਦੇ-ਪੁਜਦੇ ਨੀਤੀਵਾਨ ਸਿੱਖ ਉਨ੍ਹਾਂ ਦੀ ਸੰਭਾਲ ਕਰਨ ਵੱਲ ਧਿਆਨ ਦੇਣ ਆਦਿ।

**(ਅ) ਬੁਧਿ ਲਈ ਅਨਿਵਾਰਯ ਧਾਰਮਿਕ ਤੇ ਅਧਿਆਤਮਕ ਮਸਲੇ**

1. ਖੰਡੇ ਦੇ 'ਅੰਮ੍ਰਿਤੀਏ' ਦਾ ਅਰਦਾਸਾ।
2. ਤਨਖਾਹੀਆ ਕੌਣ ਹੁੰਦਾ ਹੈ?
3. ਕੁਰੈਹਤੀਆ ਤੇ ਪਤਿਤ ਕਿਸ ਨੂੰ ਕਹਿੰਦੇ ਹਨ?
4. ਨਿਰਮਲੇ ਸਿੰਘ ਜਾਂ ਸੰਤਾਂ ਦਾ ਅਰਦਾਸਾ।
5. ਕੇਸਾਧਾਰੀ ਬੇ-ਅੰਮ੍ਰਿਤੀਏ।
6. ਸਹਜਧਾਰੀ ਸਿੱਖ ਤੇ ਸੰਪ੍ਰਦਾਈ ਸਜਨ।
7. ਖ਼ਾਲਸੇ ਵਿਚ ਵਰਨਜਾਤਿ ਸੰਬੰਧੀ ਭੇਦ।
8. ਅਰਦਾਸੇ ਪਿਛੋਂ ਕੀ ਕੀਤਾ ਜਾਵੇ। ਆਦਿ

**ਸਮੁੱਚੀ ਵਿਚਾਰ**

ਹਜ਼ੂਰ ਸਾਹਿਬ ਉਸ ਗੁਰ-ਅਸਥਾਨ ਦਾ ਨਾਮ ਹੈ ਜਿਥੇ ਗੁਰੂ ਗੋਬਿੰਦ ਸਿੰਘ ਜੀ 1708

---

1. ਪੁਸਤਕ ਦੇ ਮੁੱਢਲੇ ਸ਼ਬਦ (ਹੋਰ ਵਿਸਥਾਰ ਲਈ ਵੇਖੋ *'ਗਿ ਸ਼ੇਰ ਸਿੰਘ'* ਲੇਖਕ ਗੁਰਚਰਨ ਸਿੰਘ ਗਿਆਨੀ)

ਈ.[1] ਨੂੰ ਜੋਤੀ ਜੋਤਿ ਸਮਾਏ। ਅਕਾਲੀ ਜੀ ਲਿਖਦੇ ਹਨ :

> "ਅਜ ਤਕ ਇਸੀ ਸਿੰਘਾਸਨ ਨੂੰ ਤਖ਼ਤ ਸਚਖੰਡ ਅਤੇ ਇਸ ਪਰ ਸਜੀ ਹੋਈ ਅਮਾਰਤ ਨੂੰ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਜੀ ਆਖਦੇ ਹਨ। ਇਸੀ ਦਾ ਸੰਕੇਤਕ ਨਾਮ ਸ੍ਰੀ ਹਜ਼ੂਰ ਸਾਹਿਬ ਜੀ ਹੋਣ ਤੇ ਇਸ ਸਾਰੇ ਪੁਰੇ ਨੂੰ ਹਜ਼ੂਰ ਸਾਹਿਬ ਕਹਿੰਦੇ ਹਨ।"

ਇਹ ਸਥਾਨ ਦੱਖਣੀ ਭਾਰਤ ਦੀ ਪੁਰਾਤਨ ਰਿਆਸਤ ਹੈਦਰਾਬਾਦ ਵਿਚ ਹੈ। ਇਹ ਉਹ ਸਥਾਨ ਹੈ ਜਿਥੇ ਗੁਰੂ ਜੀ ਨੇ ਗ੍ਰੰਥ ਅਤੇ ਪੰਥ ਨੂੰ ਗੁਰਤਾ ਸੌਂਪ ਕੇ ਆਪਣੀ ਸੰਸਾਰ ਯਾਤਰਾ ਸੰਪੰਨ ਕੀਤੀ। ਸਿੱਖ ਪੰਥ ਦੇ ਤਖ਼ਤਾਂ ਵਿਚ ਇਸ ਤਖ਼ਤ, ਭਾਵ ਸਚਖੰਡ ਸ੍ਰੀ ਹਜ਼ੂਰ ਸਾਹਿਬ, ਦਾ ਵਿਸ਼ੇਸ਼ ਮਹੱਤ੍ਵ ਹੈ। ਖ਼ਾਲਸੇ ਨੂੰ ਸ੍ਰੀ ਹਜ਼ੂਰ ਸਾਹਿਬ ਦੀ ਖਿੱਚ ਸੈਂਕੜੇ ਵਰ੍ਹਿਆਂ ਤੋਂ ਪ੍ਰਭਾਵਤ ਕਰਦੀ ਆ ਰਹੀ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੇ ਅੰਤਲੇ ਦਿਨ ਇਥੇ ਹੀ ਗੁਜ਼ਰੇ ਸਨ। ਪੰਜਾਬ ਦੇ ਪਿਆਰ-ਵਿਗੁਤੇ ਖ਼ਾਲਸੇ ਤੋਂ ਵਿਦਾ ਹੋ ਕੇ ਦੱਖਣ ਵਿਖੇ ਔਰੰਗਜ਼ੇਬ ਨੂੰ ਮਿਲਣ ਆਏ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਪੰਜਾਬ ਦੀਆਂ ਸੰਗਤਾਂ ਨੂੰ ਜਦ ਦੁਰਲੱਭ ਹੋ ਗਏ ਤਾਂ ਦਰਸ਼ਨ-ਪਿਆਸੀਆਂ ਖ਼ਾਲਸਈ ਰੂਹਾਂ ਨੇ ਆਪਣੀ ਮੁਹਾਰ ਦੱਖਣ ਵਿਚ ਸਥਾਪਿਤ ਹੋ ਚੁੱਕੀ ਗੁਰੂ ਜੀ ਦੀ ਅੰਤਮ ਯਾਦ ਵੱਲ ਮੋੜ ਲਈ; ਇਸ ਪ੍ਰਕਾਰ ਇਹ ਅਸਥਾਨ 'ਸਚਖੰਡ' ਦਾ ਰੂਪ ਦਿੱਸਣ ਲਗ ਪਿਆ ਜਿਥੇ ਨਿਰੰਕਾਰ ਰੂਪ 'ਗੁਰੂ' ਦਾ ਸਦੀਵੀ ਸਥਾਨ ਹੈ। ਇਹ ਗੱਲ ਸੁਭਾਵਕ ਹੀ ਸੀ ਕਿ 'ਹਜ਼ੂਰ ਸਾਹਿਬ' ਦੇ ਦਰਸ਼ਨ ਕਰਨ ਦੀ ਭਾਵਨਾ ਬਾਅਦ ਵਿਚ ਖ਼ਾਲਸੇ ਦੇ ਜੀਵਨ ਦਾ ਜ਼ਰੂਰੀ ਕਰਤੱਵ ਬਣ ਕੇ ਰਹਿ ਜਾਂਦੀ। ਸੋ ਇਵੇਂ ਹੀ ਹੋਇਆ। ਸਿੱਖ ਪਰੰਪਰਾ ਵਿਚ ਇਹ ਪ੍ਰਸਿੱਧ ਕਥਨ ਹੈ ਕਿ ਸਚਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਆਪਣੇ ਸਿੱਖ ਦੀ ਉਡੀਕ ਕਰਦੇ ਰਹਿੰਦੇ ਹਨ ਅਤੇ ਇਸ ਅਸਥਾਨ ਦੇ ਦਰਸ਼ਨ ਕਰਨਾ ਸਿੱਖ ਦੇ ਸੰਸਾਰੀ ਜੀਵਨ ਦਾ ਅਤਿ ਲੋੜੀਂਦਾ ਮਨੋਰਥ ਤੇ ਕਰਤੱਵ ਹੈ। ਇਸ ਕਿਸਮ ਦੀ ਭਾਵਨਾ ਇਸ ਲਈ ਉਜਾਗਰ ਹੋਈ ਕਿਉਂਕਿ ਪੰਜਾਬ ਦਾ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰੀ ਖਾਤਰ ਇੰਨਾ ਪਿਆਸਾ ਹੋ ਗਿਆ ਸੀ ਕਿ ਉਨ੍ਹਾਂ ਦਾ ਵਿਛੋੜਾ ਬਹੁਤੀ ਦੇਰ ਬਰਦਾਸ਼ਤ ਕਰਨਾ ਉਨ੍ਹਾਂ ਨੂੰ ਮੌਤ ਤੋਂ ਘਟ ਨਹੀਂ ਸੀ ਜਾਪਦਾ ਰਿਹਾ। ਵਿਆਕੁਲ ਹੋਈਆਂ ਪੰਜਾਬੀ ਸੰਗਤਾਂ ਵਿਛੜ ਕੇ ਗਏ ਗੁਰੂ ਪ੍ਰਤਿ ਸ਼ਰਧਾ ਵਸ, ਆਪਣੀ ਹਰ ਭਾਵਨਾ ਨੂੰ ਕਿਸੇ ਨਾ ਕਿਸੇ ਹੀਲੇ ਉਸ ਮਿੱਤਰ-ਪਿਆਰੇ ਦੇ ਚਰਨਾਂ ਨਾਲ ਜੋੜੀ ਰੱਖਣ ਦੀਆਂ ਇੱਛਕ ਹੋ ਗਈਆਂ।[2] ਸੋ ਇਨ੍ਹਾਂ ਸ਼ਰਧਾਲੂਆਂ ਦੀ ਉਡੀਕ ਇਕ ਸਦੀਵੀਂ ਤਾਂਘ ਵਿਚ ਬਦਲ ਗਈ; ਤਾਂਘ ਜਿਸ ਨੇ ਨਦੇੜ ਵਿਖੇ ਸਥਾਪਿਤ ਸ੍ਰੀ ਹਜ਼ੂਰ ਸਾਹਿਬ ਦੇ ਦਰਸ਼ਨ ਕਰਨ ਉਪਰੰਤ ਸੰਤੁਸ਼ਟ ਹੋਣਾ ਸੀ।

ਇਹ ਰਚਨਾ 'ਹਜ਼ੂਰੀ ਸਾਖੀ' ਕਈਆਂ ਗੱਲਾਂ ਨੂੰ ਛੂਹਣ ਦਾ ਪਹਿਲਾ ਅਤੇ ਅਛੂਹ ਯਤਨ ਹੈ। ਇਸ ਤੋਂ ਪਹਿਲਾਂ ਜਾਂ ਬਾਅਦ ਵਿਚ ਕਦੀ ਵੀ ਕਿਸੇ ਸਿੱਖ-ਵਿਦਵਾਨ ਨੇ ਇਨ੍ਹਾਂ ਗੱਲਾਂ ਵੱਲ ਧਿਆਨ ਨਹੀਂ ਸੀ ਦਿੱਤਾ। ਇਹ ਗੱਲਾਂ ਹਨ :

1. ਸ੍ਰੀ ਹਜ਼ੂਰ ਸਾਹਿਬ ਦਾ ਸਮੁਚਾ ਇਤਿਹਾਸ। ਇਸ ਵਿਸ਼ੇ ਉੱਪਰ ਇਹ ਪਹਿਲੀ ਤੇ ਇਕੋ-ਇਕ ਭਰੋਸੇ-ਯੋਗ ਤੇ ਵਿਸਤ੍ਰਿਤ ਲਿਖਤ ਹੈ। ਗੁਰੂ ਸਾਹਿਬ ਦੇ ਦੱਖਣ ਪ੍ਰਵੇਸ਼ ਸਮੇਂ ਦੀਆਂ ਘਟਨਾਵਾਂ ਦੇ ਇਤਿਹਾਸਕ ਹਵਾਲੇ ਬਹੁਤਾ ਕਰ ਕੇ ਪਰੰਪਰਾਗਤ ਸਿੱਖ ਲਿਖਤਾਂ ਉੱਪਰ ਅਧਾਰਤ ਹਨ।

---

1. ਕਤਕ ਸੁਦੀ ਪੰਜ, 1765 ਬਿਕਰਮੀ
2. ਗੁਰੂ-ਪਿਤਾ ਵੀ ਆਪਣੇ ਪਿਆਰੇ ਖ਼ਾਲਸੇ ਨੂੰ 'ਮਿਤ੍ਰ-ਪਿਆਰਾ' ਕਹਿਕੇ ਨਿਵਾਜਦੇ ਹਨ।

ਇਹ ਗੱਲ ਧਿਆਨ ਦੀ ਪਾਤਰ ਹੈ ਕਿ ਅਕਾਲੀ ਜੀ ਨੇ ਮਨਮਰਜ਼ੀ ਦੀਆਂ ਅਟਕਲਬਾਜ਼ੀਆਂ ਤੋਂ ਪਰਹੇਜ਼ ਕੀਤਾ ਹੈ। ਜਾਂ ਤਾਂ ਨਿਜੀ ਤੌਰ ਤੇ ਲੋੜੀਂਦੀਆਂ ਥਾਵਾਂ ਉੱਪਰ ਹਾਜ਼ਰ ਹੋ ਕੇ ਅਤੇ ਜਾਂ ਭਰੋਸੇ-ਯੋਗ ਵਸੀਲਿਆਂ ਦੇ ਅਧਿਐਨ ਅਤੇ ਮੇਲ ਤੋਂ ਵਾਸਤਵਿਕ ਸਾਮੱਗ੍ਰੀ ਇਕੱਤਰ ਕਰਕੇ ਤਥ (facts) ਪੇਸ਼ ਕੀਤੇ ਹਨ। ਇਸ ਤੋਂ ਅਕਾਲੀ ਜੀ ਦੀ ਯਥਾਰਥ-ਪਸੰਦ ਅਤੇ ਵਿਗਿਆਨਕ ਬਿਰਤੀ ਦਾ ਇਹਸਾਸ ਹੁੰਦਾ ਹੈ। ਯਥਾਰਥ ਦੇ ਗਿਆਨ ਲਈ ਉਹ ਸਿਰਫ ਕਿਤਾਬੀ ਅਤੇ ਸੁਣੀ-ਸੁਣਾਈ ਸੂਚਨਾ ਹੀ ਕਾਫੀ ਨਹੀਂ ਸਨ ਸਮਝਦੇ ਸਗੋਂ ਮਸਲੇ ਦੇ ਅਮਲੀ ਅਨੁਭਵ ਅਤੇ ਸਜਿੰਦ ਜਾਣਕਾਰੀ ਨੂੰ ਹੀ ਅੰਤਮ ਸਮਝਦੇ ਸਨ। ਇਸੇ ਲਈ ਉਹ ਸਰੀਰਕ ਤੌਰ ਉੱਪਰ ਭਾਰਤ-ਭਰ ਦੇ ਸਾਰੇ ਗੁਰਦੁਆਰਿਆਂ ਦੀ ਦਸ਼ਾ ਤੋਂ ਜਾਣੂ ਰਹਿੰਦੇ ਸਨ। ਹਜ਼ੂਰ ਸਾਹਿਬ ਦੀ ਸਥਾਪਨਾ ਅਤੇ ਸੰਭਾਲ ਦਾ ਹਕੀਕੀ ਵੇਰਵਾ ਇਕੱਤਰ ਕਰ ਕੇ ਪਹਿਲੀ ਵਾਰ ਸਿੱਖਾਂ ਸਾਮ੍ਹਣੇ ਪੇਸ਼ ਕੀਤਾ ਹੈ। ਇਸ ਸੰਬੰਧੀ ਨਿਮਨ ਲਿਖਤ ਹਕੀਕਤਾਂ ਸਾਮ੍ਹਣੇ ਆਉਂਦੀਆਂ ਹਨ :

(ੳ) ਹਜ਼ੂਰ ਸਾਹਿਬ ਦੀ ਸਥਾਪਨਾ ਕੋਈ ਅਕੱਸਮਾਤ ਮਾਤਰ (Accidental) ਗੱਲ ਨਹੀਂ ਸੀ; ਇਸ ਸਥਾਨ ਨੂੰ 'ਮੁਲ ਤਾਰ ਕੇ' ਪ੍ਰਾਪਤ ਕਰਨ ਦਾ ਸੰਕਲਪ ਗੁਰੂ ਸਾਹਿਬ ਦੇ ਮਨ ਵਿਚ ਕਿਸੇ ਮਨੋਰਥ-ਹਿਤ ਹੀ ਸੀ।

(ਅ) ਗੁਰੂ ਸਾਹਿਬ ਜਿਨ੍ਹਾਂ ਰਾਹਾਂ ਤੋਂ ਲੰਘੇ ਓਥੇ ਹੀ ਗੁਰ-ਧਾਮ ਸਥਾਪਤ ਹੋ ਗਏ। ਆਪ ਪੰਜਾਬ ਤੋਂ ਰਾਜਪੂਤਾਨੇ ਹੋ ਕੇ ਬੁਰਹਾਨਪੁਰ, ਅਕੋਲਾ, ਇੰਗੋਲੀ, ਬਾਸਮ, ਬਸਮਤ ਆਦਿ ਥਾਵਾਂ ਵੱਲੋਂ ਹੋ ਕੇ ਨਦੇੜ ਪਹੁੰਚੇ। ਨਦੇੜ ਦੇ ਗਿਰਦ ਬੇਅੰਤ ਗੁਰਦੁਆਰਿਆਂ ਦੀ ਸਥਾਪਨਾ ਆਪ ਦੇ ਦੀਰਘ ਪ੍ਰਭਾਤੀ ਮਨੋਰਥ ਵੱਲ ਸੰਕੇਤ ਕਰਦੀ ਹੈ। ਨਾ ਸਿਰਫ਼ ਉਪਰੋਕਤ ਸਗੋਂ ਨਿਮਨ ਲਿਖਤ ਥਾਵਾਂ ਉੱਪਰ ਵੀ ਸਿੰਘਾਂ ਦੇ ਗੁਰ-ਅਸਥਾਨ ਕਾਇਮ ਹਨ : ਮਨਵਾੜ, ਬੁਰਹਾਨਪੁਰ, ਪੁਸ਼ਕਰ ਰਾਜ, ਗਵਾਲੀਅਰ ਆਦਿ।

(ੲ) 'ਅਬਚਲ ਨਗਰ' ਨਾਮ ਇਸ ਲਈ ਪਿਆ ਕਿਉਂਕਿ ਜਦ ਗੁਰੂ ਜੀ ਨੇ ਗ੍ਰੰਥ ਨੂੰ "ਪ੍ਰਗਟ ਗੁਰਾਂ ਕੀ ਦੇਹ" ਦਾ ਆਦੇਸ਼ ਦਿੱਤਾ ਤਾਂ ਉਸ ਸਮੇਂ ਨਿਕਲਿਆ ਵਾਕ ਸੂਹੀ ਮਹਲਾ ੫ ਦਾ ਇਹ ਸ਼ਬਦ 'ਅਬਿਚਲ ਨਗਰ ਗੋਬਿੰਦ ਗੁਰੂ ਕਾ..." ਸੀ।

2. ਹਜ਼ੂਰ ਸਾਹਿਬ ਦੇ ਕੇਂਦ੍ਰੀ ਗੁਰਧਾਮ ਦੇ ਦੁਆਲੇ ਦੂਰ-ਦੂਰ ਤਕ ਦੇ ਉਨ੍ਹਾਂ ਗੁਰਦੁਆਰਿਆਂ ਦੇ ਹਾਲਾਤ (ਫੋਟੋਆਂ ਸਮੇਤ) ਨੂੰ ਇਕੱਤਰ ਕਰਨ ਦਾ ਇਹ ਰਚਨਾ ਪਹਿਲਾ ਯਤਨ ਹੈ। ਨਾ ਸਿਰਫ ਉਹ ਗੁਰਦੁਆਰੇ ਜਿਥੇ ਗੁਰੂ ਜੀ ਟਿਕੇ, ਜਿਵੇਂ ਸ਼ਿਕਾਰਘਾਟ, ਨਗੀਨ ਘਾਟ ਆਦਿ ਜਿਨ੍ਹਾਂ ਤੋਂ ਕਿ ਬਹੁਤੇ ਯਾਤਰੂ ਕਿਸੇ ਨਾ ਕਿਸੇ ਵਸੀਲੇ ਤੋਂ ਜਾਣੂ ਹੁੰਦੇ ਹਨ, ਸਗੋਂ ਉਨ੍ਹਾਂ ਗੁਰਦੁਆਰਿਆਂ ਦਾ ਵੀ ਜ਼ਿਕਰ ਹੈ ਜਿਨ੍ਹਾਂ ਬਾਰੇ ਆਮ ਯਾਤਰੂਆਂ ਨੂੰ ਕੋਈ ਪਤਾ-ਖ਼ਬਰ ਨਹੀਂ ਹੁੰਦਾ, ਜਿਹਾ ਕਿ ਸੰਗਤ ਖ਼ਾਲਸੇ ਦੇ ਸਮੇਂ ਦੇ ਗੁਰਦੁਆਰੇ—ਜਾਲਨਾ, ਨਿਜ਼ਾਮਾਬਾਦ, ਬੁਲਾਰਮ, ਸਿੰਕਦਰਾਬਾਦ, ਹੈਦਰਾਬਾਦ, ਓਢੀਆ, ਨਾਗਨਾਥ, ਆਦਿ। ਇਹ ਗੁਰਦੁਆਰੇ ਦੱਖਣ ਪ੍ਰਦੇਸ਼ ਵਿਖੇ ਸੈਂਕੜੇ ਵਰ੍ਹਿਆਂ ਤੋਂ ਰਹਿ ਰਹੇ ਸਿੰਘਾਂ ਦੇ ਕਾਇਮ ਕੀਤੇ ਹੋਏ ਹਨ। ਇਸ ਪੁਸਤਕ ਵਿਚ ਅਜਿਹੇ ਲਗਪਗ ਪੰਜਾਹ ਕੁ ਗੁਰਦੁਆਰਿਆਂ ਦੀ ਜਾਣਕਾਰੀ ਦਿੱਤੀ ਗਈ ਹੈ। ਬੁੰਗਿਆਂ ਅਤੇ ਥੜ੍ਹਿਆਂ ਨੂੰ ਲੱਭ ਕੇ ਇਨ੍ਹਾਂ ਟੁੱਟੇ-ਭੱਜੇ ਸਥਾਨਾਂ ਦੀ ਪਛਾਣ ਕਰਵਾਣ ਦਾ ਪਹਿਲਾ ਯਤਨ ਹੈ।

3. ਇਹ ਪੁਸਤਕ ਪਹਿਲਾ ਯਤਨ ਹੈ ਸਮੇਂ-ਸਮੇਂ ਅਨੁਸਾਰ ਸ੍ਰੀ ਹਜ਼ੂਰ ਸਾਹਿਬ ਦੀ

ਸੇਵਾ-ਸੰਭਾਲ ਕਰਨ ਵਾਲੇ ਸੇਵਕਾਂ ਅਤੇ ਸਰਬਰਾਹਾਂ ਦੇ ਵੇਰਵੇ ਇਕੱਠੇ ਕਰਨ ਦਾ। ਇਨ੍ਹਾਂ ਜ਼ਿਮੇਵਾਰ ਪ੍ਰਬੰਧਕਾਂ ਦਾ ਆਰੰਭ ਭਾ. ਸੰਤੋਖ ਸਿੰਘ ਤੋਂ ਹੁੰਦਾ ਹੈ ਜਿਨ੍ਹਾਂ ਨੂੰ ਸ੍ਰੀ ਗੁਰੂ ਗੋਬਿੰਦ ਸਿਘ ਜੀ ਤੋਂ ਹੀ ਇਹ ਸਥਾਨ ਸੰਭਾਲਣ ਦੀ ਆਗਿਆ ਪ੍ਰਾਪਤ ਹੋਈ। ਉਨ੍ਹਾਂ ਤੋਂ ਉਪਰੰਤ ਅਕਾਲੀ ਗੁਰਬਖ਼ਸ਼ ਸਿੰਘ (1766 ਬਿ.) ਸ੍ਰ. ਅਕਲ ਕਲਾ ਸਿੰਘ, ਸ. ਗਜਰਾਹ ਸਿੰਘ ਆਦਿ। ਇਨ੍ਹਾਂ ਨੇ ਸਮੇਂ-ਸਮੇਂ ਅਨੁਸਾਰ ਗੁਰਦੁਆਰੇ ਦੀ ਇਮਾਰਤ ਅਤੇ ਬੁੰਗਿਆਂ ਦੀ ਉਸਾਰੀ ਕੀਤੀ।

ਸੋ, ਹਜ਼ੂਰ ਸਾਹਿਬ ਦੇ ਮੁੱਖ ਤਖ਼ਤ ਅਸਥਾਨ ਅਤੇ ਨਾਲ ਲਗਦੇ ਦੂਜੇ ਇਤਿਹਾਸਕ ਗੁਰਦੁਆਰਿਆਂ ਅਤੇ ਖਸਤਾ ਹਾਲਤ ਵਿਚ ਪਏ ਹੋਏ ਬੁੰਗਿਆਂ ਦੇ ਸਹੀ-ਸਹੀ ਹਵਾਲੇ ਤੇ ਇਤਿਹਾਸ ਦੀ ਇਹ ਇਕ ਵੱਡਮੁਲੀ ਰੀਕਾਰਡ-ਪੁਸਤਕ ਹੈ।

4. ਪੰਜਾਬ ਤੋਂ ਬਾਹਰਲੀਆਂ ਰਿਆਸਤਾਂ ਵਿਚ ਵਸ ਰਹੇ ਗੁਰੂ ਨਾਨਕ ਦੇ ਨਾਮ ਲੇਵਾ ਲੋਕਾਂ ਦੀ ਦਸ਼ਾ ਨੂੰ ਪੰਜਾਬੀਆਂ ਤਕ ਪਹੁੰਚਾਣ ਦਾ ਪਹਿਲਾ ਅਤੇ ਅਪੂਰਵ ਯਤਨ ਹੈ। ਇਸ ਤੋਂ ਪਹਿਲਾਂ ਕਿਸੇ ਵੀ ਪੰਜਾਬ ਵਾਸੀ ਸਿੱਖ ਨੇ ਬਾਹਰ ਵਸਦੇ ਲੋਕਾਂ ਨਾਲ ਇੰਨਾਂ ਹਮਦਰਦਾਨਾ ਵਰਤਾਉ ਅਤੇ ਸਾਰ ਨਹੀਂ ਸੀ ਲਈ। ਅਕਾਲੀ ਜੀ ਪੁਕਾਰ-ਪੁਕਾਰ ਕੇ ਪੰਜਾਬੀਆਂ ਨੂੰ ਕਹਿੰਦੇ ਸਨ ਕਿ ਹਜ਼ੂਰ ਸਾਹਿਬ ਦੀ ਯਾਦ ਨੂੰ ਮਨ ਵਿਚ ਵਸਾਉਂਦੇ ਹੋਏ ਦੱਖਣ ਵਿਚ ਰਹਿੰਦੇ ਇਨ੍ਹਾਂ ਸਿੱਖਾਂ (ਵਿਸ਼ੇਸ਼ ਕਰ ਕੇ ਬਨਜਾਰੇ ਸਿੱਖਾਂ) ਦੀ ਕੁਰਬਾਨੀ ਨੂੰ ਅਜਾਈਂ ਨਾ ਜਾਣ ਦੇਵੋ। ਉਹ ਸਰਕਾਰੀ ਅਤੇ ਗ਼ੈਰ-ਸਰਕਾਰੀ ਦਬਾਓ ਦੇ ਹੁੰਦਿਆਂ ਵੀ ਗੁਰੂ ਦਾ ਨਾਮ ਅਤੇ ਪੰਜਾਬ ਦੀ ਯਾਦ ਨੂੰ ਦਿਲ ਵਿਚ ਇਸ ਭਰੋਸੇ ਉੱਪਰ ਟਿਕਾਈ ਬੈਠੇ ਹਨ ਕਿ ਸ਼ਾਇਦ ਕੋਈ ਗੁਰੂ ਦਾ ਪਿਆਰਾ ਉਨ੍ਹਾਂ ਦੇ ਦਿਲ ਨੂੰ ਟਟੋਲ ਕੇ ਉਨ੍ਹਾਂ ਦੇ ਜ਼ਖ਼ਮਾਂ ਨੂੰ ਮਰਹੱਮ ਲਗਾਉਣ ਆਵੇ। ਪਰ 'ਤੁਸੀਂ ਪੰਜਾਬੀ ਐਸੇ ਹੋ ਕਿ ਸਿਰਫ ਆਪਣੀ ਹੀ ਧੁਨ ਵਿਚ ਮੱਸਤ ਹੋ; ਲੋੜਵੰਦਾਂ ਦਾ ਧਿਆਨ ਹੀ ਨਹੀਂ ਕਰਦੇ।' ਅਕਾਲੀ ਜੀ ਨੇ ਇਸ ਪੁਸਤਕ ਵਿਚ ਬੜੀਆਂ ਹੀ ਹਿਰਦੇ ਵੇਧਕ ਜੋਦੜੀਆਂ ਕੀਤੀਆਂ ਹਨ ਪੰਜਾਬ ਦੇ ਸਿੱਖਾਂ ਨੂੰ ਕਿ ਉਹ ਬਾਹਰ ਦੇ ਗੁਰਦੁਆਰਿਆਂ ਅਤੇ ਗੁਰਸਿੱਖਾਂ ਦੀ ਸਾਰ ਲੈਣ, ਨਹੀਂ ਤਾਂ ਇਹ ਸਮੇਂ ਦੇ ਕੁਰੱਖਤ ਵਤੀਰੇ ਅੱਗੇ ਬੇਸਹਾਰਾ ਹੋ ਜਾਣਗੇ।

5. ਹਜ਼ੂਰ ਸਾਹਿਬ ਦੀ ਪਰੰਪਰਾਗਤ ਅਤੇ ਨਵੀਨ ਮਰਿਆਦਾ ਬਾਰੇ ਜਾਣਕਾਰੀ ਦੇਣ ਦਾ ਪ੍ਰਥਮ ਉਪਰਾਲਾ ਹੈ। ਨਾ ਸਿਰਫ ਹਜ਼ੂਰ ਸਾਹਿਬ ਦੀ ਸਗੋਂ ਸਾਰੀ ਸਿੱਖ ਸੰਪ੍ਰਦਾਇ ਦੀ ਮਰਿਆਦਾ ਦਾ ਵੀ ਉਲੇਖ ਕੀਤਾ ਹੋਇਆ ਹੈ।

6. ਇਹ ਪੁਸਤਕ ਮੁੱਖ ਸਿੱਖ-ਲਹਿਰ ਤੋਂ ਪੈਦਾ ਹੋਣ ਵਾਲੇ ਦੂਜੇ ਗੌਣ ਫਿਰਕਿਆਂ ਦੀਆਂ ਗੁਮਰਾਹਕੁਨ ਗੱਲਾਂ ਤੋਂ ਖ਼ਾਲਸੇ ਨੂੰ ਜਾਣੂ ਕਰਵਾਨ ਦਾ ਪ੍ਰਥਮ ਉਪਰਾਲਾ ਹੈ। ਪਹਿਲਾਂ ਦੇ ਉਪਰਾਲੇ ਸਿੱਖਮਤਿ ਤੋਂ ਭਿੰਨ ਮਤਾ (ਹਿੰਦੂ, ਈਸਾਈ ਆਦਿ) ਦੀਆਂ ਕੁਨੀਤੀਆਂ ਤੋਂ ਜਾਣੂ ਕਰਵਾਣ ਲਈ ਲਿਖੇ ਗਏ ਹਨ ਪਰ ਸਿੱਖਮਤਿ ਦੀ ਮੁੱਖ ਲਹਿਰ ਤੋਂ ਤੁਰਨ ਵਾਲੀਆਂ ਬੇਲੋੜੀਆਂ ਲਹਿਰਾਂ ਦੀਆਂ ਕੁਨੀਤੀਆਂ ਤੋਂ ਪਹਿਲੀ ਵਾਰ ਸੁਚੇਤ ਕੀਤਾ ਗਿਆ ਹੈ। ਆਗਰੇ ਤੋਂ ਚਲੇ ਰਾਧਾਸੁਆਮੀ ਫਿਰਕੇ ਨੂੰ ਵਿਸ਼ੇਸ਼ ਕਰ ਕੇ ਨਿੰਦਿਆ ਹੈ।

**ਸ਼ੈਲੀ**

ਰਚਨਾ ਦੀ ਸ਼ੈਲੀ ਆਪਣੇ ਸਮੇਂ ਦੀ ਪ੍ਰਤਿਨਿਧ ਸ਼ੈਲੀ ਹੈ ਜੋ ਕਿ ਟਕਸਾਲੀ ਪੰਜਾਬੀ ਸੀ। ਵਿਸ਼ੇ ਅਤੇ ਮਨੋਰਥ ਅਨੁਸਾਰ ਹੀ ਪਰੰਪਰਾਗਤ ਹਵਾਲਿਆਂ ਨੂੰ ਵਰਤ ਕੇ ਆਪਣੀ ਗੱਲ ਕਹਿ ਦਿੰਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਦੇ ਅੰਤਮ ਸਮੇਂ ਬਾਰੇ ਲਿਖਦਿਆਂ ਬੜੇ ਵਿਲੱਖਣ ਢੰਗ ਨਾਲ ਆਪਣੀ ਇੱਛਾ ਪ੍ਰਗਟ ਕਰ ਗਏ ਹਨ :

> "...ਆਪ ਨੇ ਚਿਖਾ ਤਿਆਰ ਕਰਵਾ ਕੇ ਚੌਗਿਰਦੇ ਕਨਾਤ ਤੇ ਸੰ : 1765 ਕੱਤਕ ਸੁਦੀ ਪੰਚਮੀ ਵਾਲੇ ਦਿਨ "ਵੀਰਵਾਰ ਸਿ ਚੜੇ ਬੇਬਾਨ" ਵਾਲੀ ਲੀਲ੍ਹਾ ਵਰਤਾਈ ਤਦ ਸਾਰੀ ਰਾਤ ਖ਼ਾਲਸਾ ਜੀ ਨੇ 'ਜਾਗਨਾ ਜਾਗਨ ਨੀਕਾ ਹਰਿ ਕੀਰਤਨ ਮਹਿ ਜਾਗਨਾ" ਕਰਕੇ ਚਿਤਾ ਠੰਡੀ ਹੋਣ ਤੇ ਬਹੁਤ ਭਾਲ ਕੀਤੀ ਪਰੰਤੂ—
> ਫੂਲ ਅਸਤ੍ਰ ਕਛੁ ਸ਼ਸਤ੍ਰ ਨਾ ਪਾਇਓਂ। ਏਕ ਪਤਾ ਨਹੀਂ ਨੈਨ ਲਖਾਇਓ ।।"

ਇਹ ਲਿਖਣ-ਢੰਗ ਭਾਵੇਂ ਪਰੰਪਰਾਗਤ ਹੈ, ਪਰ ਇਸ ਵਿਚ ਉਨ੍ਹਾਂ ਲੋਕਾਂ ਦੀ ਇਕ ਭਾਵਨਾ ਵੀ ਲੁਕੀ ਹੋਈ ਹੈ ਜੋ ਭਾਵਨਾ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ (ਸਰੀਰ ਤਿਆਗਣ) ਦੀ ਪ੍ਰਕ੍ਰਿਆ ਨੂੰ ਹੋਰ ਗੁਰੂ ਸਾਹਿਬਾਨ ਦੀ ਪ੍ਰਕ੍ਰਿਆ ਤੋਂ ਭਿੰਨ ਸਮਝਦੀ ਹੈ। ਆਧੁਨਿਕ ਸਦੀ ਵਿਚ ਇਹ ਭਾਵਨਾ ਘਟ ਗਈ ਹੈ ਜੋ ਕਿ ਵਿਗਿਆਨਕ ਬਿਰਤੀ ਦੇ ਪਸਾਰੇ ਕਾਰਨ ਹੈ।

ਯੁਕਤੀ ਪੂਰਨ ਅਤੇ ਵਿਅੰਗਾਤਮਕ ਢੰਗ ਨਾਲ ਗੱਲ ਕਰ ਦੇਣੀ, ਜਿਸ ਨਾਲ ਕਿ ਵਿਰੋਧੀ ਦੀ ਕਮਜ਼ੋਰੀ ਵੀ ਸਪੱਸ਼ਟ ਹੋ ਜਾਵੇ ਪਰ ਉਹ ਨੂੰ ਬੁਰਾ ਵੀ ਨਾ ਲੱਗੇ, ਇਹ ਅਕਾਲੀ ਜੀ ਦੀ ਕਥਨੀ ਦਾ ਵਿਚਿਤ੍ਰ ਗੁਣ ਸੀ। ਰਾਧਾ ਸੁਆਮੀਆਂ ਬਾਰੇ ਲਿਖੇ ਸ਼ਬਦਾਂ ਵਿਚ ਨਿਮਨ ਲਿਖਤ ਤੱਥ ਸਪੱਸ਼ਟ ਹੁੰਦੇ ਹਨ :

1. ਰਾਧਾ ਸੁਆਮੀਆਂ ਦੇ ਪ੍ਰਵਰਤਕ ਭਾਈ ਸ਼ਿਵ ਦਿਆਲ ਨੇ ਦੀਖਿਆ ਇਕ ਗੁਰਸਿੱਖ ਨਿਰਮਲੇ ਮਹੰਤ ਤੋਂ ਲਈ (ਭਾਵ ਇਸ ਫਿਰਕੇ ਦਾ ਮੂਲ ਅਤੇ ਧੁਰਾ ਸਿੱਖੀ ਤੋਂ ਬਿਨਾ ਕੋਈ ਹੋਰ ਨਹੀਂ।
2. ਬਿਆਸਾ ਨਿਵਾਸੀ ਵਰਤਮਾਨ[1] ਰਾਧਾ ਸੁਆਮੀ ਵਿਦਵਾਨ ਭਾਈ ਸਾਵਨ ਸਿੰਘ ਜੋ ਕਿ ਅੰਮ੍ਰਿਤਧਾਰੀ, ਗੁਰਮਤਿ ਦੇ ਅਨੁਯਾਈ ਹਨ, ਮੰਨਦੇ ਹਨ ਕਿ ਉਨ੍ਹਾਂ ਦਾ ਇਸ਼ਟ ਬਾਣੀ ਹੈ ਪਰ ਲੋਕ ਮੱਲੋ-ਮੱਲੀ ਉਨ੍ਹਾਂ ਨੂੰ ਪੂਜਣ ਲੱਗ ਪਏ ਹਨ। ਆਦਿ

ਇਹ ਸਾਰੇ ਤੱਥ ਉਹ ਇਕ ਯੁਕਤੀ ਪੂਰਵਕ ਸ਼ੈਲੀ ਵਿਚ ਵਰਤ ਗਏ ਹਨ।

ਕਈ ਥਾਈਂ ਸ਼ੈਲੀ ਬਹੁਤ ਹੀ ਭਾਵਕ ਹੈ। ਜਦ ਬਨਜਾਰੇ ਸਿੱਖਾਂ ਦੀ ਦਸ਼ਾ ਬਿਆਨ ਕਰਦੇ ਹਨ ਤਾਂ ਪਾਠਕ ਦਾ ਹਿਰਦਾ ਦ੍ਰਵਿਆ ਜਾਂਦਾ ਹੈ। ਇਥੇ ਆਪ ਦੀ ਸ਼ੈਲੀ ਦਾ ਬਲ ਅਤੇ ਸ਼ਖ਼ਸੀਅਤ ਦੀ ਜੁਰਅਤ ਸਪੱਸ਼ਟ ਹੁੰਦੀ ਹੈ। ਨਿਸ਼ੰਗ ਹੋ ਕੇ ਪੰਜਾਬੀ ਵੀਰਾਂ ਨੂੰ ਵੰਗਾਰਦੇ ਹਨ ਅਤੇ ਇਨ੍ਹਾਂ ਦੀ ਕਰਨੀ ਨੂੰ ਕੋਸਦੇ ਹਨ ਜਿਸ ਕਰਨੀ ਨੇ ਸਿਰਫ ਆਪਣੇ ਹੀ ਸਰੀਰ ਦੀ ਸੰਭਾਲ ਤੇ ਸੁਖ-ਦੁਖ ਤੀਕ ਆਪਣੇ-ਆਪ ਨੂੰ ਸੀਮਤ ਰਖਿਆ ਹੋਇਆ ਹੈ।

ਪੁਸਤਕ ਦੀ ਰਚਨਾ-ਸ਼ੈਲੀ ਪੂਰਨ ਤੌਰ ਉੱਪਰ ਬਿਆਨ-ਪ੍ਰਧਾਨ ਹੈ; 'ਇਸਤ੍ਰੀ ਸੰਕਟ ਮੋਚਨ' ਪੁਸਤਕ ਦੀ ਸ਼ੈਲੀ ਵਾਰਤਾਲਾਪੀ ਹੈ। ਓਥੇ ਸਮੱਸਿਆ ਨੂੰ ਹੌਲੀ-ਹੌਲੀ ਤੋਰ ਕੇ, ਕੁਝ ਵਿਅਕਤੀਆਂ ਦੇ ਵਾਰਤਾਲਾਪ ਦੁਆਰਾ, ਅੰਤਮ ਸਿਖਰ ਵੱਲ ਪਹੁੰਚਾਇਆ ਗਿਆ ਹੈ। ਪਰ ਇਸ ਰਚਨਾ ਦੀ ਵਰਣਨ-ਸ਼ੈਲੀ ਸ਼ੁਰੂ ਤੋਂ ਲੈ ਕੇ ਅਖੀਰ ਤਕ ਇਕੋ ਜਿਹੇ ਬਹਾਓ ਅਤੇ ਪ੍ਰਸ਼ਨਾਂ ਨੂੰ ਨਾਲ ਲੈ ਕੇ ਤੁਰਦੀ ਹੈ, ਇਸੇ ਲਈ ਇਹ ਵਧੇਰੇ ਕਰਕੇ ਬਿਆਨ-ਪ੍ਰਧਾਨ ਵਾਰਤਕ ਰਚਨਾ ਹੈ ਨਾ ਕਿ ਵਾਰਤਾਲਾਪ ਪ੍ਰਧਾਨ।

---

1. ਭਾਵ 1933 ਈ. ਵਿਚ

### (5) ਸੁਖ ਸਾਗਰ ਅਰਥਾਤ "ਘਰ ਦਾ ਵੈਦ"[1] (ਪੁਸਤਕ)

ਇਹ ਆਪ ਦੀ ਅਜਿਹੀ ਮੌਲਿਕ ਰਚਨਾ ਹੈ ਜਿਸ ਦਾ ਸੰਬੰਧ ਅਧਿਕਤਰ ਆਯੁਰਵੇਦ ਨਾਲ ਹੈ। ਸਿੱਖ-ਸਾਹਿਤ ਵਿਚ ਇਸ ਵਿਸ਼ੇ ਉੱਪਰ ਲਿਖੀਆਂ ਕਿਤਾਬਾਂ ਦੀ ਬਹੁਤ ਘਾਟ ਹੈ। ਇਸੇ ਘਾਟ ਨੂੰ ਮਹਿਸੂਸ ਕਰ ਕੇ ਅਕਾਲੀ ਜੀ ਕਹਿੰਦੇ ਹਨ :

> "ਪਿਆਰੇ ਪਾਠਕੋ ਭਾਵੇਂ ਅੰਗਰੇਜ਼ੀ, ਉਰਦੂ, ਹਿੰਦੀ, ਮਰਾਠੀ, ਗੁਜਰਾਤੀ, ਬੰਗਾਲੀ ਆਦਿ ਲਿਖਤਾਂ ਅਤੇ ਬੋਲੀਆਂ ਵਿਚ ਤਾਂ ਆਮ ਲੋਕਾਂ ਨੂੰ ਆਯੁਰਵੈਦ ਦੇ ਮਤ ਤੋਂ ਵਾਕਫ਼ ਕਰਨ ਵਾਸਤੇ ਵਿਦਵਾਨਾਂ ਨੇ ਹਸਬ ਜ਼ਰੂਰਤ ਪੁਸਤਕਾਂ ਪ੍ਰਚਲਤ ਕਰ ਰਖੀਆਂ ਹਨ ਜਿਨ੍ਹਾਂ ਤੋਂ ਸਾਰੇ ਹੀ ਗਰੀਬ-ਅਮੀਰ ਲਾਭ ਉਠਾਂਵਦੇ ਹਨ ਪ੍ਰੰਤੂ ਪੰਜਾਬੀ (ਗੁਰਮੁਖੀ) ਦੇ ਜਾਣੂ ਇਸ ਲਾਭ ਤੋਂ ਵਿਰਵੇ ਹਨ। ਇਸ ਘਾਟੇ ਨੂੰ ਪੂਰਾ ਕਰਨਾ ਆਲਮ ਸਜਨ ਵਿਦਵਾਨਾਂ, ਵੈਦਾਂ ਦਾ ਕਰਤਵ ਸੀ ਪ੍ਰੰਤੂ ਸ਼ਾਇਦ ਉਹ ਕਿਸੀ ਇਸ ਤੋਂ ਉਤਮ ਕੰਮ ਵਿਖੇ ਲਗੇ ਹੋਣ ਜਾਣ ਕੇ ਇਸ ਗ੍ਰੰਥ ਦਾ ਲਿਖਣਾ ਸ਼ੁਰੂ ਕੀਤਾ ਹੈ।...(ਭੂਮਿਕਾ)"

ਇਹ ਖਰੜਾ (260 ਪੰਨੇ) 1908 ਈ. ਨੂੰ ਹਜ਼ੂਰ ਸਾਹਿਬ ਵਿਖੇ ਆਰੰਭ ਕਰ ਕੇ 1910 ਈ. ਨੂੰ ਪੰਡਰਪੁਰ (ਆਸਾਮ) ਵਿਖੇ ਮੁਕੰਮਲ ਕੀਤਾ ਤੇ ਪ੍ਰਕਾਸ਼ਿਤ ਹੋਇਆ।

### (6) ਸ੍ਰੀ ਗੁਰ ਸੋਭਾ : ਰਚਿਤ ਸੈਨਾਪਤਿ ਜੀ (ਕਾਵਿ)

**ਪ੍ਰਕਾਸ਼ਨ :** 1925 ਈ. ਨੂੰ ਭਾਈ ਨਾਨਕ ਸਿੰਘ ਹਜ਼ੂਰੀਆ[2] ਪ੍ਰਦੇਸੀ ਮਾਲਵਾ ਪ੍ਰੈਸ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਹੋਈ। ਪ੍ਰਕਾਸ਼ਨ ਬਹੁਤ ਸੁੰਦਰ ਅਤੇ ਆਕਰਸ਼ਕ ਹੈ। ਬਾਹਰਲੇ ਪੰਨੇ ਉੱਪਰ ਗੁਰੂ ਗੋਬਿੰਦ ਸਿੰਘ ਜੀ ਦੀ ਪੁਰਾਤਨ ਸ਼ੈਲੀ ਵਿਚ ਉਤਾਰੀ ਹੋਈ ਤਸਵੀਰ ਵੀ ਦਿੱਤੀ ਹੋਈ ਹੈ। ਇਸ ਤੋਂ ਇਲਾਵਾ ਬੜੀ ਸੁੰਦਰ ਅਤੇ ਰੰਗਦਾਰ ਸਿਆਹੀ ਵਿਚ 'ਗੁਰ ਸੋਭਾ' ਗ੍ਰੰਥ ਦੇ ਇਸੇ ਹੀ ਬਾਹਰਲੇ ਪੰਨੇ ਉੱਪਰ ਨਿਮਨ ਲਿਖਤ ਕਵਿਤਾ ਛਪੀ ਹੋਈ ਹੈ ਜੋ ਕਿ ਅਕਾਲੀ ਜੀ ਦੀ ਆਪਣੀ ਹੀ ਕਿਰਤ ਜਾਪਦੀ ਹੈ :

> "ਗੁਰਸੋਭਾ" ਵਿਚ 'ਗੁਰ ਸੋਭਾ' ਦੇ 'ਮੋਤੀ' 'ਲਾਲ' ਪਰੋਤੇ।
> 'ਸੈਨਾਪਤਿ' ਕਵਿ ਮੁਖੋਂ ਉਚਾਰੇ 'ਅੰਮ੍ਰਿਤ' ਦੇ ਵਿਚ ਧੋਤੇ।
> 'ਕਲਗੀਧਰ' ਦੇ ਅਸਚਰਜ 'ਕੌਤਕ' ਵਰਨਨ ਕਰਕੇ ਭਾਰੀ।
> ਮਾਨੋ ਕਵਿ ਨੇ 'ਫੁੱਲਾਂ' ਸੰਦੀ ਸੁੰਦਰ 'ਮਹਕ' ਪਸਾਰੀ।
> ਕਲਗੀ, ਤੀਰ ਚੱਕਰ, ਗਲ ਮਾਲਾ, ਬਿਜਲੀ ਵਾਂਗਰ ਚਮਕੇ।
> ਦਸਮ ਪਿਤਾ ਦੇ ਸੁੰਦਰ ਮੁੱਖ ਤੇ, ਨੂਰ ਇਲਾਹੀ ਦਮਕੇ।
> ਪੜ੍ਹ ਪੜ੍ਹ ਕੇ 'ਮਨ' ਖੀਵਾ ਥੀਵੇ, ਛਡਿਆ ਮੂਲ ਨਾ ਜਾਵੇ।
> ਕੁੰਡੀ ਪਾ ਕੇ ਦਿਲ ਸਾਡੇ ਨੂੰ, ਖਿਚ ਚਰਨੀ ਲੈ ਜਾਵੇ।

**ਪੁਸਤਕ ਬਾਰੇ :** ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਸੈਨਾਪਤਿ ਦੀ ਇਹ ਰਚਨਾ

---

1. ਖਰੜਾ ਦੁਰਲੱਭ ਹੈ। ਵੇਰਵਾ *'ਜੀਵਨ ਬ੍ਰਿਤਾਂਤ'* ਪੁਸਤਕ ਵਿਚੋਂ ਲਿਆ ਗਿਆ ਹੈ। ਸਪੱਸ਼ਟ ਹੈ ਕਿ *'ਜੀਵਨ ਬ੍ਰਿਤਾਂਤ'* ਦੇ ਲੇਖਕ ਦੀਆਂ ਨਜ਼ਰਾਂ ਵਿਚੋਂ ਇਹ ਖਰੜਾ ਗੁਜ਼ਰਿਆ ਹੈ। ਪੁਸਤਕ ਦਾ ਛਪਿਆ ਹੋਇਆ ਰੂਪ ਵੀ ਪ੍ਰਾਪਤ ਹੋ ਗਿਆ ਹੈ।
2. ਇਸ ਸੰਸਕਰਣ ਦੀ ਕਾਪੀ ਪੰਜਾਬੀ ਯੂਨੀਵਰਸਿਟੀ ਦੀ (ਮੋ. ਵੈਦ) ਲਾਇਬ੍ਰੇਰੀ ਵਿਚ ਮੌਜੂਦ ਹੈ।

ਪਹਿਲੀ ਵਾਰ ਸਿੱਖ ਵਿਦਵਾਨਾਂ ਦੇ ਸਾਮ੍ਹਣੇ ਉਦੋਂ ਆਈ ਜਦ ਅਕਾਲੀ ਜੀ ਨੇ ਕਿਸੇ ਤਰ੍ਹਾਂ ਇਸ ਰਚਨਾ ਦੀਆਂ ਦੋ ਪੋਥੀਆਂ ਪ੍ਰਾਪਤ ਕਰ ਕੇ ਉਪਰੋਕਤ ਮਿਤੀ ਨੂੰ ਪ੍ਰਕਾਸ਼ਿਤ ਕਰਵਾ ਦਿੱਤਾ। ਅਕਾਲੀ ਜੀ ਦਾ ਇਹ ਪ੍ਰਥਮ ਉਪਰਾਲਾ ਅਦੁੱਤੀ ਸੀ। ਇਸ ਗੱਲ ਵੱਲ ਇਸ਼ਾਰਾ ਕਰਦੇ ਹੋਏ ਪ੍ਰਸਿੱਧ ਇਤਿਹਾਸਕਾਰ ਡਾਕਟਰ ਗੰਡਾ ਸਿੰਘ ਲਿਖਦੇ ਹਨ :

> "...ਇਨ੍ਹਾਂ ਦਿਨਾਂ ਵਿਚ ਹੀ ਅਕਾਲੀ ਕੌਰ ਸਿੰਘ ਜੀ ਨਿਹੰਗ ਨੇ ਇਤਿਹਾਸ ਅਤੇ ਹੋਰ ਸਾਹਿਤਕ ਗ੍ਰੰਥਾਂ ਦੀ ਭਾਲ ਸ਼ੁਰੂ ਕੀਤੀ। ਇਸ ਭਾਲ ਵਿਚ ਉਨ੍ਹਾਂ ਨੂੰ ਕਵੀ ਸੈਨਾਪਤਿ ਰਚਿਤ ਸ੍ਰੀ ਗੁਰ ਸੋਭਾ ਦੀਆਂ ਦੋ ਲਿਖਤੀ ਪੋਥੀਆਂ ਮਿਲ ਗਈਆਂ ਜਿਨ੍ਹਾਂ ਦਾ ਆਪਸ ਵਿਚ ਟਾਕਰਾ ਕਰਕੇ ਉਨ੍ਹਾਂ ਨੇ ਪੋਹ 457 ਨਾਨਕ ਸ਼ਾਹੀ, 1982 ਬਿ. (ਦਸੰਬਰ 1925 ਈ.) ਵਿਚ ਇਸ ਨੂੰ ਪ੍ਰਕਾਸ਼ਿਤ ਕਰ ਦਿੱਤਾ। ਇਸ ਤਰ੍ਹਾਂ ਗ੍ਰੰਥ ਚਾਨਣੇ ਵਿਚ ਆਇਆ।"[1]

ਇਸ ਰਚਨਾ ਨੂੰ ਡਾਕਟਰ ਗੰਡਾ ਸਿੰਘ ਨੇ ਸੰਪਾਦਿਤ ਕਰ ਕੇ ਨਵੀਂ ਭੂਮਿਕਾ ਸਹਿਤ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੁਆਰਾ ਜੂਨ, 1967 ਈ. ਨੂੰ ਮੁੜ ਪ੍ਰਕਾਸ਼ਿਤ ਕਰਵਾਇਆ।

ਕਾਵਿ ਰੂਪ ਵਿਚ ਲਿਖੇ ਇਸ ਗ੍ਰੰਥ ਦਾ ਸੰਬੰਧ ਗੁਰੂ ਗੋਬਿੰਦ ਸਿੰਘ ਜੀ ਦੇ ਯੁੱਧਾਂ-ਜੰਗਾਂ, ਗੁਰ ਖ਼ਾਲਸੇ ਦੀ ਪ੍ਰਸੰਸਾ ਅਤੇ ਆਉਣ ਵਾਲੇ ਸਮੇਂ ਬਾਰੇ ਵਿਵਰਣ ਦਿੱਤੇ ਗਏ ਹਨ। ਇਸ ਗ੍ਰੰਥ ਦੀ ਮਹਾਨਤਾ ਬਾਰੇ ਅਕਾਲੀ ਜੀ ਭੂਮਿਕਾ ਵਿਚ ਲਿਖਦੇ ਹਨ :

> "ਸਿੱਖ ਕੌਮ ਪਾਸ ਆਪਣੇ ਜਨਮ ਦਾਤਾ ਦੀ ਸ੍ਰੀ ਮੁਖਵਾਕ ਬਾਣੀ ਦਾ ਹੋਣਾ ਹੋਰ ਕੌਮਾਂ ਤੋਂ ਵਧੀਕ ਮਾਣ ਦਾ ਕਾਰਨ ਹੈ ਪ੍ਰੰਤੂ ਜੇ ਇਸ ਦਾ ਇਤਿਹਾਸ ਵੀ ਆਰੰਭ ਸਮੇਂ ਦੇ ਵਿਦਵਾਨਾਂ ਦੀ ਕਲਮ ਦਾ ਹੋਵੇ ਤਦ ਇਸ ਜੈਸਾ ਸੁਭਾਗਯ ਕੌਣ ਹੈ? ਕੌਮ ਦੇ ਵਿਦਵਾਨ ਮੰਨਦੇ ਹਨ ਕਿ 'ਗੁਰ ਸੋਭਾ' ਦਸਮ ਪਾਤਸ਼ਾਹ ਦੇ ਸਮੇਂ ਦੀ ਰਚਨਾ ਹੈ ਪ੍ਰੰਤੂ ਪ੍ਰਾਪਤੀ ਕਠਨ ਸੀ। ਬੜੇ ਯਤਨ ਨਾਲ ਦੋ ਪੁਸਤਕਾਂ ਮਿਲੀਆਂ ਹਨ ਜਿਸ ਤੋਂ ਆਮ ਸਿੱਖ ਸੰਗਤ ਦੇ 'ਦਿਗ-ਰੰਜਨ' ਲਈ ਇਸ ਪੋਥੀ ਨੂੰ ਪ੍ਰਕਾਸ਼ਿਤ ਕਰਾਉਣ ਦਾ ਯਤਨ ਕੀਤਾ ਹੈ।
> ਇਸ ਵਿਚ ਦਸਮ ਪਾਤਸ਼ਾਹ ਜੀ ਦੇ ਅਨੰਦਪੁਰ, ਚਮਕੌਰ ਸਾਹਿਬ ਤੋਂ ਇਲਾਵਾ ਹੋਰ ਭੀ ਜੰਗਾਂ ਦਾ ਜ਼ਿਕਰ ਖ਼ਾਲਸੇ (ਸਿੱਖ) ਦੀ ਤਾਰੀਫ਼ ਤੇ ਭਵਿੱਖਤ ਵੀਚਾਰ ਹਰ ਇਕ ਸਿੱਖ ਮਾਈ ਭਾਈ ਦੇ ਵੀਚਾਰਨ ਯੋਗ ਹਨ।"

ਅਕਾਲੀ ਜੀ ਦੇ ਮਨ ਵਿਚ ਇਸ ਪ੍ਰਸਿੱਧ ਗ੍ਰੰਥ ਨੂੰ ਦੁਬਾਰਾ ਛਾਪਣ ਦੀ ਇੱਛਾ ਪੈਦਾ ਹੋਈ। ਡਾ. ਗੰਡਾ ਸਿੰਘ ਜੀ ਵੀ ਅਕਾਲੀ ਜੀ ਦੀ ਇਸ ਇੱਛਾ ਵੱਲ ਇਸ਼ਾਰਾ ਕਰਦੇ ਹਨ :

> "ਮੁਦਤ ਹੋਈ ਸੁਰਗਵਾਸੀ ਅਕਾਲੀ ਕੌਰ ਸਿੰਘ ਜੀ ਨਾਲ ਇਸ ਪੁਸਤਕ ਨੂੰ ਮੁੜ ਪ੍ਰਕਾਸ਼ਨ ਦਾ ਵਿਚਾਰ ਹੋਇਆ ਸੀ ਪਰ ਕਈਆ ਕਾਰਨਾਂ ਕਰਕੇ ਢਿੱਲ ਪੈ ਗਈ"[2]

ਸੋ, ਪੰਜਾਬੀ ਯੂਨੀਵਰਸਿਟੀ ਦੇ ਉਪਰਾਲੇ ਨਾਲ ਇਹ ਗ੍ਰੰਥ ਮੁੜ ਸੁੰਦਰ ਤਰੀਕੇ ਨਾਲ ਪ੍ਰਕਾਸ਼ਿਤ ਕੀਤਾ ਗਿਆ ਹੈ ਪਰ ਇਸ ਦੇ ਪਹਿਲੇ ਸੰਸਕਰਣ ਦੇ ਮੁੱਖ ਪੰਨੇ ਉੱਪਰ ਛਾਪੀ ਹੋਈ ਗੁਰੂ ਗੋਬਿੰਦ ਸਿੰਘ ਜੀ ਦੀ ਤਸਵੀਰ ਨੂੰ ਮੁੜ ਨਹੀਂ ਪ੍ਰਕਾਸ਼ਿਤ ਕੀਤਾ ਗਿਆ (ਹਾਲਾਂਕਿ ਸ਼ਤਾਬਦੀ ਸਮਾਰੋਹਾਂ ਦੌਰਾਨ ਲਗਪਗ ਇਸੇ ਹੀ ਤਸਵੀਰ ਜਿਹੀ ਹੋਰ ਤਸਵੀਰ ਨੂੰ ਮੌਲਿਕ ਸਮਝਿਆ ਗਿਆ।)

---

1. ਡਾ. ਗੰਡਾ ਸਿੰਘ (ਸੰਪਾਦਕ) : ਭੂਮਿਕਾ *'ਗੁਰ ਸੋਭਾ'*, ਪੰਜਾਬੀ ਯੂਨੀਵਰਸਿਟੀ ਪਟਿਆਲਾ, 1967.
2. ਉਹੋ : ਭੂਮਿਕਾ

## (7) ਬ੍ਰੁੱਧਿਬਾਰਿਧ ਹਿਤ ਉਪਦੇਸ਼ ਰਤਨਾਕਰ (ਕਾਵਿ)[1]

**ਪ੍ਰਕਾਸ਼ਨ :** ਇਸ ਰਚਨਾ ਦਾ ਪ੍ਰਕਾਸ਼ਨ ਵੀ 'ਭਾਈ ਨਾਨਕ ਸਿੰਘ, ਕ੍ਰਿਪਾਲ ਸਿੰਘ ਹਜ਼ੂਰੀਆ ਪ੍ਰਦੇਸੀ ਮਾਲਵਾ ਪ੍ਰੈਸ ਅੰਮ੍ਰਿਤਸਰ' ਦੁਆਰਾ ਹੋਇਆ ਸੀ।

**ਪੁਸਤਕ ਬਾਰੇ :** ਸੰਪਾਦਕ (ਅਕਾਲੀ) ਕੌਰ ਸਿੰਘ ਇਸ ਪੁਸਤਕ ਬਾਰੇ ਲਿਖਦੇ ਹਨ :

> "ਖ਼ਾਲਸਾ ਜੀ; ਹਰ ਇਕ ਮੁਲਕ ਵਿਚ ਦੇਸ਼-ਕੌਮ ਦੀ ਉੱਨਤੀ-ਸੁਧਾਰ ਸੰਬੰਧੀ ਲਹਿਰ ਨੂੰ ਇਤਿਹਾਸਵੇਤਾ ਪੈਦਾ ਤਾਂ ਕਰ ਦਿੰਦੇ ਹਨ ਪਰ ਉਸ ਨੂੰ ਕਾਮਯਾਬੀ ਦੇ ਸਿਖਰ ਤੇ ਪਹੁੰਚਾਣਾ ਕੇਵਲ ਰਾਜਨੀਤੀ ਪੋਲੀਟੈਕਸ ਦੇ ਹੀ ਗਿਆਤਿਆਂ ਦਾ ਕੰਮ ਹੁੰਦਾ ਹੈ। ਇਸ ਵਾਸਤੇ ਦਸ਼ਮੇਸ਼ ਜੀ ਨੇ ਪੰਥ ਪ੍ਰਗਟ ਕਰਨ ਤੋਂ ਪਹਿਲੇ ਪੁਰਾਤਨ 'ਇਤਿਹਾਸ-ਰਾਜਨੀਤਕ' ਗ੍ਰੰਥਾਂ ਨੂੰ ਗੁਰਮੁਖੀ ਵਿਚ ਸੰਗ੍ਰਹ ਕੀਤਾ ਕਰਾਯਾ ਸੀ ਜੋ ਅਸਾਡੀ ਭੁੱਲ ਕਰਕੇ ਗੁਪਤ ਹੋਈ ਜਾਂਦੇ ਹਨ। ਇਹ ਸ੍ਰੀ ਦਸ਼ਮੇਸ਼ ਜੀ ਦੇ ਸਮੇਂ ਦੀ ਰਚਨਾ ਲਿਖ ਕਰਕੇ ਬੜੇ ਫ਼ਖਰਮਾਨ ਅਤੇ ਦਸਮੇਸ਼ ਜੀ ਦੀ ਇਕ ਤਰ੍ਹਾਂ ਤੋਂ ਅਲੋਕਿਕ ਯਾਦਗਾਰ ਹੋਣ ਤੇ ਅਤੀਯੰਤ ਕਦਰ ਪਿਆਰ ਯੋਗ ਵਸਤੂ ਹੈ।" ਭੂਮਿਕਾ

ਇਹ ਗ੍ਰੰਥ ਪੰਚਤੰਤ੍ਰ ਦਾ ਗੁਰਮੁਖੀ ਅਖਰਾਂ ਦਾ ਰੂਪਾਂਤਰ ਹੈ।

## (8) ਗੁਟਕਾ ਪ੍ਰਮਾਣੀਕ ਨਿਤਨੇਮ[2]

**ਪ੍ਰਕਾਸ਼ਨ :** ਇਸ ਰਚਨਾ ਦਾ ਪ੍ਰਕਾਸ਼ਨ ਅਕਾਲੀ ਜੀ ਨੇ ਬਿਕਰਮੀ ਸੰਮਤ 1984 (1927 ਈ.) ਨੂੰ ਕੀਤਾ ਸੀ।

**ਰਚਨਾ ਬਾਰੇ :** ਆਪ ਵੱਲੋਂ ਸੰਪਾਦਿਤ ਕੀਤਾ ਗਿਆ ਇਹ ਗੁਟਕਾ ਸਹੀ ਅਰਥਾਂ ਵਿਚ ਸਨਾਤਨੀ ਅਤੇ ਸਿੰਘ ਸਭਾਈ ਬਿਰਤੀ ਦਾ ਅਨੁਸਾਰੀ ਤੇ ਅਸੂਲਨ ਪ੍ਰਮਾਣਿਕ ਵੀ ਸੀ। ਇਸ ਨੂੰ ਸੰਪਾਦਿਤ ਕਰ ਕੇ ਪ੍ਰਕਾਸ਼ਣ ਦੀ ਲੋੜ ਕਿਉਂ ਪਈ? ਕਿਉਂਕਿ :

> "ਹਰ ਇਕ ਮਜ਼੍ਹਬ ਦੇ ਆਸਤਕ ਮਨੁੱਖਾਂ ਵਤ ਸਿੱਖ ਸਦਾ ਤੋਂ ਆਪਣੇ ਨਿਤਨੇਮ ਦੀ "ਇਜ਼ਤ ਪਾਬੰਦੀ" ਰਖਦੇ ਆਏ ਹਨ, ਪ੍ਰੰਤੂ ਪਛਮੀ ਰੋਸ਼ਨੀ ਦੇ ਰਾਜ ਵਿਚ ਅਧੂਰੇ ਤਰਕਵਾਦ ਨੇ ਉਹ ਪਹਿਲੀ ਸੂਰਤ ਨਹੀਂ ਰਹਿਣ ਦਿੱਤੀ। ਸੀਨਾ-ਬਸੀਨਾ ਬਾਣੀਆਂ ਯਾਦ ਕਰਨ ਵਾਲੇ ਮਾਈ ਭਾਈ ਸਮੇਂ ਦੇ ਪੜਦੇ ਵਿਚ ਗੁਪਤ ਹੋਈ ਜਾਂਦੇ ਹਨ। ਵਰਤਮਾਨ ਸਭਯਤਾ ਪ੍ਰੈਸ, ਪੁਰਾਤਨ ਰਹੁ ਰੀਤਾਂ ਨੂੰ ਹਜਮ ਕਰੀ ਜਾਂਦੇ ਹਨ। ਬਾਣੀ ਦੇ ਕ੍ਰਮ ਤੇ ਅਖਰ-ਮਾਤਰਾ ਦੀ ਪਾਬੰਦੀ ਵਿਚ ਘਾਟੇ ਵਾਧੇ ਦਾ ਦੌਰ ਜਾਰੀ ਹੈ। ਐਸ ਹਾਲਤ ਵਿਚ ਸ਼ਰਧਾਲੂ ਪ੍ਰੇਮੀਆਂ ਨੂੰ ਨਿਰਸੰਸੇ ਬ੍ਰਿਤ ਸ਼ਰਧਾ ਨਾਲ ਪਾਠ ਕਰਨ ਵਾਸਤੇ ਅਗਾਂਹ ਨੂੰ ਗੁਜ਼ਰੇ ਸਮੇਂ ਦੀ ਟੋਹ ਲਾਉਣ ਲਈ ਲੋੜ ਸੀ ਕਿ ਪ੍ਰਮਾਣ, ਰਵਾਜ, ਰਵਾਇਤਾਂ ਦੇ ਅਧਾਰ ਪਰ ਇਕ ਨਿਤਨੇਮ ਪ੍ਰਕਾਸ਼ਤ ਹੋਵੇ, ਸੋ ਹੁਣ ਆਪ ਦੇ ਕਰ-ਕਮਲਾਂ ਵਿਚ ਪੁੱਜਣ ਤੇ ਆਸ ਹੈ ਆਪ ਵੀਚਾਰ ਉਤਸ਼ਾਹ ਸਹਿਤ ਪਾਠ ਪ੍ਰਚਾਰ ਕਰਕੇ ਲਾਭ ਉਠਾਓਗੇ"[3]

ਇਸ ਗੁਟਕੇ ਵਿਚ ਨਿਤਨੇਮ ਦੀਆਂ ਬਾਣੀਆਂ ਦੀ ਸੰਖਿਆ, ਸਮਾਂ, ਸਰੂਪ, ਸੀਮਾ ਆਦਿ ਨੂੰ ਅਕਾਲੀ ਜੀ ਨੇ ਕਈ ਪ੍ਰਮਾਣਿਕ ਤੇ ਪੁਰਾਤਨ ਹਵਾਲਿਆਂ ਦੀ ਸਹਾਇਤਾ ਨਾਲ ਮੁੜ ਸਥਾਪਤ ਕੀਤਾ

---

1. ਇਹ ਗ੍ਰੰਥ ਦੁਰਲੱਭ ਹੈ। ਵੇਖੋ *'ਜੀਵਨ ਬ੍ਰਿਤਾਂਤ'*
2. ਦੁਰਲੱਭ ਹੈ। ਵੇਖੋ *'ਜੀਵਨ ਬ੍ਰਿਤਾਂਤ'*;
3. ਗੁਟਕੇ ਦੀ ਭੂਮਿਕਾ ਵਿਚ ਕਹੇ ਹੋਏ ਅਕਾਲੀ ਜੀ ਦੇ ਹੀ ਸ਼ਬਦ ਹਨ। ਵੇਖੋ : *'ਜੀਵਨ ਬ੍ਰਿਤਾਂਤ'*, ਪੰ. 237.

ਹੈ। ਨਾ ਸਿਰਫ਼ ਪੁਰਾਤਨ ਲਿਖਤੀ ਸਾਹਿਤ ਦਿਆਂ ਹਵਾਲਿਆਂ ਤੋਂ ਸਗੋਂ ਪਰੰਪਰਾ ਤੋਂ ਸ੍ਰੀ ਅਕਾਲ ਤਖ਼ਤ ਵਿਖੇ ਚਲੀ ਆ ਰਹੀ ਮਰਿਆਦਾ ਦੀ ਸਹਾਇਤਾ ਤੋਂ ਪ੍ਰਮਾਣਿਕ ਨਿਤਨੇਮ ਨੂੰ ਹਮੇਸ਼ਾਂ ਲਈ ਸਿੱਕੇ-ਬੰਦ ਕਰਨ ਦਾ ਇਹ ਉਪਰਾਲਾ ਅਦੁੱਤੀ ਸੀ। ਨਿਤਨੇਮ ਦੀਆਂ ਇਹ ਬਾਣੀਆਂ, ਨਿਮਨ ਅਨੁਸਾਰ ਦੱਸੀਆਂ ਹਨ :

(ੳ) ਅੰਮ੍ਰਿਤ ਵੇਲੇ ਪਾਠ ਕਰਨ ਦੀ ਬਾਣੀ :

(1) ਜਪੁ, ਸਤ ਸ਼ਬਦ (ਹਜ਼ਾਰੇ);

(2) ਜਾਪੁ, ੧੦ ਸ਼ਬਦ, ੧੦ ਸਵਯੇ।

(ਅ) ਸ਼ਾਮ (ਸੰਧਿਆ) ਵੇਲੇ ਪਾਠ ਕਰਨ ਦੀ ਬਾਣੀ :

(3) ਰਹਿਰਾਸੁ (ਜੋ ਸਦਾ ਤੋਂ ਸ੍ਰੀ ਅਕਾਲ ਤਖ਼ਤ ਦੇ ਦੀਵਾਨ ਵਿਚ ਨਿਤ ਪਾਠ ਹੁੰਦਾ ਹੈ।)

(4) ਆਰਤੀ ਪੰਜ ਸ਼ਬਦ (ਜੋ ਅਜਕਲ੍ਹ ਭੀ ਨਿਤ ਰਹਿਰਾਸ ਦੇ ਪਿਛੋਂ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਸੰਗਤ ਮਿਲ ਕੇ ਪੜ੍ਹਦੀ ਹੈ ਪਰ ਇਕ ਪੋਥੀ ਵਿਚ ਸਵਾ ਪਹਿਰ ਦਿਨ ਚੜ੍ਹੇ ਭੀ ਆਰਤੀ ਗਾਵਨ ਦਾ ਜ਼ਿਕਰ ਹੈ ਜੋ ਸਿਵਾਇ ਅਖੰਡ ਪਾਠ ਆਦਿਕ ਸਮਾਗਮਾਂ ਦੇ, ਹੋਰ ਕਿਤੇ ਰਵਾਜ ਨਹੀਂ ਹੈ।)

(ੲ) ਸੌਣ ਵੇਲੇ ਨਿਤ ਪਾਠ ਦੀ ਬਾਣੀ :

(5) ਸੋਹਿਲਾ (ਪੰਜ ਸ਼ਬਦ) ॥

ਸਿੱਖੀ ਮਰਿਆਦਾ ਬਾਰੇ ਅਕਾਲੀ ਜੀ ਦੀ ਰਾਇ ਨੂੰ ਅਧਿਕ ਭਰੋਸੇ ਯੋਗ ਅਤੇ ਜ਼ਿੰਮੇਵਾਰਾਨਾ ਸਮਝਿਆ ਜਾਂਦਾ ਸੀ।[1] ਤਾਈਓਂ ਭਾਈ ਵੀਰ ਸਿੰਘ ਜੀ ਲਿਖਦੇ ਹਨ, ਜਿਵੇਂ ਕਿ ਪਿਛੇ ਵੀ ਜ਼ਿਕਰ ਆਇਆ ਹੈ :

> "ਅਕਾਲੀ ਜੀ ਆਲਮ ਬਾਅਮਲ ਸਨ। ਕੋਈ ਗੁਰਮਤ ਦਾ ਖਰੜਾ ਪਾਸ ਨਹੀਂ ਸੀ ਹੁੰਦਾ ਜਦ ਤਕ ਅਕਾਲੀ ਜੀ ਸੋਹੀ ਨਹੀਂ ਸਨ ਪਾਉਂਦੇ। ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਬੜੀ ਖੋਜ ਭਰੀ ਗੁਪਤ ਗੂੜ੍ਹ-ਭਾਵਾਂ ਦੀ ਹੁੰਦੀ ਸੀ। ਉਹ ਅਸਲੀ ਤੌਰ ਪਰ ਸਿੱਖੀ ਦਾ ਸਰੂਪ ਸਨ।"[2]

ਸਿੱਖੀ ਅਸੂਲਾਂ ਨੂੰ ਇਕ ਪ੍ਰਪੱਕ ਸਰੂਪ ਅਤੇ ਪ੍ਰਮਾਣਿਕ ਲੀਹ ਪ੍ਰਦਾਨ ਕਰਨ ਦੀ ਲੋੜ ਨੂੰ ਤੀਬਰਤਾ ਨਾਲ ਅਨੁਭਵ ਕਰਦਿਆਂ ਅਕਾਲੀ ਜੀ ਕਹਿੰਦੇ ਹਨ :

> "ਵਰਤਮਾਨ ਵਿਚ ਜੇ ਪੁਰਾਤਨ ਪੰਥਕ 'ਲਿਖਤ ਰਵਾਜ' ਨੂੰ ਨਾ ਸਤਿਕਾਰਿਆ ਗਿਆ ਤਦ ਖਤਰਾ ਹੈ ਕਿ ਤਰਕਬਾਦ ਦੇ ਹੋਰ ਦੋ ਕਦਮ ਅਗਾਂਹ ਵਧਣ ਕਰਕੇ, ਨਿਯਤ ਬਾਣੀਆਂ ਦਾ ਪਾਠ ਕਰਨ ਵੱਲੋਂ ਸਹਜੇ ਹੀ 'ਖ਼ਾਲਸੇ ਖ਼ੁਲਾਸਾ' ਹੋਕੇ ਜਿਥੇ ਦਿਨ ਚੜ੍ਹੇ ਤਕ ਧਰਮਰਾਜ ਦੀ ਸਪੁੱਤ੍ਰੀ ਦੀ ਗੋਦ ਵਿਚ ਲੋਰੀਆਂ ਲੈਣ ਲੱਗ ਜਾਣਗੇ ਉੱਥੇ ਸੁਭਾਵਕ ਹੀ ਸੰਝ ਵੇਲੇ 'ਸੈਲ-ਸਪਾਟੇ ਦੇ ਬੁੱਲੇ' ਭੀ ਲੁੱਟਿਆ ਕਰਨਗੇ।
>
> ਵਾਹਿਗੁਰੂ-ਗੁਰੂ ਮਿਹਰ ਕਰੇ ਐਸਾ ਸਮਾਂ ਨਾ ਆਵੇ ਅਤੇ ਸਦਾ ਲਈ 'ਗਾਵਹੁ

---

1. ਗੁਰਮਤਿ ਰਹਿਤ ਮਰਯਾਦਾ ਸੰਬੰਧੀ ਸਭ ਤੋਂ ਪਹਿਲਾਂ ਤੇ 1950 ਤਕ ਸਥਾਪਿਤ ਕਮੇਟੀ ਵਿਚ ਆਪ ਦ੍ਰਿੜਤਾ ਨਾਲ ਪ੍ਰਪੱਕਤਾ ਦੇ ਹਾਮੀ ਰਹੇ ਹਨ।
2. ਅੱਤਰ ਸਿੰਘ, *ਜੀਵਨ ਬ੍ਰਿਤਾਂਤ*, ਪੰ. 177

ਸੁਣਹੁ, ਪੜਹੁ, ਨਿਤ ਭਾਈ' ਇਸ ਗੁਰਵਾਕ ਦੀ ਪਾਲਨਾ ਕਰਕੇ 'ਇਹ ਲੋਕ ਸੁੱਖੀਏ ਪਰਲੋਕ ਸੁਹੇਲੇ' ਹੋਣ ਦੇ ਅਧਿਕਾਰੀ ਬਣੇ ਰਹੀਏ।"[1]

## II. ਲੇਖ ਤੇ ਨਿਬੰਧ

ਇਹ ਤਾਂ ਸਪੱਸ਼ਟ ਹੀ ਹੈ ਕਿ ਅਕਾਲੀ ਜੀ ਦੀ ਜ਼ਿੰਦਗੀ ਦਾ ਸਭ ਤੋਂ ਪ੍ਰਤਿਨਿਧ ਲੱਛਣ ਉਨ੍ਹਾਂ ਦਾ ਬਾਅਮਲ ਕਿਰਦਾਰ ਸੀ। ਉਨ੍ਹਾਂ ਦੀ ਕਥਨੀ ਅਤੇ ਚਿਤਵਨੀ ਜੀਵਨ-ਅਮਲ ਵਿਚ ਢਲ ਕੇ ਆਈ ਹੁੰਦੀ ਸੀ। ਇਹੋ ਹੀ ਗੱਲ ਉਨ੍ਹਾਂ ਦੀ ਲਿਖਤ ਉੱਪਰ ਵੀ ਲਾਗੂ ਹੁੰਦੀ ਹੈ। ਉਨ੍ਹਾਂ ਦੀ ਲਿਖਤ ਦਾ ਵਿਸ਼ਾ ਸਿਰਫ ਉਹੋ ਹੀ ਮਸਲੇ ਹੋਇਆ ਕਰਦੇ ਸਨ ਜੋ ਜੀਵਨ ਨਾਲ ਜੂਝ ਰਹੇ ਗੁਰਸਿੱਖ ਦੇ ਰਾਹ ਵਿਚ ਨਿਤ ਆਉਂਦੇ ਰਹਿੰਦੇ ਸਨ। ਭਾਵੇਂ ਇਹ ਮਸਲੇ ਆਮ ਵਿਅਕਤੀ ਨੂੰ ਪੇਸ਼ ਆਉਂਦੇ ਸਨ ਪਰ ਜਿਸ ਦ੍ਰਿਸ਼ਟੀ ਤੋਂ ਅਕਾਲੀ ਜੀ ਇਨ੍ਹਾਂ ਨੂੰ ਵੇਖਦੇ ਸਨ ਉਹ ਦ੍ਰਿਸ਼ਟੀ ਸੀਮਤ ਨਾ ਰਹਿ ਕੇ ਵਿਆਪਕ ਅਤੇ ਸਰਬਤ ਦੇ ਭਲੇ ਵੱਲ ਕੇਂਦ੍ਰਿਤ ਹੋਈ ਰਹਿੰਦੀ ਸੀ। ਇਹ ਗੱਲ ਆਪ ਦੇ ਉਨ੍ਹਾਂ ਹੱਥ-ਲਿਖਤ ਕਾਗ਼ਜ਼-ਪਤਰਾਂ ਤੋਂ ਪ੍ਰਤੱਖ ਹੁੰਦੀ ਹੈ ਜਿਨ੍ਹਾਂ ਵਿਚ ਉਨ੍ਹਾਂ ਨੇ ਨਿਕੇ-ਨਿਕੇ ਪਰ ਬੜੇ ਗੁਣਕਾਰੀ ਮਸਲਿਆਂ ਉੱਪਰ ਆਪਣੇ ਵਿਚਾਰ ਦੂਜਿਆਂ ਨਾਲ ਸਾਂਝੇ ਕੀਤੇ ਹੋਏ ਹਨ। ਇਹ ਮਸਲੇ ਧਰਮ, ਵਿੱਦਿਆ, ਰਾਜਨੀਤੀ, ਭਾਈਚਾਰੇ, ਸਦਾਚਾਰ ਆਦਿ ਖੇਤਰਾਂ ਨਾਲ ਸੰਬੰਧਿਤ ਹਨ। ਕੁਝ ਮਜ਼ਮੂਨ ਉਹ ਹਨ ਜਿਹੜੇ "ਕਸ਼ਮੀਰ ਸਿੱਖ ਸਮਾਚਾਰ, ਚਕਾਰ" ਦੇ ਪਰਚਿਆਂ ਵਿਚ ਪ੍ਰਕਾਸ਼ਿਤ ਹੋ ਚੁੱਕੇ ਹਨ, ਕੁਝ ਉਹ ਜਿਹੜੇ 1947 ਦੇ ਦੌਰਾਨ ਪੇਸ਼ ਆਈਆਂ ਉਲਝਣਾਂ ਨੂੰ ਆਪਣਾ ਵਿਸ਼ਾ ਬਣਾਂਦੇ ਹਨ; ਅਤੇ ਕੁਝ ਉਹ ਜੋ 1947 ਤੋਂ ਬਾਅਦ ਦੇ ਸਿੱਖ-ਸਮਾਜ ਦੇ ਸਮੁੱਚੇ ਉਧਾਰ ਲਈ ਕੀਤੇ ਉਪਰਾਲਿਆਂ ਸੰਬੰਧੀ ਲਿਖੇ ਗਏ ਸਨ। ਸੋ, ਇਨ੍ਹਾਂ ਮਜ਼ਮੂਨਾਂ ਦੀ ਗਿਣਤੀ ਕਾਫੀ ਜ਼ਿਆਦਾ ਹੈ। ਅਸੀਂ ਇਨ੍ਹਾਂ ਵਿਚੋਂ ਕੁਝ ਕੁ ਦਾ ਜ਼ਿਕਰ ਕਰ ਦਿੰਦੇ ਹਾਂ :

(ੳ) 'ਸਮਾਚਾਰ' ਦੀਆਂ ਸਾਰੀਆਂ ਪੁਰਾਣੀਆਂ ਫਾਈਲਾਂ ਤਾਂ ਪ੍ਰਾਪਤ ਨਹੀਂ, ਤਾਂ ਵੀ ਜਿੰਨੀਆਂ ਕੁ ਪ੍ਰਾਪਤ ਹਨ ਉਨ੍ਹਾਂ ਵਿਚ ਅਕਾਲੀ ਜੀ ਦੇ ਨਿਮਨਲਿਖਤ ਕੁੱਝ ਕੁ ਮਹੱਤਵਪੂਰਨ ਮਜ਼ਮੂਨ ਮਿਲਦੇ ਹਨ :

(i) 20 ਮਈ 1938
1. ਤਨਖਾਹ ਨਾਮਾ ਭਾਈ ਨੰਦ ਲਾਲ ਜੀ
2. ਨਿਜ਼ਾਮ ਹੈਦਰਾਬਾਦ ਤੇ ਸਿੱਖ
3. ਰਾਜਾ ਸਾਹਿਬ ਪੁਣਛ ਤੇ ਸਿੱਖ
4. ਸਿੱਖ ਧਰਮ ਤੇ ਮੌਜੂਦਾ ਜ਼ਮਾਨਾ ਕੀ ਦੱਸਦਾ ਹੈ।

(ii) 2 ਮਾਰਚ, 1940
1. ਗੁਰਮਤ ਅਤੇ ਵਿੱਦਿਆ
2. ਕੂਕਾ ਕੁਫਰ ਤੋੜ ਕਾਨਫਰੰਸ ਵਿਚ ਕੀ ਡਿੱਠਾ
3. ਕੂਕਾ ਕੁਫਰ ਤੋੜ ਆਲ ਇੰਡੀਆ ਅਕਾਲੀ ਕਾਨਫਰੰਸ, ਮੁਲਾਂਪੁਰ (ਲੁਧਿਆਣਾ)

(iii) 20 ਜੂਨ, 1940
1. ਸਿੱਖ ਤੇ ਫੌਜੀ ਭਰਤੀ

(iv) ਜਨਵਰੀ, 1942
1. ਪੁਰਾਤਨ ਸ਼ਸਤ੍ਰਧਾਰੀ ਤੇ ਉਨ੍ਹਾਂ ਦੇ ਵੀਚਾਰ

---

1. ਗੁਟਕੇ ਦੀ ਭੂਮਿਕਾ (ਗੁਟਕਾ ਯੂਨੀਵਰਸਿਟੀ ਦੀ ਖੋਜ-ਲਾਇਬ੍ਰੇਰੀ ਵਿਚ ਪ੍ਰਾਪਤ ਹੈ)

| | | |
|---|---|---|
| | 2. | ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਬਹਾਦਰ ਸ਼ਾਹ ਬਾਦਸ਼ਾਹ (ਸੂ. ਪ੍ਰ. ਟਿਪਣੀ) |
| (v) ਮਾਰਚ, 1942 | 1. | ਅਕਾਲੀ ਹਜ਼ੂਰਾ ਸਿੰਘ ਨਿਹੰਗ ਸਚਖੰਡ ਕਮਰ ਕਸੇ ਕਰ ਗਏ। |
| (vi) ਅਪ੍ਰੈਲ, 1943 | 1. | ਦੇਹ ਧਾਰੀ ਗੁਰੂ ਬਾਰੇ ਗੁ. ਪ੍ਰ. ਕਮੇਟੀ ਦੀ ਵਿਚਾਰ |
| (vii) ਮਈ, 1943 | 1. | ਕਸ਼ਮੀਰ ਦੇ ਨਵੇਂ ਪ੍ਰਾਇਮਮਿਨਿਸਟਰ ਕੰਵਰ ਸਰ ਮਹਾਰਾਜ ਸਿੰਘ (ਕਪੂਰਥਲੇ ਦੇ) ਦਾ ਜੀਵਨ ਚਰਿਤ੍ਰ। |
| (viii) ਜੁਲਾਈ, 1943 | 1. | ਸ੍ਰੀ ਹਰਿਮੰਦਰ ਦਰਬਾਰ ਸਾਹਿਬ ਦੀ ਪ੍ਰਕਰਮਾ |
| (ix) ਸਤੰਬਰ, 1943 | | ਗਊ ਬਧ ਤੇ ਸਿੱਖ-ਖ਼ਾਲਸਾ |
| (x) ਅਕਤੂਬਰ, 1947 | 1. | ਯੂਨੀਵਰਸਿਟੀ ਸੰਬੰਧੀ |
| | 2. | ਮਾਦਰੀ ਬੋਲੀ ਤੇ ਵਰਨਮਾਲਾ |
| | 3. | ਆਪ ਨਾ ਬੂਝਾ ਲੋਕ ਬੁਝਾਈ ਐਸਾ ਆਗੂ ਹੋਵਾ |
| | 4. | ਗੁਜ਼ਰੇ ਹਾਲਾਤ |

ਇਨ੍ਹਾਂ ਤੋਂ ਇਲਾਵਾ ਨਿਮਲਿਖਤ ਮਜ਼ਮੂਨ ਹੱਥ-ਲਿਖਤ ਰੂਪ ਵਿਚ ਪ੍ਰਾਪਤ ਹਨ :

(ੳ)
1. ਨਾ ਹਮ ਹਿੰਦੂ ਨਾ ਮੁਸਲਮਾਨ
2. ਹਜ਼ਰਤ ਮੁਹੰਮਦ ਮਤਲਕ ਉਨ੍ਹਾ ਦੀ ਮੁਖਤਸਰ ਹਿਸਟਰੀ
3. ਵਹੁ ਪ੍ਰਗਟਿਓ ਪੁਰਖ ਅਗੰਮੜਾ ਵਰਿਆਮ ਅਕੇਲਾ
4. ਗੁਰਦੁਆਰਾ ਅਤੇ ਸਿੰਘ
5. ਸਿੱਖ ਵਿਦਵਾਨ ਧਿਆਨ ਦੇਣ; ਰਾਗ ਮਾਲਾ ਤੇ ਦਸਮ ਗ੍ਰੰਥ
6. ਅੰਮ੍ਰਿਤ ਛਕਨ ਬਾਰੇ (ਗੁਰ ਸੋਭਾ ਅਨੁਸਾਰ)
7. ਅਸਾਡੀ ਭੁਲ
8. ਗੁਰਪੁਰਬ ਬਾਰੇ
9. ਜਾਤ ਕੀ ਹੈ।
10. ਬਾਬਾ ਦੇਖੈ ਧਿਆਨ ਧਰ
11. ਬੀੜਾਂ ਦੇ ਭੇਦ
12. ਪੰਥ ਕੈਸਾ ਹੋਇ
13. ਦਸਮ ਗ੍ਰੰਥ ਤੇ ਅਸ਼ੋਕ ਜੀ ਆਦਿ।

ਉਪਰੋਕਤ ਹੱਥ-ਲਿਖਤ ਮਜ਼ਮੂਨਾਂ ਨੂੰ ਪੜ੍ਹ ਕੇ ਪਤਾ ਲਗਦਾ ਹੈ ਕਿ ਇਨ੍ਹਾਂ ਵਿਚੋਂ ਵੀ ਬਹੁਤੇ 'ਸਮਾਚਾਰ' ਵਿਚ ਪ੍ਰਕਾਸ਼ਿਤ ਹੋਏ ਹੋਣਗੇ ਅਤੇ ਕੁਝ ਕੁ ਸੁਤੰਤਰ ਹਨ। ਕਈਆਂ ਮਜ਼ਮੂਨਾਂ ਵਿਚ ਤਤਕਾਲੀਨ ਬੌਧਿਕ ਖਿਚੋਤਾਣ ਦਾ ਉਲੇਖ ਮਿਲ ਜਾਂਦਾ ਹੈ। ਕੂਕਿਆਂ, ਨਿਰੰਕਾਰੀਆਂ ਆਦਿ ਦੇ ਸ਼ੰਕਾ-ਜਨਕ ਨੁਕਤਿਆਂ ਦਾ ਵੀ ਕਿਧਰੇ ਕਿਧਰੇ ਉੱਤਰ ਮਿਲਦਾ ਹੈ। ਦਸਮ ਗ੍ਰੰਥ ਦੀ ਬਾਣੀ ਦੇ ਕਰਤ੍ਰਿਤ੍ਵ[1] ਸੰਬੰਧੀ ਚਲ ਰਹੀ ਤਤਕਾਲੀਨ ਬਹਿਸ ਦਾ ਬੜੀ ਦਲੀਲ ਭਰਪੂਰ ਸ਼ੈਲੀ ਨਾਲ ਉੱਤਰ

1. *ਸ਼ੇਰਿ ਪੰਜਾਬ* (ਉਰਦੂ ਅਖ਼ਬਾਰ) ਲਾਹੌਰ ਵਿਚ ਸ਼ਮਸ਼ੇਰ ਸਿੰਘ ਅਸ਼ੋਕ ਦੇ ਛਪੇ ਇਕ ਮਜਮੂਨ ਦੇ ਉੱਤਰ ਵਿਚ ਆਪਣਾ ਮਜ਼ਮੂਨ *'ਦਸਮ ਗ੍ਰੰਥ ਅਤੇ ਅਸ਼ੋਕ ਜੀ'* ਲਿਖ ਕੇ ਪਾਠਕਾਂ ਸਾਮ੍ਹਣੇ ਪੇਸ਼ ਕੀਤਾ।

ਦਿੰਦੇ ਹਨ। ਇਹ ਸਾਰੇ ਮਜ਼ਮੂਨ ਪ੍ਰਕਾਸ਼ਿਤ ਰੂਪ ਵਿਚ ਨਹੀਂ ਮਿਲਦੇ।

(ਅ) ਇਹ ਮਜ਼ਮੂਨ ਉਹ ਹਨ ਜਿਨ੍ਹਾਂ ਵਿਚ ਅਕਾਲੀ ਜੀ ਆਪਣੇ ਉਸ ਅਨੁਭਵ ਦਾ ਉਲੇਖ ਕਰਦੇ ਹਨ ਜਿਹੜੇ ਤਲਖ ਅਨੁਭਵ ਸ਼ਰਨਾਰਥੀ ਲੋਕਾਂ ਦੇ ਮਸਲਿਆਂ ਨੂੰ ਹੱਥ ਵਿਚ ਲੈਂਦਿਆਂ ਆਪ ਨੂੰ ਪੇਸ਼ ਆਉਂਦੇ ਰਹੇ। ਇਹ ਮਜ਼ਮੂਨ ਕੁਝ ਤਾਂ ਚਿਠੀਆਂ ਦੇ ਰੂਪ ਵਿਚ ਹਨ ਅਤੇ ਕੁਝ ਸਹਿਜ ਸੁਭਾਵ ਲਿਖੇ ਹੋਏ ਵਰਣਨਾਂ ਤੇ ਹਵਾਲਿਆਂ ਦੇ ਰੂਪ ਵਿਚ ਮਿਲਦੇ ਹਨ। ਇਨ੍ਹਾਂ ਮਜ਼ਮੂਨਾਂ ਵਿਚ ਅਕਾਲੀ ਜੀ ਦੀ ਨਿਰਸੰਕੋਚ ਰਾਇ ਦਾ ਪਤਾ ਲਗਦਾ ਹੈ।

(ੲ) ਇਹ ਉਹ ਮਜ਼ਮੂਨ ਹਨ ਜਿਨ੍ਹਾਂ ਵਿਚ ਸਿੱਖੀ ਪ੍ਰਚਾਰ ਦੀ ਲੋੜ, ਸਿੱਖੀ ਰਹਿਤ-ਮਰਿਆਦਾ ਦੀ ਪਛਾਣ ਅਤੇ ਨਖੇੜਾ, ਸਮਾਜ-ਸੁਧਾਰ ਆਦਿ ਦੇ ਮਸਲੇ ਛੋਹੇ ਗਏ ਹਨ। ਸਿੱਖੀ ਰਹਿਤ-ਮਰਿਆਦਾ ਬਾਰੇ ਦੱਸਦਿਆਂ ਬੜੇ ਠੋਸ ਨੁਕਤਿਆਂ ਉੱਪਰ ਆਪਣੀ ਦਲੀਲ ਨੂੰ ਆਧਾਰਿਤ ਕਰਦੇ ਹਨ ਜੋ ਕਿ ਸਨਾਤਨੀ ਗ੍ਰੰਥਾਂ ਦੀ ਪੁਸ਼ਟੀ ਸਹਿਤ ਹੁੰਦੇ ਸਨ। ਇਹਨਾਂ ਵਿਚੋਂ ਬਹੁਤੇ ਮਜ਼ਮੂਨ ਇਕ ਖਾਸ ਪ੍ਰਯੋਜਨ ਨਮਿਤ ਸਨ : ਪਟਿਆਲੇ ਆ ਕੇ ਆਪ ਨੇ ਵੇਖਿਆ ਕਿ ਇਸ ਰਿਆਸਤ ਦੀ ਪੇਂਡੂ ਸਿੱਖ-ਵਸੋਂ ਵਿਚ ਪ੍ਰਚਾਰ ਦੀ ਘਾਟ ਕਾਰਨ ਜਾਗ੍ਰਤੀ ਨਹੀਂ ਆਈ। ਇਸ ਮਨੋਰਥ ਲਈ ਆਪ ਨੇ ਹੋਰ ਚਾਰ ਸਿਰਮੌਰ ਗੁਰ-ਸਿੱਖਾਂ-1. ਸੰਤ ਤੇਜਾ ਸਿੰਘ ਜੀ ਡਬਲ ਐਮ. ਏ., 2. ਸ. ਰਣਧੀਰ ਸਿੰਘ ਜੀ ਜੱਜ, 3. ਸ. ਭਗਵੰਤ ਸਿੰਘ ਜੀ ਹਰੀ (ਨਾਭਾ), 4. ਗਿਆਨੀ ਨਿਰੰਜਨ ਸਿੰਘ ਜੀ ਪਟਿਆਲਾ ਨੂੰ ਨਾਲ ਰਲਾ ਕੇ ਪ੍ਰਚਾਰ-ਜਥਾ ਕਾਇਮ ਕੀਤਾ। ਇਸ ਦਾ ਨਾਮ ਆਪ ਜੀ ਨੇ 'ਅਮਲ ਪ੍ਰਹਾਰੀ ਰੈਹਤ ਤੇ ਅੰਮ੍ਰਿਤ ਪ੍ਰਚਾਰੀ ਜੱਥਾ ਮਾਲਵਾ ਪੈਪਸੂ' ਰਖਿਆ। ਸੋ, ਇਸ ਮਨੋਰਥ ਨਮਿਤ ਆਪ ਨੇ ਕਈ ਮਜ਼ਮੂਨ ਇਸ਼ਤਿਹਾਰਾਂ ਅਤੇ ਅਖ਼ਬਾਰਾਂ ਦੁਆਰਾ ਲੋਕਾਂ ਤੀਕ ਪਹੁੰਚਾਏ। ਇਨ੍ਹਾਂ ਮਜ਼ਮੂਨਾਂ ਦਾ ਵੇਰਵਾ ਕੁਝ ਕੁ ਇਸ ਪ੍ਰਕਾਰ ਦਾ ਸੀ :

1. ਗੁਰਮਤ ਪ੍ਰਚਾਰ ਜੱਥੇ ਦੇ ਨਿਯਮ ਉਪਨਿਯਮ,
2. ਪ੍ਰਚਾਰਕ ਜੱਥੇ ਦਾ ਮਨੋਰਥ ਅਤੇ ਲੋੜ
3. ਗੁਰਮਤ ਪ੍ਰਚਾਰ ਦੇ ਸਮਾਚਾਰ

ਭਾਵੇਂ ਇਨ੍ਹਾਂ ਮਜ਼ਮੂਨਾਂ ਦੀ ਬਹੁਤੀ ਸਾਹਿਤਕ ਮਹੱਤਤਾ ਨਹੀਂ ਪਰ ਤਾਂ ਵੀ ਇਹ ਮਜ਼ਮੂਨ ਅਕਾਲੀ ਜੀ ਦੀ ਜ਼ਿੰਦਗੀ ਦੇ ਅੰਤਮ ਸਮੇਂ ਤਕ ਦੀ ਘਾਲ ਦੀ ਗਵਾਹੀ ਜ਼ਰੂਰ ਭਰਦੇ ਹਨ।

**(ੳ) ਨਿਬੰਧ :** ਅਕਾਲੀ ਜੀ ਦੀ ਵਾਰਤਕ ਰਚਨਾ ਨਿਬੰਧ-ਰੂਪ ਵਿਚ ਵੀ ਮਿਲਦੀ ਹੈ। ਇਹ ਨਿਬੰਧ ਅਜਿਹੇ ਹਨ ਜਿਨ੍ਹਾਂ ਦਾ ਕੋਈ ਨਿਯੋਜਤ ਅਤੇ ਬੌਧਿਕ ਪ੍ਰਯੋਜਨ ਸੀ। ਅਜਿਹੇ ਲੇਖ ਦੋਹਾਂ ਰੂਪਾਂ ਵਿਚ ਮਿਲਦੇ ਹਨ—(ੳ) ਰਿਸਾਲਿਆਂ ਵਿਚ ਪ੍ਰਕਾਸ਼ਿਤ (ਅ) ਲੇਖਕ ਦੀਆਂ ਮੌਲਿਕ ਅਤੇ ਸੰਪਾਦਿਤ ਪੁਸਤਕਾਂ ਦੀਆਂ ਭੂਮਿਕਾਵਾਂ ਦੇ ਰੂਪ ਵਿਚ।

(ੳ) **ਸੁਤੰਤਰ ਨਿਬੰਧ** : ਭਾਵੇਂ ਅਜਿਹੇ ਨਿਬੰਧ ਬਹੁਤੇ ਪ੍ਰਾਪਤ ਨਹੀਂ ਹੋਏ ਪਰ ਤਾਂ ਵੀ ਦੋ ਨਿਸਚੈ ਹੀ ਪ੍ਰਾਪਤ ਹਨ। ਇਹ ਦੋਵੇਂ ਨਿਬੰਧ—"ਕਸ਼ਮੀਰ ਅਤੇ ਸਿੱਖੀ ਧਰਮ" "ਸ੍ਰੀ ਅਬਚਲ ਨਗਰ" ਮਾਸਕ ਪੱਤਰ 'ਫੁਲਵਾੜੀ' ਦੇ 1930 ਦੇ 'ਸਿੱਖ ਇਤਿਹਾਸ ਨੰਬਰ' ਵਿਚ ਸਮਿਲਤ ਹੋਏ ਸਨ। ਇਸ ਵਿਸ਼ੇਸ਼ ਨੰਬਰ ਨੂੰ ਸੰਪਾਦਕ ਗਿਆਨੀ ਹੀਰਾ ਸਿੰਘ ਦਰਦ ਨੇ 'ਬਹੁਮੁਲੇ ਇਤਿਹਾਸਕ ਲੇਖ' ਦੇ ਸਿਰਲੇਖ ਅਧੀਨ 1963 ਈ. ਵਿਚ ਮੁੜ ਪ੍ਰਕਾਸ਼ਿਤ ਕਰ ਦਿੱਤਾ।

ਭਾਵੇਂ ਇਹ ਨਿਬੰਧ ਸੰਖਿਆ ਵਜੋਂ ਥੋੜ੍ਹੇ ਹਨ ਪਰ ਇਨ੍ਹਾਂ ਤੋਂ ਇਕ ਪ੍ਰੌੜ੍ਹ ਨਿਬੰਧਕਾਰ ਦੀ ਤਸਦੀਕ ਮਿਲ ਪੈਂਦੀ ਹੈ।

ਪਹਿਲੇ ਲੇਖ 'ਕਸ਼ਮੀਰ ਵਿਚ ਸਿੱਖੀ ਪਰਚਾਰ' ਵਿਚ ਆਪ ਨੇ ਕਸ਼ਮੀਰ ਵਿਖੇ ਸਿੱਖੀ ਦੇ ਸਥਾਪਨ ਹੋਣ ਅਤੇ ਵਿਗਸਣ ਦਾ, ਕ੍ਰਮ ਅਨੁਸਾਰ ਅਤੇ ਸੰਖੇਪ ਜਿਹਾ, ਵਰਣਨ ਦਿੱਤਾ ਹੈ :

- ਗੁਰੂ ਨਾਨਕ ਦੇਵ ਜੀ ਦਾ ਕਸ਼ਮੀਰ ਵਿਚ ਪ੍ਰਵੇਸ਼, ਭਾਈ ਬ੍ਰਹਮ ਦਾਸ ਦਾ ਸਿੱਖ ਸਜਣਾ
- ਗੁਰੂ ਅਰਜਨ ਦੇਵ ਜੀ ਦਾ ਭਾਈ ਮਾਧੋ ਸੋਢੀ ਨੂੰ (17ਵੀਂ ਸਦੀ ਬਿ: ਵਿਚ) ਸਿੱਖੀ ਪ੍ਰਚਾਰ ਲਈ ਕਸ਼ਮੀਰ ਭੇਜਣਾ।
- ਗੁਰੂ ਹਰਗੋਬਿੰਦ ਜੀ ਦਾ ਕਸ਼ਮੀਰ ਜਾ ਕੇ ਮਾਈ ਭਾਗ ਭਰੀ ਨੂੰ ਨਿਵਾਜਣਾ ਅਤੇ ਮਾਤਾ ਜੀ ਦੇ ਪੁੱਤਰ ਭਾਈ ਸੇਵਾ ਦਾਸ ਨੂੰ ਸਿੱਖੀ ਦੀ ਸੇਵਾ ਦਾ ਕੰਮ ਸੌਂਪੇ ਜਾਣਾ।
- ਦਸ਼ਮੇਸ਼ ਜੀ ਦਾ ਭਾਈ ਅਮੋਲਕ ਸਿੰਘ ਜੀ ਨੂੰ ਅੰਮ੍ਰਿਤ ਛਕਾ ਕੇ ਕਸ਼ਮੀਰ ਭੇਜਣਾ ਅਤੇ ਬਾਅਦ ਵਿਚ ਭਾਈ ਫੇਰੂ ਸਿੰਘ, ਭਾਈ ਪੰਜਾਬ ਸਿੰਘ ਆਦਿ ਕਸ਼ਮੀਰ ਆਉਣੇ।
- ਮੁਗਲਈ ਜਬਰ ਕਾਰਨ ਸਿੰਘਾਂ ਦਾ ਮੁੜ ਪੰਜਾਬ ਵੱਲ ਚਲੇ ਜਾਣਾ।
- ਰਾਜਕਾਕ ਵਰਗੇ ਨੀਤੀਵਾਨਾਂ ਦਾ ਰਣਜੀਤ ਸਿੰਘ ਦੇ ਦਰਬਾਰ ਵਿਚ ਜਬਰ ਤੋਂ ਮੁਕਤੀ ਦਿੱਤੇ ਜਾਣ ਦੀ ਮੰਗ ਲੈ ਕੇ ਆਉਣਾ।
- ਰਣਜੀਤ ਸਿੰਘ ਦੇ ਸਮੇਂ ਕਸ਼ਮੀਰ ਵਿਚ ਸਿੱਖੀ ਦੀ ਚੜ੍ਹਦੀ ਕਲਾ।
- ਲਾਹੌਰ ਦਰਬਾਰ ਦੀ ਤਬਾਹੀ ਤੋਂ ਬਾਅਦ ਕਸ਼ਮੀਰ ਦੀ ਸਿੱਖੀ ਨੂੰ ਮਲੀਆਮੇਟ ਕਰਨ ਲਈ ਡੋਗਰਾ ਫੌਜਾਂ ਦਾ ਜ਼ੁਲਮ ਅਤੇ ਸਿੱਖੀ ਨਾਮ ਮਾਤਰ ਰਹਿ ਜਾਣੀ।
- ਅੰਗ੍ਰੇਜ਼ੀ ਰਾਜ ਸਮੇਂ ਸਿੱਖੀ ਨਾਲ ਰਾਜਸੀ ਵਿਤਕਰੇ ਜਾਰੀ ਰਹਿਣੇ ਆਦਿ।

ਉਪਰੋਕਤ ਘਟਨਾਵਾਂ ਦੀ ਪੁਸ਼ਟੀ ਲਈ ਅਕਾਲੀ ਜੀ ਦੋ ਪ੍ਰਾਕਰ ਦੀ ਸਾਮੱਗ੍ਰੀ ਲੈਂਦੇ ਹਨ :

1. ਪੁਰਾਤਨ ਸਿੱਖ ਇਤਿਹਾਸਕ ਗ੍ਰੰਥ, ਜਿਹਾ ਕਿ :
   ਜਨਮਸਾਖੀ, ਮਹਿਮਾ ਪ੍ਰਕਾਸ਼, ਗੁਰਸਿੱਖ ਭਗਤ ਰਤਨਾਵਲੀ, ਨਾਨਕ ਪ੍ਰਕਾਸ਼ ਆਦਿ।
2. ਲੋਕਾਂ ਦੀ ਸਿਮ੍ਰਤਿ ਵਿਚ ਟਿਕੀਆਂ ਹੋਈਆਂ ਘਟਨਾਵਾਂ ਦੀ ਯਾਦ (ਜਿਹਾ ਕਿ ਕਸ਼ਮੀਰ ਦੀ ਸਿੱਖੀ ਦੇ ਪੁਰਾਣੇ ਹਾਲਾਤ ਬਾਰੇ ਮਸਾਲਾ)।
   ਇਹ ਲੇਖ ਸੰਖੇਪ ਵਿਚ ਨਾ ਸਿਰਫ ਕਸ਼ਮੀਰ ਦੀ ਸਿੱਖੀ ਦਾ ਪਿਛਲਾ ਇਤਿਹਾਸ ਦੱਸਦਾ ਹੈ ਸਗੋਂ ਤਤਕਾਲੀਨ (ਭਾਵ 1930) ਸਮੇਂ ਵਿਚ ਕਸ਼ਮੀਰ ਦੇ ਸਿੱਖਾਂ ਦੀ ਦਸ਼ਾ ਵੱਲ ਸੰਖੇਪ ਇਸ਼ਾਰਾ ਕਰ ਜਾਂਦਾ ਹੈ।

ਇਸੇ ਤਰ੍ਹਾਂ ਅਗਲੇ ਲੇਖ 'ਤਖ਼ਤ ਸ੍ਰੀ ਹਜ਼ੂਰ ਅਬਚਲ ਨਗਰ' ਵਿਚ ਇਤਿਹਾਸਕ ਘਟਨਾ ਅਤੇ ਲੜੀ ਨੂੰ ਸੰਖੇਪ ਵਿਚ ਦੱਸ ਦਿੱਤਾ ਹੈ। ਇਹ ਲੇਖ ਆਪ ਨੇ ਜਨਵਰੀ-ਫਰਵਰੀ 1929 ਨੂੰ ਇਕ ਵਿਸਤ੍ਰਿਤ ਸਿਰਲੇਖ ਹੇਠ ਲਿਖਿਆ ਸੀ। ਅਕਾਲੀ ਜੀ ਨੇ ਵਿਸ਼ੇ ਦੀ ਮਹੱਤਤਾ ਨੂੰ ਪਛਾਣ ਕੇ ਹੀ ਬਾਅਦ ਵਿਚ, 1934 ਵਿਚ, 158 ਪੰਨਿਆਂ ਦੀ ਇਕ ਪੁਸਤਕ ਪ੍ਰਕਾਸ਼ਤ ਕੀਤੀ 'ਹਜ਼ੂਰੀ ਸਾਖੀ'। ਸੋ ਪਤਾ ਲਗਦਾ ਹੈ ਕਿ ਆਪ ਨੇ ਐਨੇ ਵੱਡੇ ਵਿਸ਼ੇ ਨੂੰ ਕਿਵੇਂ ਇਕ ਛੋਟੇ ਜਿਹੇ ਲੇਖ ਵਿਚ ਵੀ ਭਲੀ ਪ੍ਰਕਾਰ ਨਿਭਾਇਆ ਹੈ।

ਅਕਾਲੀ ਜੀ ਦੀ ਸ਼ਬਦਾਵਲੀ ਭਾਵੇਂ ਬਹੁਤਾ ਕਰ ਕੇ ਆਮ ਪ੍ਰਚਲਿਤ ਟਕਸਾਲੀ ਪੰਜਾਬੀ ਹੈ ਅਤੇ ਇਸ ਸ਼ਬਦਾਵਲੀ ਵਿਚ ਕਿਧਰੇ ਵੀਂ ਆਪ ਦੇ ਆਪਣੇ ਇਲਾਕੇ ਦੀ 'ਪਹਾੜੀ ਪੰਜਾਬੀ' ਦਾ ਲੇਸ਼ ਮਾਤਰ ਵੀ ਪ੍ਰਭਾਵ ਨਹੀਂ ਮਿਲਦਾ ਪਰ ਆਪ ਦੀ ਨਿਹੰਗ ਸਿੰਘਾਂ ਵਾਲੀ ਸ਼ਖ਼ਸੀਅਤ ਦਾ ਪ੍ਰਭਾਵ ਕਈ ਥਾਂਈਂ ਸ਼ਬਦਾਵਲੀ ਦੇ ਰੂਪ ਵਿਚ ਝਲਕਾਰੇ ਮਾਰ ਦਿੰਦਾ ਹੈ :

ਸਚਖੰਡ ਨੂੰ ਕਮਰ-ਕਸੇ ਕਰ ਗਏ......
ਸੇਵਾ ਕਰਕੇ ਸ਼ਾਂਤ ਹੋ ਗਏ (ਭਾਵ ਚਲ ਬਸੇ)
ਵਹੀਰਾਂ ਪਾ ਗਏ (ਚਲੇ ਗਏ)
ਚੰਡੀ ਖੜਕਦੀ ਰਹੀ (ਤਲਵਾਰ ਖੜਕਦੀ ਰਹੀ)
ਗੁਪਤ ਪਰਗਟ (direct-indirect)

ਇਹ ਦੋਵੇਂ ਲੇਖ ਵੇਖਣ ਨੂੰ ਤਾਂ ਸੀਮਤ ਹਨ ਪਰ ਇਨ੍ਹਾਂ ਲੇਖਾਂ ਦੇ ਲਿਖੇ ਜਾਣ ਪਿਛੇ ਇਕ ਕ੍ਰਿਆਸ਼ੀਲ ਭਾਵਨਾ ਅਤੇ ਮਨੋਰਥ ਕਿਸੇ ਗਲੋਂ ਸੀਮਤ ਨਹੀਂ। ਨਿਰਸੰਦੇਹ ਪੰਜਾਬ ਦੇ ਸਿੱਖ ਇਤਿਹਾਸਕਾਰਾਂ ਨੇ 1930 ਦੇ ਲਾਗੇ-ਚਾਗੇ ਸਿੱਖੀ ਇਤਿਹਾਸ ਬਾਰੇ ਭਰੋਸੇਯੋਗ ਉਪਰਾਲੇ ਆਰੰਭ ਲਏ ਸਨ ਪਰ ਅਕਾਲੀ ਕੌਰ ਸਿੰਘ ਜੀ ਦੇ ਇਨ੍ਹਾਂ ਦੋ ਲੇਖਾਂ ਵਿਚ ਸਿੱਖ-ਇਤਿਹਾਸਕਾਰੀ ਨੂੰ ਇਕ ਨਵੀਂ ਸੇਧ ਦਿੱਤੇ ਜਾਣ ਦਾ ਇਸ਼ਾਰਾ ਪ੍ਰਤੱਖ ਹੈ। ਪੰਜਾਬ ਵਾਸੀ ਸਿੱਖ-ਇਤਿਹਾਸਕਾਰਾਂ ਦਾ ਮੁੱਖ ਮਨੋਰਥ ਪੰਜਾਬ ਦੀ ਸਿੱਖੀ ਦਾ ਹੀ ਇਤਿਹਾਸ ਲਿਖਣਾ ਰਿਹਾ। ਪਰ ਅਕਾਲੀ ਕੌਰ ਸਿੰਘ ਇਕ ਹੋਰ ਦਿਸ਼ਾ ਵੱਲ ਵੀ ਧਿਆਨ ਦਿੱਤੇ ਜਾਣ ਲਈ ਕਹਿੰਦੇ ਹਨ। ਪੰਜਾਬ ਤੋਂ ਬਾਹਰ ਦੀ ਸਿੱਖੀ ਅਤੇ ਇਸ ਦੇ ਇਤਿਹਾਸ ਦਾ ਧਿਆਨ ਕਰਨਾ ਵੀ ਤਾਂ ਪੰਜਾਬ ਦੇ ਸਿੱਖਾਂ ਦਾ ਫ਼ਰਜ਼ ਬਣਦਾ ਹੈ। ਜੇਕਰ ਸਿਰਫ ਪੰਜਾਬ ਤਕ ਹੀ ਆਪਣੀ ਦ੍ਰਿਸ਼ਟੀ ਸੀਮਤ ਕਰ ਲਈ ਜਾਵੇ ਤਾਂ ਪੰਜਾਬ ਤੋਂ ਬਾਹਰ ਸਿੱਖੀ-ਹੋਂਦ ਅਤੇ ਸਿੱਖੀ-ਯਾਦਗਾਰਾਂ ਦੇ ਇਤਿਹਾਸ ਦਾ ਕੀ ਬਣੇਗਾ? ਸੋ ਅਕਾਲੀ ਜੀ ਦੇ ਇਨ੍ਹਾਂ ਦੋ ਲੇਖਾਂ ਵਿਚ ਪੰਜਾਬੀਆਂ ਨੂੰ ਇਕ ਚਣੌਤੀ ਦਿੱਤੀ ਗਈ ਹੈ। ਅਕਾਲੀ ਜੀ ਦੀ ਇਹ ਚਣੌਤੀ ਬਾਅਦ ਵਿਚ 1934 ਈ. ਵਿਚ 'ਹਜ਼ੂਰੀ ਸਾਥੀ' ਪੁਸਤਕ ਦੇ ਰੂਪ ਵਿਚ ਸਾਮ੍ਹਣੇ ਆਈ। ਪਰ ਅਜੇ ਤਕ ਸਿੱਖ-ਇਤਿਹਾਸ ਦਾ ਕੋਈ ਵੀ ਸਿਰਲੱਥ ਵਿਅਕਤੀ ਅਕਾਲੀ ਜੀ ਦੇ ਖਿਆਲਾਂ ਦੇ ਅੰਦਾਜ਼ ਜਾਂ ਨਬਜ਼ ਨੂੰ ਪਛਾਣਨ ਵਿਚ ਸਮਰੱਥ ਨਹੀਂ ਹੋ ਸਕਿਆ। ਜਿਸ ਸਿੱਖੀ, ਸਿੱਖ-ਇਤਿਹਾਸ, ਸਿੱਖੀ-ਸ੍ਵਰੂਪ ਜਾਂ ਸਿੱਖੀ ਜ਼ਬਤ ਨੂੰ ਅਕਾਲੀ ਜੀ ਪੰਜਾਬੀਆਂ ਦੀ ਰਗ-ਰਗ ਵਿਚ ਸਮਾ ਦਿੱਤੇ ਜਾਣ ਦੀ ਤਾਂਘ ਰਖਦੇ ਸਨ ਉਸ ਸਭ ਕਾਸੇ ਦਾ ਸਿਰੇ ਚੜ੍ਹ ਜਾਣਾ ਇਕ ਬੇ-ਮਿਸਾਲ ਪ੍ਰਾਪਤੀ ਸਾਬਤ ਹੋ ਸਕਦੀ ਹੈ।

ਆਪ ਦੇ ਇਨ੍ਹਾਂ ਦੋ ਲੇਖਾਂ ਵਿਚ ਸਿੱਖੀ-ਜਗਤ ਦੀ ਲੋੜੀਂਦੀ ਚੇਤਨਾ ਦਾ ਇਸ਼ਾਰਾ ਮਿਲਦਾ ਹੈ ਜਿਸ ਚੇਤਨਾ ਦੀ ਅਕਾਲੀ ਜੀ ਸਾਮੂਹਕ ਸ੍ਵੀਕ੍ਰਿਤੀ ਚਾਹੁੰਦੇ ਸਨ। ਆਪ ਚਾਹੁੰਦੇ ਸਨ ਕਿ ਸਿੱਖ ਆਪਣੇ ਇਤਿਹਾਸ ਦੇ ਨਾਲ ਨਾਲ ਆਪਣੇ ਇਤਿਹਾਸ ਦੀਆਂ ਉਨ੍ਹਾਂ ਵੱਡਮੁਲੀਆਂ ਯਾਦਾਂ ਨੂੰ ਵੀ ਹਮੇਸ਼ਾਂ ਲਈ ਮਿਟ ਜਾਣ ਤੋਂ ਬਚਾਣ ਦੀ ਸੋਝੀ ਪ੍ਰਾਪਤ ਕਰ ਲੈਣ। ਪਰ ਆਪ ਦੀ ਇਸ ਚੇਤਨਾ ਨੂੰ ਬਾਅਦ ਦੇ ਕਿਸੇ ਸਿੱਖ ਨੇ ਨਾ ਪਛਾਣਿਆ ਅਤੇ ਆਪ ਤੋਂ ਬਿਨਾ ਕਿਸੇ ਵੀ ਸਿੱਖ ਨੇ ਭਾਰਤ-ਵਰਸ਼ ਅਤੇ ਇਸ ਤੋਂ ਬਾਹਰ ਦੇ ਗੁਰਦੁਵਾਰਿਆਂ, ਗੁਰਸਿੱਖਾਂ ਆਦਿ ਦੀ ਸੂਹ ਨਾ ਲਈ, ਹੁਣ ਤਕ ਪਤਾ ਨਹੀਂ ਕਿੰਨੀਆਂ ਕੁ ਯਾਦਗਾਰਾਂ ਮਿਟ ਚੁੱਕੀਆਂ ਹੋਣਗੀਆਂ ਪਰ ਅਕਾਲੀ ਜੀ ਤੋਂ ਬਾਅਦ ਕੋਈ ਵੀ ਸਾਰ ਲੈਣ ਵਾਲਾ ਹਮਦਰਦ ਪੈਦਾ ਨਹੀਂ ਹੋ ਰਿਹਾ। ਆਪ ਇਨ੍ਹਾਂ ਦੋਹਾਂ ਲੇਖਾਂ ਵਿਚ ਆਮ ਕਰ ਕੇ ਅਤੇ

ਆਪ ਦੀ ਪੁਸਤਕ 'ਹਜ਼ੂਰੀ ਸਾਥੀ' ਵਿਚ ਖਾਸ ਕਰਕੇ ਸਿੱਖੀ ਰੂਪ ਨੂੰ ਪੁਕਾਰ-ਪੁਕਾਰ ਕੇ ਜਗਾਉਂਦੇ ਹਨ ਕਿ ਉਨ੍ਹਾਂ ਬੇ-ਆਸਰੇ ਸਿੱਖਾਂ ਅਤੇ ਸਿੱਖ-ਸਥਾਨਾਂ ਦੀ ਸਾਰ ਲਵੋ ਜੋ ਪੰਜਾਬ ਤੋਂ ਬਾਹਰ ਸਦੀਆਂ ਤੋਂ ਤੁਹਾਡੀ ਉਡੀਕ ਅਤੇ ਆਸ ਨੂੰ ਮਨ ਵਿਚ ਲੈ ਕੇ ਜੀਉਂ ਰਹੇ ਹਨ ਕਿ ਸ਼ਾਇਦ ਕਦੀ ਨਾ ਕਦੀ ਕੋਈ ਹਮਦਰਦ ਸਿੱਖ ਸਾਡੀ ਸਾਰ ਲੈਣ ਆ ਜਾਵੇ।

**ਸ਼ੈਲੀ** : ਇਨ੍ਹਾਂ ਦੋਹਾਂ ਲੇਖਾਂ ਤੋਂ ਪਤਾ ਲਗਦਾ ਹੈ ਕਿ ਅਕਾਲੀ ਜੀ ਦੀ ਸ਼ੈਲੀ ਆਪਣੇ ਸਮੇਂ ਦੀ ਅਤਿਵਿਕਸਿਤ ਪੰਜਾਬੀ ਵਾਰਤਕ ਦਾ ਨਮੂਨਾ ਹੈ। ਵਾਰਤਕ ਦੀ ਇਕ ਖਾਸ ਕਿਸਮ ਦੀ ਨੁਹਾਰ ਹੁੰਦੀ ਹੈ ਜਿਸ ਦਾ ਪ੍ਰਮਾਨਿਕ ਝਲਕਾਰਾ ਪੰਜਾਬੀ ਵਿਚ ਆਮ ਕਰਕੇ ਪ੍ਰਿੰ. ਤੇਜਾ ਸਿੰਘ ਦੀ ਵਾਰਤਕ ਵਿਚੋਂ ਮਿਲਦਾ ਹੈ। ਪਰ ਲਗਦਾ ਹੈ ਕਿ ਇਸ ਨੁਕਦਾਰ ਪੰਜਾਬੀ ਵਾਰਤਕ ਦਾ ਮੁੱਢ 1930 ਤੋਂ ਪਹਿਲਾਂ ਹੀ ਬਝ ਚੁੱਕਾ ਸੀ। ਇਸ ਗੱਲ ਦਾ ਪ੍ਰਮਾਣ 1930 ਦੇ ਫੁਲਵਾੜੀ ਅੰਕ ਦੇ ਕਈ ਲੇਖ ਹਨ ਜਿੰਨ੍ਹਾਂ ਵਿਚ ਅਕਾਲੀ ਜੀ ਦੇ ਦੋ ਲੇਖ ਵੀ ਸ਼ਾਮਲ ਹਨ।

ਇਹ ਲੇਖ ਖਿਆਲ ਦੇ ਇਕ-ਰਸ ਅਤੇ ਸੰਦਿਬਧ ਪ੍ਰਭਾਵ ਕਰਕੇ ਲੇਖ-ਸ਼ੈਲੀ ਦੇ ਉਤਮ ਨਮੂਨੇ ਹਨ। ਕੁਝ ਕੁ ਸ਼ਬਦਾਂ ਵਿਚ ਬਹੁਤ ਕੁਝ ਕਹਿ ਗਏ ਹਨ। ਇਹ ਲੇਖ ਜਿਥੇ ਬਿਆਨੀਆਂ ਹਨ ਉਥੇ ਗੁਣ ਰੂਪ ਵਿਚ ਅਧਿਕਤਰ ਸੁਝਾਊ (Suggestive) ਵੀ ਹਨ ਜਿਸ ਕਰ ਕੇ ਪਾਠਕ ਉਹ ਸਭ ਕੁਝ ਜਾਣ ਲੈਂਦਾ ਹੈ ਜੋ ਲੇਖ ਵਿਚ ਦਰਜ ਨਹੀਂ ਹੋ ਸਕਿਆ ਪਰ ਜਿਸ ਦਾ ਇਸ਼ਾਰਾ ਜ਼ਰੂਰ ਮਿਲ ਜਾਂਦਾ ਹੈ। ਵਿਚਾਰ ਲੜੀ ਦਾ ਇਕ ਸਮੁੱਚਾ ਪ੍ਰਭਾਵ ਪੈਂਦਾ ਹੈ। 'ਕਸ਼ਮੀਰ ਦੇਸ਼ ਅਤੇ ਸਿੱਖੀ ਧਰਮ' ਵਾਲੇ ਲੇਖ ਵਿਚ ਇਕ ਬਹੁਤ ਵਡੇ ਵਿਸ਼ੇ ਨੂੰ ਪੂਰੀ ਸਫ਼ਲਤਾ ਨਾਲ ਕੁਝ ਕੁ ਸ਼ਬਦਾਂ ਵਿਚ ਬਿਆਨ ਕਰ ਦਿੱਤਾ ਹੈ।

ਅਕਾਲੀ ਜੀ ਦਾ ਇਕ ਲੇਖ 'ਗੁਰਮਤ ਅਨੁਸਾਰ ਕੀਰਤਨ ਕਿਵੇਂ ਕਰੀਏ ਅਤੇ ਸੁਣੀਏ?' 'ਪ੍ਰਕਾਸ਼' ਵਿਚ 15 ਅਕਤੂਬਰ 1970 ਨੂੰ ਪ੍ਰਕਾਸ਼ਿਤ ਹੋਇਆ। ਪ੍ਰਸ਼ਨ-ਉਤਰ ਵਾਲੀ ਸ਼ੈਲੀ ਵਿਚ ਸਮੱਸਿਆਵਾਂ ਉਠਾ ਕੇ ਉਨ੍ਹਾਂ ਦਾ ਉੱਤਰ ਗੁਰਮਤਿ ਅਨੁਸਾਰ ਦਿੱਤਾ ਹੈ। ਇਹ ਲੇਖ ਬੜਾ ਪ੍ਰਭਾਵਸ਼ਾਲੀ ਅਤੇ ਬਾਦਲੀਲ ਹੈ। ਇਸ ਲੇਖ ਤੋਂ ਨਿਬੰਧਕਾਰੀ ਦੀ ਉਸ ਸ਼ੈਲੀ ਦਾ ਝਾਂਵਲਾ ਪੈਂਦਾ ਹੈ ਜੋ ਪਰੰਪਰਾ ਤੋਂ ਆਪਣੀ ਉਪਯੋਗਤਾ ਨੂੰ ਕਾਇਮ ਕਰੀ ਬੈਠੀ ਹੈ। ਇਹੋ ਸ਼ੈਲੀ ਅਕਾਲੀ ਜੀ ਦੀ ਪੁਸਤਕ 'ਇਸਤ੍ਰੀ ਸੰਕਟ ਮੋਚਨ' ਵਿਚ ਵੀ ਵਿਦਮਾਨ ਹੈ।

(ਅ) **ਭੂਮਿਕਾਵਾਂ** : ਅਕਾਲੀ ਜੀ ਦੀਆਂ ਮੌਲਿਕ ਅਤੇ ਸੰਪਾਦਿਤ (ਪ੍ਰਕਾਸ਼ਿਤ) ਰਚਨਾਵਾਂ ਦੀ ਗਿਣਤੀ ਇਕ ਦਰਜਨ ਦੇ ਕਰੀਬ ਬਣਦੀ ਹੈ। ਇਨ੍ਹਾਂ ਸਾਰੀਆਂ ਰਚਨਾਵਾਂ ਦੀਆਂ ਭੂਮਿਕਾਵਾਂ ਆਪਣੇ-ਆਪ ਵਿਚ ਇਕ ਚੰਗੀ ਨਿਬੰਧ-ਸ਼ੈਲੀ ਦਾ ਨਮੂਨਾ ਹਨ। ਇਨ੍ਹਾਂ ਦੀ ਵਾਰਤਕ ਵੀ ਆਪਣੇ ਪ੍ਰਯੋਜਨ ਦੇ ਮੁਤਾਬਕ ਹੀ ਸਨਾਤਨੀ ਪ੍ਰਭਾਵ ਵਾਲੀ ਹੈ। ਆਪਣੀ ਗਲ ਅਛੋਪਲੇ ਜਹੇ ਤੇ ਅਨੁਭਵੀ ਸ਼ੈਲੀ ਵਿਚ ਕਹਿ ਜਾਂਦੇ ਹਨ ਜਿਸ ਵਿਚ ਠੋਸਪਨ ਜ਼ਿਆਦਾ ਹੁੰਦਾ ਹੈ। "ਗੁਰਸੋਭਾ" ਦੀ ਭੂਮਿਕਾ ਵਿਚ ਕਹਿੰਦੇ ਹਨ :

> "ਸਿੱਖ ਕੌਮ ਪਾਸ ਆਪਣੇ ਜਨਮਦਾਤਾ ਦੀ ਸ੍ਰੀ ਮੁਖਵਾਕ ਬਾਣੀ ਦਾ ਹੋਣਾ ਹੋਰ ਕੌਮਾਂ ਤੋਂ ਵਧੀਕ ਮਾਣ ਦਾ ਕਾਰਨ ਹੈ ਪ੍ਰੰਤੂ ਜੇ ਇਸ ਦਾ ਇਤਿਹਾਸ ਵੀ ਆਰੰਭ ਸਮੇਂ ਦੇ ਵਿਦਵਾਨਾਂ ਦੀ ਕਲਮ ਦਾ ਹੋਵੇ ਤਦ ਇਸ ਜੈਸਾ ਸੁਭਾਗਯ ਕੌਣ ਹੈ?"

ਹਰ ਭੂਮਿਕਾ ਠੋਸ ਨੁਕਤਿਆਂ ਨੂੰ ਛੂਹੰਦੀ ਹੈ, ਵਿਅਰਥ ਜਿਹੀ ਸ਼ਬਦ-ਲੀਲ੍ਹਾ ਨਹੀਂ ਹੁੰਦੀ।

ਭਾਵੇਂ ਪੁਸਤਕ ਦਾ ਵਿਸ਼ਾ ਜਾਂ ਪ੍ਰਯੋਜਨ ਕਿੰਨਾ ਵੀ ਮਾਮੂਲੀ ਕਿਉਂ ਨਾ ਹੋਵੇ, ਅਕਾਲੀ ਜੀ ਕੋਈ ਨਾ ਕੋਈ ਠੋਸ ਗੱਲ ਪਕੜ ਕੇ ਉਸ ਦਾ ਬਿਆਨ ਸੰਖੇਪ ਜਿਹੇ ਕਰ ਦਿੰਦੇ ਹਨ। 'ਬੁਧੀ ਬਾਰਿਧ ਹਿਤ ਉਪਦੇਸ ਰਤਨਾਕਰ' ਜੋ ਕਿ ਪੰਚ ਤੰਤ੍ਰ ਦਾ ਅਨੁਵਾਦ ਹੈ, ਦੇ ਸੰਬੰਧ ਵਿਚ ਕਹਿੰਦੇ, ਲਿਖਦੇ ਹਨ :

> "ਹਰ ਇਕ ਮੁਲਕ ਵਿਚ ਦੇਸ਼-ਕੌਮ ਦੀ ਉੱਨਤੀ-ਸੁਧਾਰ ਸਬੰਧੀ ਲਹਿਰ ਨੂੰ ਇਤਿਹਾਸਵੇਤਾ ਪੈਦਾ ਤਾਂ ਕਰ ਦਿੰਦੇ ਹਨ ਪਰ ਉਸ ਨੂੰ ਕਾਮਯਾਬੀ ਦੇ ਸਿਖਰ ਤੇ ਪਹੁੰਚਾਣਾ ਕੇਵਲ ਰਾਜਨੀਤੀ-ਪੋਲੀਟੈਕਸ ਦੇ ਹੀ ਗਿਆਤਿਆਂ ਦਾ ਕੰਮ ਹੁੰਦਾ ਹੈ। ਇਸ ਵਾਸਤੇ ਦਸ਼ਮੇਸ਼ ਜੀ ਨੇ ਪੰਥ ਪ੍ਰਗਟ ਕਰਨ ਤੋਂ ਪਹਿਲੇ ਪੁਰਾਤਨ 'ਇਤਿਹਾਸ-ਰਾਜਨੀਤਕ' ਗ੍ਰੰਥਾਂ ਨੂੰ ਗੁਰਮੁਖੀ ਵਿਚ ਸੰਗ੍ਰਹ ਕੀਤਾ ਕਰਾਯਾ ਸੀ..."

ਇਹ ਨਿਬੰਧ ਆਪਣੇ-ਆਪ ਵਿਚ ਖੋਜ ਭਰਪੂਰ ਉਪਰਾਲੇ ਹਨ ਜਿਨ੍ਹਾਂ ਦਾ ਵਿਸ਼ਾ ਸਿੱਖ-ਇਤਿਹਾਸ, ਸਿੱਖ-ਮਰਿਆਦਾ, ਸਿੱਖ-ਸਿੱਧਾਂਤ ਅਤੇ ਗੁਰਬਾਣੀ ਆਦਿ ਹੈ। 'ਗੁਟਕਾ ਪ੍ਰਮਾਣੀਕ ਨਿਤਨੇਮ' ਦੇ ਆਰੰਭ ਵਿਚ ਲਿਖਦੇ ਹਨ :

> "ਹਰ ਇਕ ਮਜ਼੍ਹਬ ਦੇ ਆਸਤਕ ਮਨੁਸ਼ਾਂ ਵਤ ਸਿੱਖ ਸਦਾ ਤੋਂ ਆਪਣੇ ਨਿਤਨੇਮ ਦੀ 'ਇਜ਼ਤ-ਪਾਬੰਦੀ' ਰਖਦੇ ਆਏ ਹਨ, ਪ੍ਰੰਤੂ ਪੱਛਮੀ ਰੋਸ਼ਨੀ-ਰਾਜ ਵਿਚ ਅਧੂਰੇ ਤਰਕਵਾਦ ਨੇ ਉਹ ਪਹਿਲੀ ਸੂਰਤ ਨਹੀਂ ਰਹਿਣ ਦਿੱਤੀ। ਸੀਨਾ ਬਸੀਨਾ ਬਾਣੀਆਂ ਯਾਦ ਕਰਨ ਵਾਲੇ ਮਾਈ ਭਾਈ ਸਮੇਂ ਦੇ ਪੜਦੇ ਵਿਚ ਗੁਪਤ ਹੋਈ ਜਾਂਦੇ ਹਨ।"

ਪਤਾ ਲਗਦਾ ਹੈ ਕਿ ਇਨ੍ਹਾਂ ਨਿਬੰਧਾਂ ਦੀ ਸ਼ੈਲੀ ਬੜੀ ਹੀ ਸਾਰ-ਪੂਰਨ, ਸੰਕੁਚਵੀਂ ਅਤੇ ਠੁਕਦਾਰ ਹੈ। (ਇਨ੍ਹਾਂ ਨੂੰ ਇਕੱਤਰ ਕਰਨ ਦੀ ਲੋੜ ਹੈ)।

## III. ਪੱਤਰਕਾਰੀ ਅਤੇ ਸੰਪਾਦਨ

ਅਕਾਲੀ ਜੀ ਇਕ ਸੁਲਝੇ ਹੋਏ ਪੱਤਰਕਾਰ (Journalist) ਅਤੇ ਸੁਹਿਰਦ ਸੰਪਾਦਕ (Editor) ਸਨ। ਉਨ੍ਹਾਂ ਨੇ ਕਸ਼ਮੀਰ ਦੇ ਦੂਰ-ਦਰਾਜ਼ ਇਲਾਕੇ (ਚਕਾਰ) ਵਿਖੇ ਪਤਰਕਾ (ਅਖ਼ਬਾਰ) ਜਾਰੀ ਕੀਤੀ ਹੋਈ ਸੀ ਜਿਸ ਨੂੰ ਨਿਰੰਤਰ ਚਾਲੂ ਰਖਣ ਲਈ ਅਤਿਅੰਤ ਦੁਖਦਾਈ ਔਕੜਾਂ ਦਾ ਸਾਮ੍ਹਣਾ ਕਰਨਾ ਪਿਆ।

**(ੳ) ਪੱਤਰਕਾਰੀ :** ਗੁਰੂ ਨਾਨਕ ਆਸ਼੍ਰਮ ਸਥਾਪਤ ਹੋਣ ਤੋਂ ਉਪਰੰਤ ਉਥੋਂ ਦੀਆਂ ਸਾਰੀਆਂ ਗਤੀ-ਵਿਧੀਆਂ ਨੂੰ ਅਤੇ ਵਿਦਿਅਕ ਤੌਰ ਉੱਪਰ ਪਛੜੇ ਹੋਏ ਲੋਕਾਂ ਦੀ ਆਵਾਜ਼ ਨੂੰ ਜਨਤਾ ਤੀਕ ਪਹੁੰਚਾਉਣ ਲਈ ਇਕ ਸਮਾਚਾਰ ਪਰਚੇ ਦੀ ਲੋੜ ਪਈ। ਸੋ ਆਪ ਨੇ ਇਕ ਸਮਾਚਾਰ ਬੁਲਿਟਨ ਜਾਰੀ ਕੀਤਾ ਜਿਸ ਦਾ ਨਾਮ ਪਹਿਲਾਂ 'ਆਸ਼ਰਮ ਜਗਤ ਸਮਾਚਾਰ' (ਚਕਾਰ) ਰਖਿਆ। ਜਿਉਂ-ਜਿਉਂ ਇਸ ਪਰਚੇ ਵਿਚ ਪ੍ਰਕਾਸ਼ਿਤ ਹੋਣ ਵਾਲੀਆਂ ਸਮੱਸਿਆਵਾਂ ਅਤੇ ਸੂਚਨਾਵਾਂ ਦਾ ਘੇਰਾ ਵਧਦਾ ਗਿਆ ਤਿਉਂ-ਤਿਉਂ ਇਸ ਦੇ ਪ੍ਰਕਾਸ਼ਨ ਅਤੇ ਆਕਾਰ ਵਿਚ ਫਰਕ ਪੈਂਦਾ ਗਿਆ। ਆਖ਼ਿਰ ਇਸ ਦਾ ਨਾਮ "ਕਸ਼ਮੀਰ ਸਿੱਖ ਸਮਾਚਾਰ" ਰਖ ਲਿਆ ਗਿਆ ਕਿਉਂਕਿ ਇਸ ਦੇ ਪ੍ਰਕਾਸ਼ਕ ਤੇ ਸੰਪਾਦਕ (ਜੋ ਕਿ ਅਕਾਲੀ ਜੀ ਆਪ ਹੀ ਸਨ) ਦੀ ਹਮਦਰਦੀ ਸਿਰਫ਼ ਆਸ਼੍ਰਮ ਤਕ ਹੀ ਸੀਮਤ ਨਾ ਰਹਿ ਕੇ ਕਸ਼ਮੀਰ ਦੇ ਸਾਰੇ ਸਿੱਖਾਂ ਨਾਲ ਜੁੜ ਗਈ। ਇਸ ਤਰ੍ਹਾਂ ਇਸ ਪਤਰਕਾ ਦੇ ਪਾਠਕਾਂ ਦਾ ਵੀ ਘੇਰਾ ਵਧ ਗਿਆ।

ਇਸ ਸਮਾਚਾਰ-ਪੱਤਰਕਾ ਨੂੰ ਵੇਖ ਕੇ ਅੰਦਾਜ਼ਾ ਲਗਦਾ ਹੈ ਕਿ ਅਕਾਲੀ ਜੀ ਸਮੇਂ ਦੇ ਹਰ ਇਕ ਮਸਲੇ ਬਾਰੇ ਕਿੰਨੇ ਜਾਗ੍ਰਿਤ ਅਤੇ ਸੁਚੇਤ ਸਨ। ਨਾ ਸਿਰਫ਼ ਰਿਆਸਤ ਸਗੋਂ ਸਾਰੇ ਭਾਰਤ ਦੇ ਰਾਜਨੀਤਕ ਉਤਾਰਚੜ੍ਹਾਓ ਅਤੇ ਨੀਤਿ-ਪਰਿਵਰਤਨਾਂ ਤੋਂ ਉਵੇਂ ਹੀ ਸੁਚੇਤ ਸਨ ਜਿਵੇਂ ਕਿ ਉਸ ਸਮੇਂ ਦਾ ਕੋਈ ਵੀ ਭਾਰਤੀ ਪੱਤਰਕਾਰ। ਕਸ਼ਮੀਰ ਸਰਕਾਰ ਦਾ ਸਿੱਖ-ਘਟਗਿਣਤੀ ਨਾਲ ਜੋ ਸਲੂਕ ਸੀ ਉਸ ਬਾਰੇ ਆਮ ਤੌਰ ਉੱਪਰ ਵਿਸਤ੍ਰਿਤ ਮਜ਼ਮੂਨ ਲਿਖਿਆ ਕਰਦੇ ਸਨ। ਇਨ੍ਹਾਂ ਮਜ਼ਮੂਨਾਂ ਵਿਚੋਂ ਅਜਿਹੇ ਨਿਡਰ ਪੱਤਰਕਾਰ ਦੀ ਝਲਕ ਮਿਲਦੀ ਹੈ ਜੋ ਗੁਲਾਮ ਦੇਸ਼ ਵਿਚ ਘਟ ਹੀ ਪ੍ਰਾਪਤ ਹੁੰਦੀ ਹੈ। ਬੜੇ ਧੀਮੇ ਜਿਹੇ ਅੰਦਾਜ਼ ਵਿਚ ਸਰਕਾਰ ਦੀ ਨੀਤੀ ਦੀ ਆਲੋਚਨਾ ਵੀ ਕਰ ਜਾਂਦੇ ਹਨ ਅਤੇ ਸੇਧ ਵੀ ਦੇ ਜਾਂਦੇ ਹਨ। ਮਈ 1943 ਈ. ਦੇ ਪਰਚੇ ਵਿਚ 'ਕੰਵਰ ਸਰ ਮਹਾਰਾਜ ਸਿੰਘ' ਬਾਰੇ ਲਿਖੇ ਸੰਪਾਦਕੀ ਲੇਖ ਨੂੰ ਪੜ੍ਹ ਕੇ ਆਪ ਦੀ ਲਿਖਤ ਦਾ ਪ੍ਰਭਾਵਸ਼ਾਲੀ ਨਮੂਨਾ ਮਿਲਦਾ ਹੈ। ਜੁਲਾਈ 1943 ਦੇ ਅੰਕ ਵਿਚ ਪੰਜਾਬ ਦੀ ਅਮੀਰ ਸਿੱਖ-ਸ਼੍ਰੇਣੀ ਦੀ ਦਸ਼ਾ ਤੋਂ ਜਾਣੂ ਕਰਵਾਣ ਦਾ ਦਲੇਰਾਨਾ ਉਪਰਾਲਾ ਹੈ, ਜਦ ਕਿ ਸਿੱਖ ਨੌਜਵਾਨ ਪੱਛਮੀ ਪ੍ਰਭਾਵ ਅਧੀਨ ਦਿਨੋ ਦਿਨ ਪਤਤ ਹੋ ਕੇ ਈਸਾਈ ਬਣਦੇ ਜਾ ਰਹੇ ਸਨ।

'ਕਸ਼ਮੀਰ ਸਿੱਖ ਸਮਾਚਾਰ ਪਤ੍ਰਿਕਾ' ਨੂੰ ਚਲਾਣ ਲਈ ਕਾਫੀ ਔਕੜਾਂ ਪੇਸ਼ ਆਈਆਂ। ਪਹਿਲਾਂ ਪਹਿਲ ਸਾਰੀ ਸਾਮੱਗ੍ਰੀ ਨੂੰ ਪੰਜਾਬ (ਅੰਮ੍ਰਿਤਸਰ, ਰਾਵਲਪਿੰਡੀ) ਤੋਂ ਛਪਵਾਇਆ ਜਾਂਦਾ ਸੀ ਅਤੇ ਬਾਅਦ ਵਿਚ ਜਦ ਛਪਾਈ ਦੀ ਸਹੂਲਤ ਸ੍ਰੀ ਨਗਰ ਹੋ ਗਈ ਤਾਂ ਇਥੋਂ ਹੀ ਪ੍ਰਕਾਸ਼ਤ ਕਰਨ ਲੱਗ ਪਏ।

ਇਹ ਸਮਾਚਾਰ ਪੱਤਰ 1947 ਦੇ ਘਲੂਘਾਰਿਆਂ ਤੀਕ ਤਾਂ ਚਕਾਰ ਤੋਂ ਹੀ ਜਾਰੀ ਹੁੰਦਾ ਰਿਹਾ ਅਤੇ ਬਾਅਦ ਦੋ ਕੁਝ ਕੁ ਅੰਕ ਸ੍ਰੀ ਨਗਰੋਂ ਹੀ ਜਾਰੀ ਕੀਤੇ। ਸ਼ਰਨਾਰਥੀਆਂ ਦੀਆਂ ਸਮੱਸਿਆਵਾਂ ਦੇ ਰੁਝੇਵੇਂ ਕਾਰਨ ਅੰਤ ਇਸ ਸਮਾਚਾਰ-ਪੱਤਰ ਨੂੰ ਬੰਦ ਕਰਨਾ ਪਿਆ।

**(ਅ) ਸੰਪਾਦਨ :** ਅਕਾਲੀ ਜੀ ਇਕ ਸੰਜੀਦਾ ਸੰਪਾਦਕ ਵੀ ਸਨ। ਆਪ ਨੇ ਕਈ ਮਹਤ੍ਵਪੂਰਨ ਪੁਸਤਕਾਂ ਨੂੰ ਸੰਪਾਦਿਤ ਕਰ ਕੇ ਅਤੇ ਨਿਸ਼ਕਾਮਤਾ ਵਜੋਂ ਸਰਬਤ ਦੇ ਗਿਆਨ ਲਈ ਨਿੱਜੀ-ਉੱਦਮ ਨਾਲ ਪ੍ਰਕਾਸ਼ਿਤ ਕੀਤਾ। ਇਨ੍ਹਾਂ ਪੁਸਤਕਾਂ ਦਾ ਵੇਰਵਾ ਇਉਂ ਹੈ :

1. ਦੋਵੇਂ ਤੱਤਕਰੇ ਜਿਨ੍ਹਾਂ ਦਾ ਜ਼ਿਕਰ ਪਿਛੇ ਆਇਆ ਹੈ। (ਮੌਲਿਕ ਸੰਪਾਦਨਾ)
2. 'ਸ੍ਰੀ ਗੁਰਸੋਭਾ' (ਕਾਵਿ)
3. ਬੁਧਿ ਬਾਰਿਧ ਹਿਤ ਉਪਦੇਸ਼ ਰਤਨਾਕਰ (ਕਾਵਿ)
4. ਗੁਟਕਾ ਪ੍ਰਮਾਣੀਕ ਨਿਤਨੇਮ ਆਦਿ

ਭਾਰਤ ਭਰ ਦੇ ਸਫ਼ਰ ਦੌਰਾਨ ਆਪ ਨੂੰ ਗੁਰਬਾਣੀ ਅਤੇ ਗੁਰਇਤਿਹਾਸ ਸੰਬੰਧੀ ਜੋ ਵੀ ਹੱਥਲਿਖਤ ਜਾਂ ਪ੍ਰਕਾਸ਼ਿਤ, ਪਰ ਦੁਰਲਭ, ਸਾਮੱਗ੍ਰੀ ਲਭਦੀ ਉਸ ਨੂੰ ਸਾਂਭ ਲੈਂਦੇ ਸਨ। ਲੋੜ ਪੈਣ ਉੱਪਰ ਦੁਰਲੱਭ ਵਸਤੂਆਂ ਨੂੰ ਮੁਲ ਦੇ ਕੇ ਵੀ ਖ਼ਰੀਦ ਲੈਂਦੇ ਸਨ। ਇਨ੍ਹਾ ਦੁਰਲੱਭ ਵਸਤਾਂ (ਗ੍ਰੰਥਾਂ) ਦਾ ਆਪ ਪਾਸ ਇਕ ਵਡਮੁੱਲਾ ਭੰਡਾਰ ਇਕੱਤਰ ਹੋ ਚੁੱਕਾ ਸੀ ਜੋ ਆਸ਼੍ਰਮ ਵਿਖੇ ਹੀ 1947 ਦੇ ਹਮਲਾਵਰਾਂ ਨੇ ਅਗਨਿ-ਭੇਟ ਕਰ ਦਿੱਤਾ। ਆਪ ਨੇ ਉਸ ਸਾਹਿਤ-ਭੰਡਾਰ ਵਿਚੋਂ ਕੁਝ ਕੁ ਨੂੰ ਪਹਿਲੀ ਵਾਰ ਪ੍ਰਕਾਸ਼ਿਤ ਕੀਤਾ। ਉਨ੍ਹਾਂ ਵਿਚ ਉਪਰੋਕਤ—'ਸ੍ਰੀ ਗੁਰ ਸੋਭਾ', 'ਬੁਧਿ ਬਾਰਿਧ ਹਿਤ ਉਪਦੇਸ਼' ਨੂੰ ਸੰਪਾਦਨ ਕਰ ਕੇ ਪ੍ਰਕਾਸ਼ਤ ਕੀਤਾ। ਬਾਕੀ ਦੀਆਂ ਰਚਨਾਵਾਂ—ਤੱਤਕਰੇ ਤੇ ਗੁਟਕਾ ਪ੍ਰਮਾਣੀਕ

ਨਿਤਨੇਮ—ਆਪ ਦੇ ਨਿਜੀ ਉਪਰਾਲੇ ਦੇ ਫਲਸਰੂਪ ਤਿਆਰ ਹੋਈਆਂ ਸਨ ਜੋ ਲਾਹੇਵੰਦੀਆਂ ਲਿਖਤਾਂ ਕਹੀਆਂ ਜਾ ਸਕਦੀਆਂ ਹਨ ਜਿਨ੍ਹਾਂ ਵਿਚ ਆਪਣੀ ਭਾਲ, ਗ੍ਰੰਥ-ਪ੍ਰਾਪਤੀ, ਖੋਜ ਦੀ ਪ੍ਰਮਾਣਿਕਤਾ, ਮਸਲੇ ਦੀ ਅਨੂਪਮਤਾ ਆਦਿ ਕਈ ਗੱਲਾਂ ਵੱਲ ਇਸ਼ਾਰੇ ਕੀਤੇ ਹੋਏ ਹਨ।

'ਸ੍ਰੀ ਗੁਰ ਸੋਭਾ' ਦੀ ਸੰਪਾਦਨਾ ਬੜੇ ਸੁੰਦਰ ਤਰੀਕੇ ਨਾਲ ਕੀਤੀ ਗਈ ਹੈ। ਮੁੱਖ ਪੰਨੇ ਉੱਪਰ ਗੁਰੂ ਗੋਬਿੰਦ ਸਿੰਘ ਜੀ ਦੀ ਤਸਵੀਰ ਦੇ ਕੇ, ਤੇ ਕਾਵਿ-ਰੂਪ ਵਿਚ ਗ੍ਰੰਥ ਦੇ ਵਿਸ਼ੇ ਬਾਰੇ ਇਸ਼ਾਰੇ ਕਰ ਕੇ ਪੁਸਤਕ ਨੂੰ ਹੋਰ ਪ੍ਰਭਾਵਪੂਰਨ ਬਣਾ ਦਿੱਤਾ ਗਿਆ ਹੈ।

# ਭਾਗ ਚੌਥਾ

## ਅੰਤਿਕਾ I

**'ਹਜ਼ੂਰੀ ਸਾਖੀ' ਵਿਚੋਂ**

ੴ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥

**ਭੂਮਿਕਾ**

### *(੩) ਹਜ਼ੂਰ ਸਾਹਿਬ ਕਿਤਨੇ ਹਨ?*

ਅੱਜ ਤੋਂ ੨੨੫ ਵਰ੍ਹੇ ਪਹਿਲਾਂ ਭਾਰਤ ਖੰਡ ਵਿਚ ਕਿਸੀ ਅਸਥਾਨ ਦਾ ਨਾਮ ਸ੍ਰੀ 'ਹਜ਼ੂਰ ਸਾਹਿਬ' ਨਹੀਂ ਸੀ, ਪਰੰਤੂ ਜਿਸ ਥਾਂ ਨੂੰ ਦੱਖਣ ਦੇਸ ਵਿਚ ਆ ਕੇ ਕਤਕ ੧੭੬੫ ਤੋਂ ਪਹਿਲੇ ਗੁਰੂ ਦਸ਼ਮੇਸ਼ ਜੀ ਨੇ ਭਾਗ ਲਾਇਆ ਉਸ ਦਾ ਨਾਮ ਖ਼ਾਲਸਾ ਪੰਥ ਵਿਚ ਤਖ਼ਤ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਪ੍ਰਚਲਤ ਹੋਇਆ ਕਿਉਂਕਿ ਗੁਰੂ ਪਾਤਸ਼ਾਹ ਜੀ ਨੇ ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ 'ਪ੍ਰਗਟ ਗੁਰਾਂ ਕੀ ਦੇਹ' ਪ੍ਰਗਟ ਕਰਨ ਲਈ "ਸਭ ਸਿਖਨ ਕਉ ਹੁਕਮ ਹੈ ਗੁਰੂ ਮਾਨੀਉ ਗ੍ਰੰਥ" ਵਾਲੇ ਭਾਵ ਦੇ ਵਾਕ ਦਾ ਉਚਾਰਨ ਕੀਤਾ ਤਦ "ਪ੍ਰਕਾਸ਼" ਸਮੇਂ ਪਹਿਲਾ ਸ਼ਬਦ-"ਸੂਹੀ ਮਹਲਾ ੫॥ ਅਬਿਚਲਨਗਰ ਗੋਬਿੰਦ ਗੁਰੂ ਕਾ ਨਾਮ ਜਪਤ ਸੁਖ ਪਾਇਆ ਰਾਮ" ਹੀ ਆਇਆ ਸੀ, ਇਸੀ ਕਰਕੇ ਖ਼ਾਲਸੇ ਵਿਚ "ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ" ਇਸ ਥਾਂ ਦਾ ਨਾਮ ਪ੍ਰਚਲਤ ਹੋ ਗਿਆ ਜਿਸ ਦਾ ਸੰਖੇਪ ਨਾਮ ਬੋਲ ਚਾਲ ਵਿਚ 'ਸ੍ਰੀ ਹਜ਼ੂਰ ਸਾਹਿਬ' ਸਿੱਖ ਮਾਤ੍ਰ ਦੇ ਜਰੀਏ ਆਮ ਲੋਕਾਂ ਵਿਚ ਪ੍ਰਚਲਤ ਹੋਇਆ ਹੈ ਪਰੰਤੂ ਆਗਰਾ ਨਿਵਾਸੀ ਸ੍ਰੀ ਮਾਨ ਭਾਈ ਸ਼ਿਵ ਦਿਆਲ ਸਿੰਘ ਜੀ (ਜੋ ਸਿੱਖ ਸੰਤਾਨ ਤੋਂ ਖੋਜੀ, ਅਭਿਆਸੀ, ਵਿਦਵਾਨ, ਗੁਰਬਾਣੀ ਦੇ ਨੇਮੀ, ਪ੍ਰੇਮੀ ਸ਼ਰਧਾਲੂ ਸਨ) ਜਦ ਇਹ ਗੁਰੂ ਘਰ ਦੇ ਇਕ ਮਹਾਨ ਵਿਦਵਾਨ ਤੇ ਅਭਿਆਸੀ ਨਿਰਮਲੇ ਮਹੰਤ, ਗੁਰਦਵਾਰਾ ਸਾਹਿਬ ਮਾਈ ਥਾਨ ਮਹਲੇ ਵਾਲਿਆਂ ਤੋਂ ਦੀਖਿਅਤ ਹੋ ਕੇ ਕਮਾਈ ਵਿਚ ਲੱਗੇ ਤਦ ਆਪਦੇ ਇਕ ਲਾਲਾ ਸਾਲਗ੍ਰਾਮ ਜੀ ਸ਼ਰਧਾਲੂ ਨੇ ਆਪਨੂੰ "ਹਜ਼ੂਰ ਸਾਹਿਬ" ਕਹਿਕੇ ਜਿਥੇ ਬੁਲਾਨ ਦੀ ਕੀਤੀ ਉਥੇ ਆਪ ਦੀ ਮ੍ਰਿਤੂ ਬਾਦ ਜੋ ਦਿਆਲ ਬਾਗ ਵਿਚ ਸਮਾਧ ਬਨਾਈ ਉਸ ਨੂੰ ਭੀ ਰਾਧਾ ਸ੍ਵਾਮੀ ਸੰਪਰਦਾ ਵਾਲਿਆਂ ਵਿਚ "ਹਜ਼ੂਰ ਸਾਹਿਬ" ਕਹਿਣਾ ਪ੍ਰਚਲਿਤ ਕੀਤਾ। ਇਥੇ ਹੀ ਬਸ ਨਹੀਂ ਸਗੋਂ ਆਗਰਾ ਨਿਵਾਸੀ ਇਕ ਡੇਰੇ ਦੇ ਪ੍ਰਬੰਧਕ (ਮੁਖ ਕਰਮਚਾਰੀ) ਨੂੰ ਭੀ 'ਹਜ਼ੂਰ ਸਾਹਿਬ' ਕਰਕੇ ਸੱਦਣ ਦੀ ਪ੍ਰਪਾਟੀ ਉਥੇ ਕੁਛ ਸਾਲਾਂ ਤੋਂ ਪ੍ਰਚਲਤ ਹੈ ਅਤੇ ਪੰਜਾਬ ਆਦਿ ਦੇਸ਼ਾਂ ਵਿਚੋਂ ਇਸ ਮਤ ਦੇ ਪ੍ਰਚਾਰਕ ਯਾ ਸ਼ਰਧਾਲੂ ਕਿਤਨੇ ਹੀ ਗੁਰਸਿੱਖਾਂ (ਭੋਲੇ ਮਾਈਆਂ ਭਾਈਆਂ) ਨੂੰ ਭੁਲੇਖਾ ਦੇ ਕੇ "ਚਲੋ ਜੀ 'ਹਜ਼ੂਰ ਸਾਹਿਬ' ਦਰਸ਼ਨ ਕਰ ਆਈਏ" ਕਹਿਕੇ ਆਗਰੇ ਆਣ ਪੁਜਦੇ ਅਤੇ ਇਥੋਂ ਦੀਖਯਤ ਕਰਾਕੇ ਉਨ੍ਹਾਂ ਨੂੰ ਬਜਾਇ 'ਵਾਹਿਗੁਰੂ ਜੀ ਕਾ ਖ਼ਾਲਸਾ' ਕੈਹਲਾਵਨ ਦੇ 'ਜੀ ਅਸੀਂ ਰਾਧਾ ਸ੍ਵਾਮੀ ਹਾਂ", ਜਤਲਾਣ ਵਾਲੇ ਬਣਾਈ ਜਾਂਦੇ ਹਨ।

ਇਸੀ ਸੰਪਰਦਾ ਦੇ ਇਕ ਮਾਨਨੀਯ ਅਚਾਰਜ ਭਾਈ ਸਾਵਨ ਸਿੰਘ ਜੀ ਬਿਆਸ ਵਾਲੇ ਜਦ ਆਪਣੇ ਦੋ ਜਗਿਆਸੂਆਂ ਸਮੇਤ ਸ੍ਰੀ ਹਜ਼ੂਰ ਸਾਹਿਬ (ਅਬਚਲ ਨਗਰ) ਦੇ ਦਰਸ਼ਨ ਲਈ ਬਿ: ੧੯੮੯ ਵਿਚ ਪੁਜੇ ਤਦ ਆਪ ਪਾਸੋਂ ਪੁੱਛਣ ਤੇ ਆਪ ਨੇ ਕਿਹਾ ਕਿ ਮੈਂ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਹਾਂ, ਸਿੱਖੀ ਦਾ ਪਰਚਾਰ ਕਰਦਾ ਹਾਂ, ਅੰਮ੍ਰਿਤ ਛਕਿਆ ਹੈ, ਰਹਿਤ ਰਖਦਾ ਹਾਂ, ਪਰਵਾਰ ਵਿਚ ਗੁਰ ਮਰਯਾਦਾ ਕਰਦਾ ਹਾਂ, ਮੇਰਾ ਹੋਰ ਕੋਈ ਮਤ ਨਹੀਂ ਤੇ ਨਾ ਹੀ ਕੋਈ ਆਪਣਾ ਮਤ ਚਲਾਂਦਾ ਹਾਂ। ਜੇ ਐਵੇਂ ਕੋਈ ਕੁਛ ਕਹੇ ਯਾ ਸ਼ੱਕ ਕਰੇ ਤਾਂ ਮੇਰਾ ਚਾਰਾ ਨਹੀਂ।

ਗੁਰੂ ਕੇ ਸਿੱਖਾਂ ਵਿਚ 'ਹਜ਼ੂਰ ਸਾਹਿਬ' ਜਿਸ ਗੁਰਦੁਆਰੇ ਸਾਹਿਬ ਦਾ ਨਾਮ ਹੈ ਉਹ ਦੱਖਣ ਵਿਚ ਨਦੇੜ ਸਟੇਸ਼ਨ ਪਾਸ ਦਸ਼ਮੇਸ਼ ਜੀ ਦਾ ਸਿੰਘਾਸਨ ਯਾ ਤਖ਼ਤ ਹੈ, ਉਸ ਦੇ ਭੁਲੇਖੇ ਆਗਰੇ ਸ਼ਹਿਰ ਵਿਚ ਯਾ ਸ਼ਹਿਰ ਦੇ ਬਾਹਰ ਵਾਰ ਬਾਗ਼ ਵਿਚ ਕਿਸੀ ਮਨੁਸ਼ ਯਾ ਸਥਾਨ ਨੂੰ ਹਜ਼ੂਰ ਸਾਹਿਬ ਕਹਿਣ ਯਾ ਸਮਝਣ ਦੀ ਭੁਲ ਕਿਸੀ ਸਿੱਖ ਮਾਈ ਭਾਈ ਨੂੰ ਨਹੀਂ ਕਰਨੀ ਚਾਹੀਏ।

ਦਰਅਸਲ ਦੱਖਣ ਵਿਚ ਨਦੇੜ ਸ਼ਹਿਰ ਗੁਦਾਵਰੀ ਦੇ ਕੰਢੇ ਤੇ ਆਬਾਦ ਹੋਏ ਇਕ ਅਸਥਾਨ ਦਾ ਨਾਮ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਯਾ ਹਜ਼ੂਰ ਸਾਹਿਬ ਹੈ ਪਰੰਤੂ ਆਗਰਾ ਨਿਵਾਸੀ ਸਜਨਾਂ ਨੇ ਜੋ ਇਕ ਹੋਰ ਥਾਂ ਦਾ ਨਾਮ ਪਰਚਲਤ ਕੀਤਾ ਹੈ ਇਹ ਸਿੱਖਾਂ ਨੂੰ ਭੁਲੇਖਾ ਪਾਣ ਵਾਲਾ ਹੈ ਅਤੇ ਸਿੱਖ ਮਾਤ੍ਰ ਨੂੰ ਯੋਗ ਤਰੀਕੇ ਨਾਲ ਜਾਣੂ ਕਰਨ ਵਾਸਤੇ ਪੰਥ ਦੇ ਮੁਖੀਆਂ ਤੇ ਪੰਥਕ ਪ੍ਰੇਮੀਆਂ ਨੂੰ ਧਿਆਨ ਦੇਣਾ ਚਾਹੀਏ।[1]

---

### (ਅ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦੱਖਣ ਪ੍ਰਵੇਸ਼

ਜਦ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਪੰਜਾਬ ਤੋਂ ਰਾਜਪੂਤਾਨਾ ਹੋਕੇ, ਬੁਰਹਾਨਪੁਰ, ਅਕੋਲਾ, ਇੰਗੋਲੀ, ਬਾਸਮ, ਬਸਮਤ, ਆਦਿ ਲੰਘ ਆਏ ਤਦ ਇਕ ਰਮਣੀਕ ਥਾਂ ਵੇਖ :

> "ਨਗਰ ਨੰਦੇੜ ਵਹਿਰ ਕੀ ਥਾਈ।
> ਉਤਰੇ ਸਤਿਗੁਰ ਸੋ ਅਪਨਾਈ।
> ਅਹੈ ਪੁਰਾਤਨ ਭੂਮ ਹਮਾਰੀ।
> ਅਪਰ ਮਾਲਕੀ ਸਕਲ ਬਿਡਾਰੀ ॥ ੨੭ ॥

ਕੈਹਕੇ ਜਿਥੇ ਆਪਨੇ ਉਤਾਰਾ ਕੀਤਾ ਉਸ ਥਾਂ ਦਾ ਮਾਲਕ ਇਕ ਨੰਦੇੜ ਦਾ ਮੁਗ਼ਲ ਕਿਹਾ ਜਾਂਦਾ ਸੀ ਜਿਸ ਨੇ ਖ਼ਬਰ ਪਾਕੇ ਉਠਾਣ ਦਾ ਜਤਨ ਕੀਤਾ ਤੇ ਇਹ ਮਾਮਲਾ ਰਈਸਾਂ, ਹਾਕਮਾਂ ਤਕ ਪੁੱਜ ਗਿਆ, ਤਦ ਫੈਸਲਾ ਇਹ ਹੋਇਆ ਕਿ-

> "ਜੋ ਇਸ ਕੀ ਅਭਿਲਾਖਾ ਧਰੈ। ਕੋ ਇਕ ਪਤਾ ਬਤਾਵਨ ਕਰੈ।"

ਇਸ ਪਰ ਜਦ ਗੁਰੂ ਜੀ ਨੇ-

> "ਤਪ ਕੀ ਮਾਲ ਬਿਭੂਤ ਦਿਖਾਈ।
> ਜੋ ਜਨ ਭੂਮ ਦੀਨ ਹਰਖਾਈ।"

ਤਾਂ ਭੀ ਮੁਗਲ ਨੂੰ ਦੇਣ ਲਈ ਗਰੀਬ ਨਿਵਾਜ ਸਤਿਗੁਰੂ ਜੀ ਨੇ :

> "ਕਰੀ ਬਛਾਵਨ ਗਨ ਦੀਨਾਰ।

---

1. *ਹਜ਼ੂਰੀ ਸਾਖੀ*, ਪੰਨਾ 1-3.

ਜਿਹ ਲਗ ਅਬਲੋ ਹੈ ਦਰਬਾਰ।"

ਜਿਨ੍ਹਾਂ ਨੂੰ ਸਮੇਟ ਕੇ ਮੁਗ਼ਲ ਅਪਨੇ ਘਰ ਗਿਆ, ਤਦ ਹਕੂਮਤ ਵਲੋਂ—"ਇਕ ਜੋਜਨ ਲਗ ਗੁਰੂ ਸਥਾਨਾ।" ਚੌਤ੍ਰਫੀ ਦਾ ਪਟਾ ਲਿਖਕੇ ਭੇਟ ਕੀਤਾ ਗਿਆ, ਉਸੀ ਥਾਂ ਗੁਰੂ ਜੀ ਖ਼ਾਲਸੇ ਸਮੇਤ ਨਿਵਾਸ ਕਰਨ ਲਗੇ, ਪਰੰਤੂ ਜਿਥੇ ਹਰ ਰੋਜ਼ ਮਹਾਰਾਜ ਦੀਵਾਨ ਸਜਾਂਦੇ ਸੀ, ਉਥੇ ਹੀ ਭਾਣਾ ਵਰਤਾਣ ਤੋਂ ਪਹਿਲੇ, ਆਪ ਨੇ ਤਖ਼ਤ ਸਜਾਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼—ਪ੍ਰਦੱਖਣਾ ਕਰਕੇ ਇਸ ਭਾਵ ਦਾ ਬਚਨ ਕੀਤਾ :

"ਆਗਿਆ ਭਈ ਅਕਾਲ ਕੀ ਤਬੈ ਚਲਾਇਉ ਪੰਥ।
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਉ ਗ੍ਰੰਥ।
ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ।
ਜਾਕਾ ਹਿਰਦਾ ਸੁਧ ਹੈ ਖੋਜ ਸਬਦ ਮੇਂ ਲੇਹਿ।"
"ਦਸ ਮੈਹਲਨ ਕੀ ਪੜੀਅਹਿ ਬਾਨੀ।
ਆਚੁਤ ਪਦ ਪਾਵਹੁ ਨਿਰਬਾਨੀ।"

ਇਸ ਤਰ੍ਹਾਂ ਕਈ ਹੋਰ ਭੀ ਪ੍ਰਸ਼ਨ-ਉੱਤਰ ਹੋਣ ਤੇ ਇਕ ਪ੍ਰਸ਼ਨ ਦੇ ਉੱਤਰ ਵਿਚ ਭਾਈ ਸੰਤੋਖ ਸਿੰਘ ਜੀ ਨੂੰ ਇਥੇ ਹੀ ਰਹਿਣ ਦੀ ਆਗਿਆ ਹੋਈ, ਜਿਸ ਨੂੰ ਆਪ ਨੇ ਅੰਤ ਪ੍ਰਯੰਤ ਪੂਰਾ ਕੀਤਾ ਅਤੇ ਸਾਰੇ ਦਿਨ ਦੇ ਦਰਸ਼ਨ-ਦੀਦਾਰ ਮਗਰੋਂ ਦੀਵਾਨ-ਦਰਬਾਰ ਦੀ ਸਮਾਪਤੀ ਹੋਈ ਤੇ ਉਸੀ ਥਾਂ ਆਪਨੇ ਚਿਖਾ ਤਿਆਰ ਕਰਵਾਕੇ ਚੋਗਿਰਦੇ ਕਨਾਤ ਲਵਾਈ ਤੇ ਸੰ: ੧੭੬੫ ਕਤਕ ਸੁਦੀ ਪੰਚਮੀ ਵਾਲੇ ਦਿਨ "ਵੀਰਵਾਰ ਨਿਸ ਚੜੇ ਬੇਬਾਨ" ਵਾਲੀ ਲੀਲ੍ਹਾ ਵਰਤਾਈ, ਤਦ ਸਾਰੀ ਰਾਤ ਖ਼ਾਲਸਾ ਜੀ ਨੇ "ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ" ਕਰਕੇ ਚਿਤਾ ਠੰਡੀ ਹੋਣ ਤੇ ਬਹੁਤ ਭਾਲ ਕੀਤੀ ਪਰੰਤੂ :

"ਫੂਲ ਅਸਤ੍ਰ ਕਛ ਸ਼ਸਤ੍ਰ ਨ ਪਾਇਓ।
ਏਕ ਪਤਾ ਨਹੀਂ ਨੈਨ ਲਖਾਇਓ।
ਅਸਥੀ ਕੇ ਤੈਂਹ ਲੇਪ ਨ ਕੋਈ।
ਈਧਨ ਭਸਮ ਪਰੀ ਬਹੁ ਜੋਈ।
ਆਯੁਧ ਨਹੀ ਏਕ ਤੇਹੇ ਪਾਇਓ।
ਹੋਰ ਸਭਨ ਕੋ ਮਨ ਬਿਸਮਾਇਓ।"

* * * *

"ਦੇਹ ਸੈਹਤ ਕੀਨਸ ਪ੍ਰਸਥਾਨਾ।
ਮਗ ਗਮਨੇ ਪਿਖ ਨਿਸਚੇ ਠਾਨਾ। ੩੬।
ਸਕਲ ਬਟੋਰ ਬਿਭੂਤ ਬਨਾਈ।
ਰਚਿਓ ਸਿੰਘਾਸਨ ਪੁਨ ਤਿਸਥਾਈ।"

ਅੱਜ ਤਕ ਇਸ ਸਿੰਘਾਸਨ ਨੂੰ ਤਖ਼ਤ ਸਚਖੰਡ ਅਤੇ ਇਸ ਪਰ ਸਜੀ ਹੋਈ ਅਮਾਰਤ ਨੂੰ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਜੀ ਆਖਦੇ ਹਨ ਅਤੇ ਇਸੀ ਦਾ ਸੰਕੇਤਕ ਨਾਮ ਸ੍ਰੀ ਹਜ਼ੂਰ ਸਾਹਿਬ ਜੀ ਹੋਣ ਤੇ ਇਸ ਸਾਰੇ ਪੁਰੇ ਨੂੰ ਹਜ਼ੂਰ ਸਾਹਿਬ ਕਹਿੰਦੇ ਹਨ। ਪਰੰਤੂ ਲੋੜ ਹੈ ਕਿ ਇਸ ਅਸਟੇਸ਼ਨ ਦਾ

ਨਾਮ ਭੀ ਹਜ਼ੂਰ ਸਾਹਿਬ ਹੋਵੇ, ਇਸ ਲਈ ਸਰਬਰਾਹ ਸਾਹਿਬ ਤੇ ਸੰਗਤਾਂ ਨੂੰ ਹਰ ਮਹਲੇ-ਗੁਰਪੁਰਬ ਆਦਿ ਤੇ ਰੈਜ਼ੂਲੇਸ਼ਨ ਭੇਜਕੇ ਜ਼ਿੰਮੇਵਾਰਾਂ, ਐਫੀਸਰਾਂ ਨੂੰ ਚੇਤਾਉਣੀ ਕਰਾਂਵਦੇ ਰਹਿਣਾਂ ਚਾਹੀਏ।[1]

———

### (ਏ) ਸ੍ਰੀ ਹਜ਼ੂਰ ਸਾਹਿਬ ਅਰਥਾਤ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਦੇ ਬੁੰਗਿਆਂ ਦੀ ਰਚਨਾ ਤੇ ਖ਼ਾਲਸੇ ਦੇ ਪ੍ਰਬੰਧ ਦਾ ਸਮਾਚਾਰ

ਬਿਕ੍ਰਮੀ ੧੭੬੫ ਕੱਤਕ ਵਿਚ ਪੰਥ ਵਾਲੀ ਸ਼ਹਿਨਸ਼ਾਹ ਸੱਚੇ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਭਾਈ ਸੰਤੋਖ ਸਿੰਘ ਜੀ ਹਜ਼ੂਰੀ ਕਾਰਬਾਰੀ ਨੂੰ ਇਸ ਭਾਵ ਦਾ ਹੁਕਮ ਦਿੱਤਾ ਕਿ ਸਾਡੇ ਪਿਛੋਂ ਤੁਸੀਂ ਹਮੇਸ਼-

"ਇਸ ਥਲ ਰਹੋ ਦੇਗ ਵਰਤਾਵਹੁ।
ਸਰਧਾ ਯੁਤ ਸੋ ਸਿੰਘ ਟਿਕਾਵਹੁ।
ਦਰਬ ਅਸੰਖ ਈਹਾਂ ਜੋ ਆਇ।
ਤਿਸਤੇ ਨਹ ਮੰਦਰ ਚਿਨਵਾਇ।
ਸਕਲ ਦੇਗ ਪਰ ਦੇਹੁ ਲਗਾਈ।
ਪੰਚਾਮ੍ਰਿਤ ਆਦਿਕ ਵਰਤਾਈ।
ਕਰਹੁ ਪਕਾਵਨ ਦੇਹ ਵਰਤਾਇ।
ਧੰਨ ਕੀ ਚਿੰਤਾ ਕਰਹੁ ਨ ਕਾਇ॥

ਦਰਸ਼ਨਾਂ ਦੀ ਸਿੱਕ ਪ੍ਰਗਟ ਕਰਨ ਤੇ ਗੁਰੂ ਜੀ ਨੇ ਇਸ ਭਾਵ ਦਾ ਹੁਕਮ ਫੁਰਮਾਇਆ ਕਿ—

"ਨਿਸਚੈ ਸਬਦ ਰਿਦਾ ਹੈ ਮੇਰੋ।
ਤਿਸ ਸੋ ਮਿਲੀਐ ਸੰਝ ਸਵੇਰੋ।
ਹਰਿ ਗੁਰ ਗੁਨਮਹਿ ਮਨਹਿ ਪਰੋਵਹੁ।
ਤਿਸਤੇ ਮਿਲ ਨਿਆਰੇ ਨਹ ਹੋਵਹੁ।
ਆਯੁਧ, ਵਿਦਿਆ ਸੋ ਚਿਤ ਲਾਓ।
ਬਨਹੁ ਬੀਰ ਅਰ ਸਮੁਖ ਸਿਧਾਓ।
ਨਿਸ ਦਿਨ ਗੁਰਬਾਨੀ ਅਭਿਆਸੋ।
ਕੈ ਸਸਤ੍ਰਨ ਸੰਗ ਸੁਤੋ ਬਿਨਾਸਹੁ।
ਜੋ ਗੁਰੂ ਅਨ ਜਗ ਕਰੇ ਬਿਲਾਸਾ।
ਸੁਨਹੁ ਪ੍ਰੇਮ ਧਰ ਸਭ ਇਤਿਹਾਸਾ।
ਗੁਰਮਤ ਦੇਤ ਸਕਲ ਕਲਿਆਨ।
ਸੁਖ ਪ੍ਰਾਪਤ ਪਾਠਕ ਸ੍ਰੋਤਾਨ।

ਇਸੀ ਆਗਿਆ ਪਰ ਅਮਲ ਕਰਨ ਲਈ ਭਾਈ ਸੰਤੋਖ ਸਿੰਘ ਜੀ ਨੇ ਮਹਾਰਾਜ ਦੇ ਜੋਤੀ ਜੋਤ ਪਿਛੋਂ ਉਥੇ ਹੀ ਪਹਿਰਾ ਦੇਣਾ ਸ਼ੁਰੂ ਕੀਤਾ; ਥੋੜ੍ਹੇ ਹੀ ਦਿਨਾਂ ਬਾਅਦ ਬਹਾਦਰ ਸ਼ਾਹ ਦੇ ਦਿੱਲੀ ਨੂੰ ਵਾਪਸ ਹੋ ਜਾਣ ਪਿੱਛੋਂ ਸ਼ਹਿਰੀ ਤੇ ਹੋਰ ਤੁਰਕਾਂ ਨੇ ਛੇੜਖਾਨੀ ਸ਼ੁਰੂ ਕਰ ਦਿੱਤੀ।

1. *ਹਜ਼ੂਰੀ ਸਾਖੀ*, ਪੰਨਾ 7-9.

ਅਕਾਲੀ ਗੁਰਬਖਸ਼ ਸਿੰਘ ਨਿਹੰਗ ਤੇ ਅਕਾਲੀ ਗਜਗਾਹ ਸਿੰਘ ਜੀ ਨਿਹੰਗ ਸਿੰਘ ਕੁਝ ਹੋਰ ਸਿੰਘਾਂ ਸਮੇਤ ੧੭੬੬ ਦੀ ਬਰਸਾਤ ਵਿਚ ਮਹਾਰਾਜ ਜੀ ਦੇ ਜੋਤੀ ਜੋਤ ਦਾ ਸੁਣਦੇ ਹੀ ਆ ਗਜੇ, ਤੇ ਇਨ੍ਹਾਂ ਨੇ ਦੂਰ ਦੂਰ ਤਕ ਮੈਦਾਨ ਬਣਾਕੇ, ਵਾੜ ਕੀਤੀ ਅਤੇ ਅੰਦਰਲੇ (ਪਿਛਲੇ) ਬਾਵੜੇ ਦਾ ਆਰੰਭ ਕੀਤਾ, ਕਿਉਂਕਿ ਇਸ ਵੇਲੇ ਤਕ ਸਿੰਘ ਜਲ ਗੁਦਾਵਰੀ ਤੋਂ ਹੀ ਲਿਆਂਵਦੇ ਸਨ ਤੇ ਮੋਰਚੇ ਲਗੇ ਰਹਿਣ ਕਰਕੇ ਇਸ਼ਨਾਨ ਆਦਿਕ ਵਾਸਤੇ ਬਹੁਤਾ ਇੰਤਜ਼ਾਮ ਕਰਨਾ ਪੈਂਦਾ ਸੀ, ਕਿਉਂਕਿ ਤੁਰਕਾਂ ਵੱਲੋਂ ਹੁਣ ਨਿਤ ਘਾਤ ਪਾਕੇ ਹੱਲੇ ਹੋ ਹੀ ਜਾਂਦੇ ਸਨ।

੧੭੬੭ ਵਿਚ ਸਰਦਾਰ ਮੇਲਾ ਸਿੰਘ ਜੀ ੩੦ ਸਿੰਘਾਂ ਦੇ ਜੱਥੇ ਸਮੇਤ ਇਥੇ ਪੁੱਜੇ ਜਿਨ੍ਹਾਂ ਨੇ ਤੰਬੂ ਕਨਾਤਾਂ ਤੇ ਮਹਿਲ ਮਸਤਾਨੇ ਵੇਖਕੇ ਦੀਵਾਨ ਅਸਥਾਨ (ਤਖਤ ਸਾਹਿਬ ਜੀ) ਵਾਲੀ ਥਾਂ ਤੇ ੧,੦੦੦/- ਰਪੁਏ ਦਾ ਸਾਮਾਨ ਇਕੱਤ੍ਰ ਕਰਕੇ ਆਪ ਤੇ ਹੋਰ ਸਿੰਘਾਂ ਸਮੇਤ ਹੱਥੀਂ ਸੇਵਾ ਕਰਕੇ ਸ਼ੁਰੂ ਵਿਚ ਮੰਦਰ ਤਿਆਰ ਕੀਤਾ। ਜਿਸ ਵਿਚ ਮਹਾਰਾਜ ਦੇ ਸ਼ਸਤ੍ਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਿਵਾਸ-ਪ੍ਰਕਾਸ਼ ਹੋ ਕੇ ਦੀਵਾਨ ਸਜਣ ਲਗ ਗਿਆ, ਪ੍ਰੰਤੂ ਇਨ੍ਹਾਂ ਦੇ ਵਾਪਸ ਹੋ ਜਾਣ ਪਿੱਛੋਂ ਛੇਤੀ ਹੀ ਸਰਦਾਰ ਅਕਲ ਕਲਾ ਸਿੰਘ ਜੀ ਕੁਝ ਜੱਥੇ ਸਮੇਤ ਆ ਪੁੱਜੇ, ਜਿਨ੍ਹਾਂ ਦਾ ਅਕਾਲੀ ਗਜਗਾਹ ਸਿੰਘ ਜੀ ਨਿਹੰਗ ਨਾਲ ਇਕ ਦਿਨ ਬਿਲਾਸ ਪਰਸਪਰ ਸ੍ਰੀ ਸਾਹਿਬ ਤਕ ਪੁੱਜਣ ਤੇ ਅਕਾਲੀ ਗਜਗਾਹ ਸਿੰਘ ਜੀ ਨਿਹੰਗ ਸਿੰਘ ਸ਼ਹੀਦੀ ਪਾ ਗਏ। ਇਨ੍ਹਾਂ ਦੇ 'ਗਜਗਾਹ' ਨੂੰ ਅਕਾਲੀ ਗੁਰਬਖਸ਼ ਸਿੰਘ ਜੀ ਨਿਹੰਗ ਸਿੰਘ ਤਖ਼ਤ ਸਚਖੰਡ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਦੇ ਹਜ਼ੂਰ ਹਾਜਰ ਕਰਕੇ, ਆਪ ਕੁਝ ਸਿੰਘਾਂ ਸਮੇਤ ਨਗੀਨਾ ਘਾਟ ਦੇ ਕਿਨਾਰੇ ਆ ਬਿਰਾਜੇ। ਪ੍ਰੰਤੂ ਭਾਈ ਸੰਤੋਖ ਸਿੰਘ ਜੀ ਦਾ ਸੰਮਤ ੧੭੭੧ ਵਿਚ ਕਮਰਕਸਾ ਹੋ ਜਾਣ ਪਰ ਇਨ੍ਹਾਂ ਦੇ ਇਕ ਸਾਥੀ ਅਕਾਲੀ ਖੁਸ਼ਾਲ ਸਿੰਘ ਜੀ ਨਿਹੰਗ ਜੱਥੇਦਾਰੀ ਦੀ ਸੇਵਾ ਲਈ ਚੁਣੇ ਗਏ, ਜਿਨ੍ਹਾਂ ਤੋਂ ਪਿਛੋਂ ੧੭੭੭ ਵਿਚ ਅਕਾਲੀ ਲਾਲ ਸਿੰਘ ਜੀ ਨਿਹੰਗ ਸਿੰਘ ਜਥੇਦਾਰ ਬਣੇ ਅਤੇ ਇਨ੍ਹਾਂ ਹੀ ਦਿਨਾਂ ਵਿਚ ਇਕ ਸਰਦਾਰ ਚੜ੍ਹਤ ਸਿੰਘ ਜੀ ਕਰਤਾਰਪੁਰੀਏ ਜੱਥੇ ਸਮੇਤ ਪੁੱਜੇ, ਇਹ ਬੜੇ ਉਦਮੀ, ਉਤਸ਼ਾਹੀ ਤੇ ਕਾਰੀਗਰ ਸਿਆਣੇ ਸਨ। ਇਨ੍ਹਾਂ ਨੇ ਇੱਟਾਂ ਪੱਥਰ ਤਿਆਰ ਕਰਕੇ ਅਕਾਲ ਬੁੰਗੇ ਦੀ ਨੀਂਹ ਰਖੀ ਅਤੇ ਉੱਤੇ ਕੱਚੀ ਛੱਤ ਪਾਈ ਜਿਸ ਨੂੰ ਸ੍ਰ: ਗਾਹੂ ਸਿੰਘ ਜੀ ਨੇ ੫੦,੦੦੦/- ਲਗਾਕੇ ਫੇਰ ਪੱਕਾ ਕੀਤਾ ਤੇ ਬਾਵੜਾ ਭੀ ਪੱਕਾ ਬਣਵਾਇਆ।

੧੭੮੫ ਵਿਚ ਸ. ਚੜ੍ਹਤ ਸਿੰਘ ਜੀ ਦੇ ਯਤਨ ਨਾਲ ਸ. ਬਖਤਾਵਰ ਸਿੰਘ ਜੀ ਜੱਥੇਦਾਰ ਮੁਕੱਰਰ ਹੋਣ ਕਰਕੇ ਸਾਰੇ ਹਜ਼ੂਰੀ ਸੇਵਾਦਾਰ ਨਵੇਂ ਸਿਰੇ ਮੁੜ ਜੁਦਾ ਜੁਦਾ ਟਹਿਲੇ ਲਈ ਮੁਕੱਰਰ ਕੀਤੇ ਗਏ, ਕਿਉਂਕਿ ਪਹਿਲੇ ਬਹੁਤੇ ਸਿੰਘਾਂ ਦੇ ਛਤਿਹ ਗਜਾਣ, ਚਾਲੇ ਪਾਣ, ਉਪ੍ਰਾਮ ਤੇ ਬ੍ਰਿਧ ਹੋ ਜਾਣ ਕਰਕੇ ਸੇਵਾ ਦਾ ਸਿਲਸਿਲਾ ਟੁੱਟਦਾ ਜਾਂਦਾ ਸੀ, ਜਿਸ ਦੇ ਮੁੜ ਜਾਰੀ ਹੋਣ ਤੇ ਖ਼ਾਲਸੇ ਦੀ ਇਨ੍ਹਾਂ ਪਰ ਬੜੀ ਖੁਸ਼ੀ ਹੋਈ, ਇਸੀ ਕਰਕੇ ਸਰਬ ਸੰਮਤੀ ਨਾਲ ੧੭੯੨ ਵਿਚ ਸ. ਚੜ੍ਹਤ ਸਿੰਘ ਜੀ ਨੂੰ ਹੀ ਜਥੇਦਾਰ ਥਾਪਿਆ ਗਿਆ।

ਏਹ ਜਿਥੇ ਸੂਰਬੀਰ ਦਲੇਰ ਉਤਸ਼ਾਹੀ ਤੇ ਨੀਤੀ ਨਿਪੁੰਨ, ਪ੍ਰਬੰਧ ਤੇ ਸੇਵਾ ਵਿਚ ਆਪਣੀ ਆਪ ਹੀ ਮਿਸਾਲ ਸਨ, ਉੱਥੇ ਨਾਮ ਰਸੀਏ ਕੀਰਤਨੀ (ਰਾਗੀ) ਤੇ ਦਰਦ ਦਿਲ ਵਾਲੇ ਦੀਦਾਰੀ ਯੋਗਾ ਅਭਿਆਸੀ ਭੀ ਸਨ। ਇਸੀ ਕਰਕੇ ਸਾਰੇ ਇਲਾਕੇ ਵਿਚ ਇਨ੍ਹਾਂ ਦੇ ਸਤਿਕਾਰ ਸੋਭਾ ਦੀ ਬੜੀ ਚਰਚਾ ਸੀ। ਇਨ੍ਹਾਂ ਨੇ ਹੀ ਨਗੀਨੇ ਘਾਟ ਵਾਲੇ ਬੁੰਗੇ ਬਣਾਏ, ਕੁਝ ਦਿਨਾਂ ਤੋਂ ਇਨ੍ਹਾਂ ਨਾਲ ਸ. ਮੋਹਰ ਸਿੰਘ ਜੀ ਭੀ ਆ ਮਿਲੇ ਸਨ, ਜੋ ਅਰਬੀ ਫ਼ਾਰਸੀ ਦੇ ਵਿਦਵਾਨ ਫ਼ਿਲਾਸਫ਼ਰ ਤੇ ਰਾਜ-ਨੀਤੀ ਦੇ ਮਾਹਰ ਹੋਣ ਕਰਕੇ ਸ਼ਹਿਰ ਦੇ ਨਾਇਬ (ਹਾਕਮ) ਨਾਲ ਮਿਲਦੇ ਇਲਾਕੇ ਦੇ ਕਿਤਨੇ ਹੀ ਝਗੜੇ ਮਾਮਲੇ ਤੈਹ

ਕਰਦੇ ਸਨ। ਇਨ੍ਹਾਂ ਨੇ ੧੮੩੦ ਵਿਚ ੧੦,੦੦੦/- ਰੁਪਏ ਖਰਚ ਕੇ ਤਖ਼ਤ ਸਾਹਿਬ ਜੀ ਦੀ ਦੁਬਾਰਾ ਸੇਵਾ ਕਰਾਈ ਅਤੇ ਵੱਡਾ ਭਾਰੀ ਜਗ (ਲੰਗਰ) ਦੀਵਾਨ ਕੀਤਾ ਜਿਸ ਕਰਕੇ ਸਾਰੀ ਪ੍ਰਾਂਤ ਵਿਚ ਮੁੜ ਖ਼ਾਲਸੇ ਦੀ ਧਾਂਕ ਮਚ ਗਈ। ਇਨ੍ਹਾਂ ਦਿਨਾਂ ਵਿਚ ਹੀ ਕੰਧਾਰ ਗਾਉਂ ਦੇ ਹਿੰਦੂ ਰਾਜ ਘਰਾਣੇ ਦੇ ਦੋਹਾਂ ਭਰਾਵਾਂ ਵਿਚ ਕਿਸੀ ਗੱਲੋਂ ਦ੍ਵੇਸ਼ਾਗਨੀ ਪ੍ਰਚੰਡ ਹੋ ਗਈ। ਇਨ੍ਹਾਂ ਦੇ ਪਰਸਪਰ ਮੇਲ ਕਰਾਣ ਵਿੱਚ, ਖ਼ਾਲਸੇ ਨੇ ਫ਼ਤਹ ਪਾਈ। ਇਸ ਖ਼ੁਸ਼ੀ ਵਿਚ ਦੋਹਾਂ ਭਰਾਵਾਂ ਨੇ ੧੭੦੦੦/- ਰੁਪਿਆ ਭੇਟਾ ਕੀਤਾ, ਜਿਸ ਨਾਲ ਹੋਰ ਮਿਲਾਕੇ ਸ. ਮੋਹਰ ਸਿੰਘ ਜੀ ਨੇ ੧੮੪੫ ਵਿਚ ੪੫੦੦੦/- ਦੀ ਰਕਮ ਖਰਚ ਕੇ ਮਾਈ ਭਾਗ ਕੌਰ ਜੀ ਦੀ ਯਾਦਗਾਰ ਵਿਚ ਬੁੰਗਾ ਤਿਆਰ ਕਰਵਾਇਆ, ਕਿਉਂਕਿ ੧੮੪੨ ਵਿਚ ਇਹ ਜਥੇਦਾਰ ਥਾਪੇ ਜਾ ਚੁੱਕੇ ਸੀ।

ਇਨ੍ਹਾਂ ਦਿਨਾਂ ਵਿਚ ਹੀ ਅਕਾਲੀ ਮਹਾ ਕਾਲ ਸਿੰਘ ਨਿਹੰਗ ਰਾਜਪੂਤਾਨੇ ਵੱਲੋਂ ਨਜ਼ਰਾਨੇ ਲੈ ਕੇ ਆਪਣੇ ਜਥੇ ਸਮੇਤ ਇੱਥੇ ਪੁੱਜੇ ਜਿਸ ਤੋਂ ਹੋਰ ਬੁੰਗੇ ਬਣਨ ਦੀ ਤਿਆਰੀ ਆਰੰਭ ਹੋਈ ਪ੍ਰੰਤੂ ੧੮੪੮ ਵਿਚ ਸ. ਮੋਹਰ ਸਿੰਘ ਜੀ ਦੇ ਪਿੱਛੋਂ ਸ. ਰਾਮ ਸਿੰਘ ਜੀ ਦੇ ਸਮੇਂ ਤੁਰਕਾਂ ਵੱਲੋਂ ਹੱਲਾ ਹੋਣ ਤੇ ਜੰਗ ਜਾਰੀ ਹੋ ਗਿਆ। ਜਿਸ ਕਰਕੇ ਛੇਤੀ ਛੇਤੀ ਪੂਰੀ ਪੂਰੀ ਤੇ ਪੱਕੀ ਸੇਵਾ ਨਾ ਹੋ ਸਕੀ ਕਿਉਂਕਿ ਸਾਰੇ ਇਲਾਕੇ ਦੀ ਤੁਰਕਾਨੀ ਗੁਰਦਵਾਰੇ ਦੀ ਲੁੱਟ ਲਈ ਹਿਲ ਖੜੋਤੀ ਸੀ।

ਇਸੀ ਘਮਸਾਨ ਅੰਦਰ ੧੮੬੦ ਵਿਚ ਸ. ਧਰਮ ਸਿੰਘ ਅਤੇ ੧੮੭੨ ਵਿਚ ਸ. ਚੜ੍ਹਤ ਸਿੰਘ ਜਥੇਦਾਰ ਦੂਜੇ ਭੀ ਜੰਗ ਅੰਦਰ ਹੀ ਸ਼ਹੀਦੀ ਪਾ ਗਏ ਜਿਨ੍ਹਾਂ ਨੇ ੨੦,੦੦੦/- ਰੁਪਿਆ ਖਰਚ ਕੇ ਅੰਦਰਲਾ ਬਾਹਰਾ ਪੱਕਾ ਕਰਵਾਇਆ, ਅਤੇ ਜਿਥੇ ਹੁਣ ਬਾਬਾ ਨਿਧਾਨ ਸਿੰਘ ਵਾਲਾ ਬੁੰਗਾ ਕਹਿਲਾਂਦਾ ਹੈ, ਜਿਸ ਨੂੰ ਬੁੰਗਾ ਸਰਬਲੋਹ ਭੀ ਆਖਦੇ ਸਨ। ਇਥੇ ਇਕ ਦੂਸਰਾ ਬੁੰਗਾ ਬਣਵਾਇਆ ਸੀ ਜੋ ਬੁੰਗਾ ਦੀ ਸੈਲਾਬ ਨਾਲ ਰੁੜ੍ਹ ਗਿਆ। (ਇਸ ਦਾ ਕੁਝ ਜ਼ਿਕਰ ਬਾਬਾ ਨਿਧਾਨ ਸਿੰਘ ਜੀ ਤੇ ਅਕਾਲੀ ਹਰਦਿੱਤ ਸਿੰਘ ਜੀ ਨਿਹੰਗ ਸਿੰਘ ਵਾਲੀ ਉਸ ਦਰਖਾਸਤ ਵਿਚ ਹੈ ਜੋ ੭ ਫਰਵਰਦੀਨ ਦੀ ੧੩੨੩ ਫ਼ਸਲੀ ਨੂੰ ਉਨ੍ਹਾਂ ਨੇ ਉਸ ਦੀ ਮੁਰੰਮਤੀ ਲਈ ਸਰਬਰਾਹ ਹਜ਼ੂਰ ਸਾਹਿਬ ਪਾਸ ਦਿੱਤੀ ਸੀ।

੧੮੭੨ ਤੋਂ ੧੮੭੬ ਤਕ ਸ. ਮਹਿਤਾਬ ਸਿੰਘ ਜੀ ਅਤੇ ੧੮੭੬ ਤੋਂ ੧੮੮੦ ਤਕ ਸ. ਆਇਆ ਸਿੰਘ ਜੀ ਜਥੇਦਾਰ ਰਹੇ ਪ੍ਰੰਤੂ ੧੮੮੦ ਤੋਂ ਖ਼ਾਲਸਾ ਚਾਲੇ ਪਾ ਗਿਆ, ਕਿਉਂਕਿ ਇਸ ਵੇਲੇ ਬ੍ਰਿਛਾਂ ਦੇ ਛਿਲਕੇ ਤੇ ਪੱਤੇ ਭੀ ਛਕਣ ਲਈ ਖ਼ਾਲਸੇ ਜੀ ਨੂੰ ਮਿਲਨੇ ਕਠਿਨ ਸਨ, ਤਦੇ ੧੮੮੦ ਤੋਂ ੧੮੮੨ ਤਕ ਉਦਾਸੀ ਸੰਤ ਸੇਵਾ ਕਰਨ ਲਈ ਟਿਕਾਏ ਗਏ। ਪ੍ਰੰਤੂ ੧੮੮੨ ਵਿਚ ਸ. ਗਜਾ ਸਿੰਘ ਜੀ ਜਥੇ ਸਮੇਤ ਪੁੱਜੇ ਤੇ ਮੁੜ ਸੇਵਾ ਲਈ ਖ਼ਾਲਸੇ ਜੀ ਦੇ ਪਹਿਰੇ ਲਗਾਏ ਗਏ। ਇਸੀ ਜੱਥੇਦਾਰ ਜੀ ਦੇ ਵਕਤ ਵਿਚ ਮਹਾਰਾਜਾ ਰਣਜੀਤ ਸਿੰਘ ਜੀ ਸ਼ੇਰੇ ਪੰਜਾਬ ਨੇ ਜਦ ਸ੍ਰੀ ਤਰਨ ਤਾਰਨ ਸਾਹਿਬ ਆਦਿ ਗੁਰਦੁਆਰਿਆਂ ਦੀ ਸੇਵਾ ਲਈ ਕਮਰਕਸਾ ਕੀਤਾ ਤਦ ਇੱਥੇ ਭੀ ਸ. ਚੰਦਾ ਸਿੰਘ ਜੀ ਦੀ ਰਾਹੀਂ ਕਾਰੀਗਰ ਤੇ ਮਾਇਆ ਭੇਜਕੇ। ਤਖ਼ਤ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਜੀ ਅਤੇ ਹੋਰ ਗੁਰਦੁਆਰੇ ਸਾਹਿਬਾਨ, ਬਾਰਾਂਦਰੀ ਆਦਿ ਦੀ ਸੇਵਾ ਆਰੰਭ ਕਰਵਾਈ।

ਇਸੀ ਸਮੇਂ ਵਿਚ ਮਹਾਰਾਜਾ ਚੰਦੂ ਲਾਲ ਜੀ ਬਹਾਦਰ ਨੇ ਨਗੀਨਾ ਘਾਟ ਦੀਆਂ ਪੌੜੀਆਂ ਚਾਲੀ ਹਜ਼ਾਰ ਰੁਪਿਆ ਖ਼ਰਚ ਕੇ ਬਣਵਾਈਆਂ ਤੇ ਬਿਸ਼ਨ ਪੁਰੀ, ਬਾਂਸਰੀ, ਬਾੜੀ, ਏਲਕੀ, ਤੇ ਮਸੌੜ ਆਦਿ ਪਿੰਡ ਲੰਗਰ ਲਈ ਭੇਟ ਕੀਤੇ। ਬਾਹਦ ਵਿਚ ਕੁਛ ਪਿੰਡ ਰਾਜਾ ਨਾਨਕ ਚੰਦ ਸਾਹਿਬ ਵੱਲੋਂ ਤੇ ਸਾਲਾਨਾ ਪਟਿਆਲਾ, ਜੀਂਦ, ਨਾਭਾ, ਕਪੂਰਥਲਾ, ਫ਼ਰੀਦਕੋਟ ਤੇ ਹੋਰ ਸਿੱਖ ਰਈਸਾਨ ਵੱਲੋਂ

* '*ਫਰਵਰਦੀਨ*' ਪਾਰਸੀਆਂ ਦੇ ਸਾਲਾਂ ਦੇ ਪਹਿਲੇ ਮਹੀਨੇ ਦਾ ਨਾਮ, ਜੋ ਚੇਤਰ, ਵਸਾਖ ਮੁਤਾਬਕ ਹੈ।

ਲੰਗਰ ਆਦਿ ਲਈ ਲਾਏ ਗਏ। ਸੰਨ ੧੯੬੪ ਵਿਚ ਸ. ਈਸ਼ਰ ਸਿੰਘ ਜੀ ਦੇ ਜੱਥੇਦਾਰ ਬਣਨ ਪਰ ਦੁਸੈਹਿਰੇ, ਦੀਵਾਲੀ ਦਾ ਮਹਲਾ ਬੜੇ ਰੰਗ ਨਾਲ ਖੇਲਿਆ ਗਿਆ, ਪ੍ਰੰਤੂ ਲਿਖਾਰੀ ਰਣ ਸਿੰਘ ਜੀ ਦੀ ਬੇ-ਇਤਫ਼ਾਕੀ ਹੋ ਜਾਣ ਦੇ ਕਾਰਣ ਤੁਰਕ ਲੁੱਟਣ ਲਈ ਆ ਪਏ, ਰਹਿਰਾਸੀਆ ਸਿੰਘ ਸ਼ਹੀਦ ਹੋਇਆ ਤੇ ਤੁਰਕਾਂ ਭਾਂਜ ਖਾਧੀ, ਸੰਨ ੧੯੬੬ ਵਿਚ ਸ. ਵਰਿਆਮ ਸਿੰਘ ਜੀ ਤਿੰਨ ਦਿਨ ਜੱਥੇਦਾਰ ਰਹਿਕੇ ਸ਼ਹੀਦ ਹੋਏ ਤੇ ਸ. ਤਾਰਾ ਸਿੰਘ ਜੱਥੇਦਾਰ ਬਣਿਆਂ। ਇਸੀ ਸਾਲ ਵਿਚ ਮਹਾਰਾਜਾ ਰਣਜੀਤ ਸਿੰਘ ਜੀ ਦੇ ਕਮਰਕਸੇ ਦੀ ਖ਼ਬਰ ਸੁਣ ਕੇ ਆਏ ਹੋਏ ਕਾਰਬਾਰੀ ਹਰਨ ਹੋ ਗਏ ਤੇ ਗੁਰਦੁਆਰੇ ਦੀ ਦੂਜੀ ਛੱਤ ਅਧੂਰੀ ਰਹਿ ਗਈ, ਜਿਸ ਨੂੰ ਸਦਰ ਤੇ ਮੁਕਾਮੀ ਕਮੇਟੀ ਵੱਲੋਂ ਸਰਬਰਾਹਾਂ ਦੀ ਨਿਗਰਾਨੀ ਵਿਚ ਪ੍ਰਬੰਧ ਹੋ ਜਾਣ ਤੇ, ਇਹ ਸੇਵਾ ਆਮ ਖ਼ਾਲਸੇ ਤੇ ਸੰਗਤਾਂ ਦੇ ਹਿੱਸੇ ਆਈ, ਆ ਰਹੀ ਤੇ ਆਵੇਗੀ ਸਮਝਣਾ ਚਾਹੀਏ। ਇਸੇ ਜੱਥੇਦਾਰ ਨੇ ੧੫,੦੦੦/- ਖ਼ਰਚ ਕੇ ਨਗੀਨਾ ਘਾਟ ਦੂਜਾ ਬੂੰਗਾ ਬਣਵਾਇਆ। ਇਸੀ ਸਮੇਂ ਸ. ਚੈਨ ਸਿੰਘ, ਸ. ਬਹਾਦਰ ਸਿੰਘ ਕਾਰਬਾਰੀ ਦੇ ਵਿਰੁੱਧ (ਪਾਰਟੀਬਾਜ਼ੀ ਕਰਕੇ) ਜੰਗ ਹੋਇਆ। ੪੦ ਸਿੰਘ ਚਲ ਬਸੇ, ਸ. ਬਹਾਦਰ ਸਿੰਘ ਰੁਹੇਲੀਆਂ ਨੂੰ ਮਦਤ ਵਿਚ ਲੈ ਆਇਆ। ਸ. ਮਨਸਾ ਸਿੰਘ ਕਾਰਬਾਰੀ ਹੋਇਆ, ਜਿਸ ਨੇ ਮਸੋੜ ਪਿੰਡ ਅੰਗਰੇਜ਼ ਅਫ਼ਸਰ ਨੂੰ ਮਿਲ ਕੇ ਜਗੀਰ ਦਾ ਬੰਦੋਬਸਤ ਕਰਾਇਆ ਅਤੇ ਖ਼ਾਲਸੇ ਨੇ ਕੰਧਾਰ ਦੇ ਨੈਨ ਸਿੰਹ ਰਾਜਾ ਤੇ ਬਦਲੀ ਖਾਨ ਦੇ ਜੰਗ ਵਿਚ ਸਾਥ ਦਿੱਤਾ ਤੇ ਫ਼ਤਹ ਹੋਈ।

੧੯੧੦ ਵਿਚ ਜੱਥੇਦਾਰੀ ਸ. ਅਤਰ ਸਿੰਘ ਜੀ ਦੇ ਹੱਥ ਆਈ। ਕਿਸ਼ਨ ਸਿੰਘ ਰਾਜਾ ਸਿੰਘ ਨੇ ਮਨਸਾ ਸਿੰਘ ਕਾਰਬਾਰੀ ਕਤਲ ਕੀਤਾ, ਉਸ ਦੇ ਪੁੱਤਰ ਸ. ਧੰਨਾ ਸਿੰਘ ਨੇ ਇਨ੍ਹਾਂ ਨੂੰ ਮਾਰ ਕੇ (ਕਿੱਕਰ ਦੇ ਦਰਖਤਾਂ ਨਾਲ ਲਟਕਾ ਕੇ) ਜੱਥੇਦਾਰ ਦਾ ਡੇਰਾ ਲੁੱਟ ਲਿਆ ਤੇ ਰੁਹੇਲੇ ਮਦਤੀ ਲੈ ਕੇ ਤਖ਼ਤ ਸਾਹਿਬ ਨੂੰ ਲੁਟੱਣ ਲਈ ਚੜ੍ਹਾਈ ਕੀਤੀ। ਇਸ ਵੇਲੇ ਜ਼ਿਲੇਦਾਰ ਹਾਕਮ "ਪਿਸ਼ਤਨ" ਜੀ ਸਨ।

ਗੁਰਦੁਵਾਰੇ ਸਾਹਿਬ ਦੀ ਹਤਕ ਸਮਝ ਕੇ ਪੰਜਾਬ ਤੋਂ ਆਏ ਹੋਏ ਬਿਹੰਗਮ ਤੇ ਨਿਹੰਗ ਸਿੰਘਾਂ ਨੇ ਅਤੇ ਸ. ਆਸਾ ਸਿੰਘ ਕਰੀਮ ਨਗਰ ਵਾਲੇ ਦੇ ਪਿਤਾ ਸ: ਖੜਗ ਸਿੰਘ ਜੀ ਨੇ ਰੁਹੇਲਿਆਂ ਦੇ ਸਰਦਾਰ ਨੂੰ ਲੱਲਕਾਰ-ਵੰਗਾਰਕੇ ਥਾਂ ਰਖਿਆ ਤੇ ਰੁਹੇਲਿਆਂ ਭਾਂਜ ਖਾਧੀ। ਇਸ ਫੁੱਟ ਤੇ ਧੜੇਬਾਜ਼ੀ ਵਿਚ ਸਰਕਾਰ ਵੱਲੋਂ ਗੁਰਦੁਆਰੇ ਸਾਹਿਬ ਤੇ ਜਗੀਰ ਦੇ ਪ੍ਰਬੰਧ ਵਿਚ ਕਾਫ਼ੀ ਦਖ਼ਲ ਦਿੱਤਾ ਗਿਆ ਅਤੇ ਰਾਇ ਹਨਵੰਤ ਪ੍ਰਸ਼ਾਦ ਜੀ ਨੂੰ ਭੇਜ ਕੇ ਮੁਲਾਜ਼ਮਾਨ ਗੁਰਦੁਆਰਾ ਸਾਹਿਬ ਤੇ ਹੋਰ ਇਖ਼ਰਾਜਾਤ ਦਾ ਕਾਇਦਾ ਤੇ ਤਖਤਾ ਬਣਵਾਇਆ ਗਿਆ ਤੇ ਇਸੀ ਸਮੇਂ ਇਨ੍ਹਾਂ ਤੋਂ ਆਰਤੀ ਜਗਾ ਕੇ ਕਰਨ ਦਾ ਰਵਾਜ ਚਲਿਆ, ਇਸੀ ਅਰਸੇ ਵਿਚ ਆਤਮਾ ਸਿੰਘ ਤੇ ਸੁਖਈ ਸਿੰਘ ਵਾਲਾ ਤੇ ਹੋਰ ਬੁੰਗੇ ਬਣੇ। ਸ: ਗੰਡਾ ਸਿੰਘ ਜੀ ਮੁਨਸਬਦਾਰ ਸਰਬਰਾਹ ਮੁਕੱਰਰ ਹੋਏ। ਇਸੀ ਸਮੇਂ ਤੋਂ ਸਰਦਾਰ ਯਾ ਜੱਥੇਦਾਰ ਦੀ ਬਜਾਏ ਜੱਥੇਦਾਰ ਨੂੰ ਕੇਵਲ ਪੁਜਾਰੀ ਸਿੰਘ ਜੀ ਦੇ ਨਾਮ ਪਰ ਬੋਲਣ-ਬੁਲਾਣ ਦਾ ਰਵਾਜ ਜਾਰੀ ਹੋਇਆ, ਪ੍ਰੰਤੂ ਪਾਰਟੀ-ਬਾਜੀ ਦੇ ਜ਼ੋਰ ਪਰ ਕਦੀ ਕੋਈ ਨਿਰਬਲ ਤੇ ਕਦੇ ਕੋਈ ਸਬਲ ਹੋ ਕੇ ਦਿਨ ਗੁਜ਼ਾਰਦੇ ਰਹੇ ਤੇ ਜਦ ਭੀ ਪੜੋਸੀਆਂ ਦੇ ਵੱਲੋਂ ਹਮਲੇ ਹੁੰਦੇ ਤਦ ਹਾਜ਼ਰ ਨਿਹੰਗ ਸਿੰਘ, ਬਿਹੰਗਮ ਸਿੰਘ ਅਤੇ ਹਜੂਰੀਏ ਸਿੰਘ ਸਾਰੇ ਹੀ ਇੱਕਮੁੱਠ ਹੋ ਕੇ ਸਿੰਘਣੀਆਂ (ਮਾਈਆਂ) ਸਮੇਤ ਮੁਕਾਬਲਾ ਕਰਦੇ।[1]

**ਨਗੀਨਾ ਘਾਟ ਤੇ ਨਿਹੰਗ ਸਿੰਘਾਂ ਦਾ ਬੁੰਗਾ**

ਜਦ ਅਕਾਲੀ ਗਜਗਾਹ ਸਿੰਘ ਨਿਹੰਗ, ਅਕਲਕਲਾ ਸਿੰਘ ਜੀ ਦੇ ਹੱਥੀਂ ਸ਼ਹੀਦੀ ਪਾ ਗਏ

1. *ਹਜ਼ੂਰੀ ਸਾਖੀ*, ਪੰਨਾ 9-16

ਤਦ ਉਨ੍ਹਾਂ ਦਾ ਸ਼ਸਤ੍ਰ 'ਗਜਗਾਹ' ਮਹਾਰਾਜ ਦੇ ਤਖ਼ਤ ਦੀ ਭੇਂਟਾ ਕਰਕੇ ਅਕਾਲੀ ਗੁਰਬਖਸ਼ ਸਿੰਘ ਜੀ ਨਿਹੰਗ ਸਿੰਘ ਉੱਥੇ ਸੁਭਾਵ ਤੇ ਬੋਲਿਆਂ ਦਾ ਮੇਲ ਹੋਂਦਾ ਨਾ ਵੇਖ ਕੇ, ਕੁਝ ਸਿੰਘਾਂ ਸਮੇਤ ਇੱਥੇ ਆ ਟਿਕੇ ਜਿੱਥੇ ਹੁਣ ਨਿਹੰਗ ਸਿੰਘਾਂ ਵਾਲਾ ਬੁੰਗਾ ਹੈ, ਜਿਸ ਤਰ੍ਹਾਂ ਕੁਝ ਕੁਝ ਸੇਵਾ ਬਾਵੜੇ ਆਦਿ ਦੀ ਤਖ਼ਤ ਸਾਹਿਬ ਦੀ ਹਜ਼ੂਰੀ ਵਿਚ ਰਹਿਕੇ ਕਰਦੇ ਸੀ ਇਸੀ ਤਰ੍ਹਾਂ ਇੱਥੇ ਟਿਕਣ ਦੇ ਸਮੇਂ ਵਿਚ ਭੀ ਭਾਈ ਧਰਮ ਸਿੰਘ ਜੀ ਦੀ ਯਾਦਗਾਰ ਪਾਸ ਬਾਵੜੇ ਦੀ ਸੇਵਾ ਅਰੰਭ ਕਰ ਦਿੱਤੀ, ਕਿਉਂਕਿ ਜਲ ਨਾ ਹੋਣ ਕਰਕੇ ਪਾਸੋਂ ਰਾਹ ਗੁਜ਼ਾਰੂ ਦੁਖੀ ਪ੍ਰਤੀਤ ਹੁੰਦੇ ਹਨ।

ਕੁਝ ਸਮੇਂ ਤਕ ਅਕਲਕਲਾ ਸਿੰਘ ਜੀ ਤਖ਼ਤ ਸਾਹਿਬ ਦੀ ਹਜ਼ੂਰੀ ਵਿਚ ਹੀ ਸੇਵਾ ਨਿਵਾਸ ਕਰਦੇ ਰਹੇ, ਪਰੰਤੂ ਧੀਰੇ ਧੀਰੇ ਅਕਾਲੀ ਗੁਰਬਖਸ਼ ਸਿੰਘ ਨਿਹੰਗ ਸਿੰਘ ਜੀ ਦੀ ਸਹਿਨਸ਼ੀਲਤਾ ਤੇ ਉਪਕਾਰਬ੍ਰਿਤੀ ਦਾ ਇਹਨਾਂ ਪਰ ਐਸਾ ਪ੍ਰਭਾਵ ਪਿਆ ਕਿ ਇਹ ਭੀ ਅਕਾਲੀ ਗੁਰਬਖਸ਼ ਸਿੰਘ ਜੀ ਨਿਹੰਗ ਦੇ ਜੱਥੇ ਵਿਚ ਜਾ ਕੇ ਨਿਹੰਗ ਸਿੰਘ ਸਜ ਗਏ ਤੇ ਉੱਥੇ ਹੀ ਰਹਿਕੇ ਨਿਤ ਦਰਸ਼ਨਾਂ ਲਈ ਆ ਜਾਕੇ ਸੇਵਾ ਸਤਿਸੰਗ ਕਰਨ ਲਗੇ, ਤੇ ਜਦ ਅਕਾਲੀ ਗੁਰਬਖਸ਼ ਸਿੰਘ ਜੀ ਨਿਹੰਗ ਨੇ ਕਮਰਕਸੇ ਕੀਤੇ ਤਦ ੧੭੯੨ ਵਿਚ ਇਨ੍ਹਾਂ ਨੂੰ ਹੀ ਨਿਹੰਗ ਸਿੰਘਾਂ ਨੇ ਜੱਥੇਦਾਰ ਥਾਪਿਆ ਕਿਉਂਕਿ ਇਹ ਜਿੱਥੇ ਸੂਰਬੀਰ ਸਨ ਉੱਥੇ ਕਈ ਕਿਸਮ ਦੇ ਸ਼ਸਤ੍ਰ, ਅਸਤ੍ਰ ਤੇ ਬਰੂਦ ਭੀ ਕਈ ਕਿਸਮ ਦਾ ਤਿਆਰ ਕਰ ਲੈਂਦੇ ਸੀ ਤੇ ਭੇਸ ਬਦਲਾਣੇ ਵਿਚ ਬੜੇ ਮਾਹਰ ਸਨ। ਇਸੀ ਕਰਕੇ ਖ਼ਾਲਸੇ ਵਿਚ ਇਨ੍ਹਾਂ ਦਾ ਇਹ ਗੁਣਵਾਚੀ ਉਪਨਾਮ ਮਸ਼ਹੂਰ ਸੀ ਪਰੰਤੂ ਅਸਲੀ ਨਾਮ ਇਹਨਾਂ ਦਾ ਸ. ਜਸਵੰਤ ਸਿੰਘ ਸੀ।

੧੮੩੨ ਵਿਚ ਇਹਨਾਂ ਦਾ ਕਮਰਕਸਾ ਹੋਕੇ ਫਿਰ ਇਸ ਮੈਦਾਨੀ ਮਹਿਲ ਵਿਚ ਲਗਾਤਾਰ ਮੋਰਚੇ ਪਰ ਕੋਈ ਖ਼ਾਸ ਮਸ਼ਹੂਰ ਫੌਜ ਨਹੀਂ ਰਹੀ ਕਿਉਂਕਿ ਬਹੁਤੀ ਰਿਹਾਇਸ਼ ਹਜ਼ੂਰ ਵਿਚ ਤਖ਼ਤ ਸਾਹਿਬ ਦੀ ਹੀ ਸੇਵਾ ਵਿਚ ਖ਼ਾਲਸੇ ਨੇ ਰਖੀ, ਜਿਸ ਦੇ ਕਾਰਣ ਦੋ ਸਨ, ਇਕ ਤੁਰਕਾਂ ਨਾਲ ਹਮੇਸ਼ ਜੁੱਧ ਜੰਗ ਦਾ ਸਿਲਸਿਲਾ ਸੀ, ਜੋ ਲਾਲਚ ਤੇ ਤੁਅੱਸਬ ਵਿਚ ਲੁੱਟ ਤੇ ਬਰਬਾਦੀ ਪੁਰ ਤੁਲੇ ਹੋਏ ਸਨ, ਇਧਰ ਖ਼ਾਲਸਾ ਸਿਰ ਤਲੀ ਤੇ ਰਖੀ ਬੈਠਾ ਸੀ। ਦੂਜਾ ਕਾਰਣ ਆਪਸ ਵਿਚ ਭੀ ਖ਼ਾਲਸੇ ਦੀ ਪਾਰਟੀ ਬਾਜ਼ੀ (ਧੜੇਬੰਦੀ) ਲੁੱਟ ਮਾਰ ਤੇ ਬੋਲ ਵਿਗਾੜ ਤੋਂ ਜਾਰੀ ਸੀ ਜਿਸ ਕਰਕੇ ਕਿਸੀ ਕਿਸੀ ਵੇਲੇ ਸਿਰੀਸਾਹਿਬ ਤਕ ਨੌਬਤ ਪੁੱਜ ਜਾਂਦੀ ਸੀ, ਪਰੰਤੂ ਜੋ ਵਿਚ ਸਿਆਣੇ ਦਰਦੀ ਤੇ ਮੁਨਸਫ ਮਜਾਜ਼ ਹੁੰਦੇ ਸੀ ਉਹ ਸਮਝ ਲੈਂਦੇ ਸੀ ਜਿਸ ਕਰਕੇ ਇਹ ਬਹੁਤੇ ਇਕ ਥਾਂ ਹੀ ਰਹਿੰਦੇ ਸਨ।

ਜਦ ਸ. ਚੰਦਾ ਸਿੰਘ ਜੀ ੧੮੮੨ ਵਿਚ ਮਹਾਰਾਜਾ ਰਣਜੀਤ ਸਿੰਘ ਜੀ ਵੱਲੋਂ ਹਜ਼ੂਰ ਸਾਹਿਬ ਜੀ ਦੇ ਗੁਰਦੁਆਰਿਆਂ ਦੀ ਸੇਵਾ ਲਈ ਪੁੱਜੇ, ਤਦ ਇਹਨਾਂ ਅਕਾਲ ਰਜਮੈਂਟ ਯਾ ਅਕਾਲੀ ਬਾਬਾ ਨੈਣਾ ਸਿੰਘ ਨਿਹੰਗ ਤੇ ਅਕਾਲੀ ਬਾਬਾ ਫੂਲਾ ਸਿੰਘ ਨਿਹੰਗ ਸਿੰਘ ਦੇ ਜੱਥੇ ਵਾਲੇ ੩੦੦ ਤੋਂ ਵਧੀਕ ਨਿਹੰਗ ਸਿੰਘਾਂ ਦਾ ਜੱਥਾ ਸੀ, ਜਿਨ੍ਹਾਂ ਦੀ ਰਾਤ ਦਿਨ ਸੇਵਾ ਹੀ ਇਹ ਸੀ ਕਿ ਪਾਠ ਸਤਿਸੰਗ ਪਿਛੋਂ ਰੱਫੇ ਛਕ ਛਕਾਕੇ ਨਿਤ ਚੂਨੇ ਲਈ ਕੰਕਰੀਟ ਜਮਾ ਕਰਕੇ ਧੋਣੇ, ਸਾੜਨੇ, ਚੂਨਾ ਪੀਸਣਾ, ਢੋਣਾ, ਇਟਾਂ ਥਪਨੀਆਂ, ਪਕਾਣੀਆਂ, ਚਿਣਾਈ ਕਰਨੀ ਤੇ ਪਹਿਰੇ ਪਰ ਅਥੱਕ ਟਹਿਲਾ ਕਰਨਾ ਤੇ ਜਦ ਜਿਸ ਦੀ ਮੌਜ ਆਵੇ ਹਰਨ ਭੀ ਹੋ ਜਾਣਾ।

ਬਾਰਾਂਦਰੀ, ਹੀਰਾ ਘਾਟ, ਸ਼ਕਾਰ ਘਾਟ ਤੇ ਤਖ਼ਤ ਸਾਹਿਬ ਜੀ ਦੀ ਸੇਵਾ ਹੋਣ ਤਕ ਜੋ ਕਮਰਕਸੇ ਕਰ ਜਾਣ ਤੇ ਫ਼ਤਹ ਗਜਾਨ ਤੋਂ ਰਹਿ ਗਏ ਉਹ ਬਹੁਤੇ ਇਸੀ ਬੁੰਗੇ ਵਿਚ ਆ ਬਿਰਾਜੇ ਪਰੰਤੂ ਇਹ ਪੱਕਾ ਬੁੰਗਾ ਨਹੀਂ ਸੀ ਚਾਹੁੰਦੇ, ਕੇਵਲ ਮੈਦਾਨੀ ਮਹਿਲਾਂ ਵਿਚ ਅਨੰਦ ਰਹਿੰਦੇ ਸੀ। ਇਹਨਾਂ ਦਾ ਖਿਆਲ ਸੀ ਕਿ ਜੇ ਆਪਣੇ ਲਈ ਬੁੰਗੇ ਬਣਾਏ ਤਦ ਅਹੰਤਾ-ਮਮਤਾ ਵੱਧ ਜਾਣ ਤੇ

ਗੁਰਦੁਆਰਿਆਂ ਦੀ ਸੇਵਾ ਨਹੀਂ ਕਰ ਸਕਾਂਗੇ, ਇੱਥੇ ਇਹਨਾਂ ਨੇ ਅਕਾਲੀ ਭੂਪ ਸਿੰਘ ਜੀ ਨਿਹੰਗ ਜੱਥੇਦਾਰ ਥਾਪੇ ਜਿਨ੍ਹਾਂ ਨੇ ਭਾਈ ਧਰਮ ਸਿੰਘ ਜੀ ਵਾਲੇ ਗੁਰਦੁਆਰੇ ਪਾਸ ਪਹਿਲਾ ਅਕਾਲੀ ਗੁਰਬਖ਼ਸ਼ ਸਿੰਘ ਜੀ ਨਿਹੰਗ ਵਾਲਾ ਖੋਦਿਆ ਬਾਵੜ ਪੱਕਾ ਕਰਵਾਇਆ।

ਫਿਰ ਅਕਾਲੀ ਗਿਆਨ ਸਿੰਘ ਜੀ ਨਿਹੰਗ, ਅਕਾਲੀ ਮੰਗਲ ਸਿੰਘ ਨਿਹੰਗ, ਅਕਾਲੀ ਗਿਆਨੀ.......ਸਿੰਘ ਨਿਹੰਗ, ਅਕਾਲੀ ਨਰੈਣ ਸਿੰਘ ਨਿਹੰਗ, ਅਕਾਲੀ ਅਮਲਾ ਸਿੰਘ ਨਿਹੰਗ, ਅਕਾਲੀ ਖਜ਼ਾਨ ਸਿੰਘ ਨਿਹੰਗ ਆਦਿਕ ਜੱਥੇਦਾਰ ਇੱਥੇ ਕੱਚੇ ਬੁੰਗੇ ਵਿਚ ਹੀ ਗੱਜਦੇ ਆਏ, ਪਰੰਤੂ ਇਨ੍ਹਾਂ ਦੇ ਹੀ ਵੇਲੇ ਬਰਸਾਤ ਆਦਿ ਦੇ ਖਿਆਲ ਤੇ ਸਮੇਂ ਦੀ ਤਬਦੀਲੀ ਅਰ ਕੁਛ ਪਰੇਮੀਆਂ ਦਰਦੀਆਂ ਦੀ ਪਰੇਰਨਾ ਕਰਕੇ ਨਿਹੰਗਾਂ ਸਿੰਘਾਂ ਦਾ ਬੁੰਗਾ ਭੀ ਪੱਕਾ ਤਿਆਰ ਕੀਤਾ ਗਿਆ ਜੋ ਛੇਤੀ ਹੀ ਮਸਤਾਨਾ ਹੋ ਜਾਣ ਕਰਕੇ ਹਿੰਨਕਨ ਸਾਹਿਬ ਬਹਾਦਰ ਨਾਜ਼ਮ ਨੇ ਮੁੜ ਪੱਕਾ ਤਿਆਰ ਕਰਵਾ ਦਿੱਤਾ ਤੇ ਬਾਅਦ ਵਿਚ ਅਕਾਲੀ ਮਿਹਰ ਸਿੰਘ ਨਿਹੰਗ ਜੱਥੇਦਾਰ ਹੋਕੇ ਹੁਣ ਇੱਥੇ ਅਕਾਲੀ ਲੱਧਾ ਸਿੰਘ ਨਿਹੰਗ ਸਿੰਘ ਜੀ ਜੱਥੇਦਾਰ ਹਨ।

ਇਨ੍ਹਾਂ ਦੇ ਵਕਤ ਵਿਚ ਬੁੰਗੇ ਨੂੰ ਤਰੇੜਾਂ ਪੈ ਜਾਣ ਤੇ ਮੁੜ ਨਾਜ਼ਮ ਜੇ. ਈ. ਆਰਮ ਸਟ੍ਰਾਂਗ ਐਸਕੁਆਇਰ ਹੈਦਰਾਬਾਦ (ਦੱਖਣ) ਨੇ ਤਿਆਰ ਕਰਵਾ ਦਿੱਤਾ ਹੈ ਅਤੇ ਮਹਾਰਾਣੀ ਸਾਹਿਬਾ ਰਾੜੇ ਵਾਲਿਆਂ ਤੇ ਹੋਰ ਸੰਗਤਾਂ ਦੇ ਉੱਦਮ ਨਾਲ ਹੁਣ ਇੱਥੇ ਇੱਕ ਬਾਵੜਾ ਭੀ ਪੱਕਾ ਤਿਆਰ ਹੋ ਗਿਆ ਹੈ, ਜਿਸ ਤੋਂ ਜਲ ਦੀ ਬੇਪਰਵਾਹੀ ਰਹੇਗੀ, ਪਰੰਤੂ ਗੁਜ਼ਰੇ ਸਾਲ ਵਿਚ ਪੰਜਾਬ ਤੋਂ ਆਏ ਕੁਝ ਨਿਹੰਗ ਸਿੰਘਾਂ ਨਾਲ ਸਰਕਾਰੀ ਕਰਮਚਾਰੀਆਂ ਦੀ ਅਚਾਨਕ ਹੀ ਨੌਬਤ ਰਾਮ-ਜੰਗੇ ਦੇ ਭੁਯੰਗੀ ਤਕ ਪੁੱਜੀ। ਇਕ ਇਨਸਪੈਕਟਰ ਫ਼ਤਹ ਗਜਾ ਗਿਆ ਕੁਝ ਹੋਰ ਜ਼ਖਮੀ ਹੋ ਕੇ ਭੱਜੇ ਨੱਠੇ ਪਰ ਨਿਹੰਗ ਸਿੰਘ ਇਥੋਂ ਹਰਨ ਹੋ ਗਏ।

ਏਹ ਸਾਰੀ ਕਾਰਵਾਈ ਨਿਹੰਗ ਸਿੰਘਾਂ ਦੇ ਬੁੰਗੇ ਦੇ ਜੱਥੇਦਾਰ ਤੋਂ ਗੁਪਤ ਹੋਈ ਜਿਸ ਦਾ ਜੱਥੇਦਾਰ ਤੇ ਹੋਰ ਨਿਹੰਗ ਸਿੰਘਾਂ ਨੂੰ ਸਖਤ ਰੰਜ ਤੇ ਅਫ਼ਸੋਸ ਹੈ। ਐਸੀ ਕਿਸੀ ਹਾਲਤ ਵਿਚ ਲੋੜ ਹੈ ਕਿ ਜਿਥੇ ਬੁੰਗੇ ਦੀ ਹੱਦ ਵਿਚ ਉਤਰਿਆਂ ਨਿਹੰਗ ਸਿੰਘਾਂ ਸੰਬੰਧੀ ਹਰ ਗੱਲ ਤੋਂ ਜੱਥੇਦਾਰ ਨੂੰ ਪੂਰਾ ਪੂਰਾ ਜਾਣੂੰ ਕੀਤਾ ਜਾਯਾ ਕਰੇ ਉੱਥੇ ਨਿਹੰਗ ਸਿੰਘਾਂ ਦੀਆਂ ਹੋਰ ਜ਼ਰੂਰਤਾਂ ਰੌਸ਼ਨੀ, ਰਸਦਾਂ, ਬਸਤ੍ਰ, ਪੁਸਤਕ, ਸ਼ਸਤ੍ਰ ਤੇ ਨਗਦੇ ਆਦਿਕ ਦੀਆਂ ਭੀ ਜੱਥੇਦਾਰ ਦੀ ਰਾਹੀਂ ਪੂਰੀਆਂ ਕਰਨ ਵੱਲ ਧਿਆਨ ਦਿੱਤਾ ਜਾਇਆ ਕਰੇ।

ਚੋਥੇ ਪੋੜੇ ਦਾ ਬੁੰਗਾ ਗੁਰਦੁਆਰੇ ਸਾਹਿਬ ਤੋਂ ਪਰੇ ਵੱਲ ਦੀ ਡਿਉਢੀ ਦੇ ਸਾਹਮਣੇ ਕਰਕੇ ਜੋ ਬੁੰਗਾ ਹੈ ਇਸਨੂੰ ਵੇਖਣ ਤੋਂ ਪ੍ਰਤੀਤ ਹੁੰਦਾ ਹੈ ਕਿ ਇਸ ਬੁੰਗੇ ਦੀ ਇਮਾਰਤੀ ਨੀਂਹ ਰਖੀ ਜਾਣ ਤੇ ਛੇਤੀ ਹੀ ਇਹ ਕੰਮ ਬੰਦ ਹੋ ਗਿਆ ਸੀ। ਤਦੇ ਅਜ ਤਕ ਇਹ ਮਸਤਾਨੀ ਹਾਲਤ ਵਿਚ ਇਸ ਗੱਲ ਦੀ ਨਜ਼ੀਰ ਬਣ ਰਿਹਾ ਹੈ ਕਿ ਆਮ ਸਿੰਘ ਆਪਣੇ ਚੋਥੇ-ਪੋੜੇ ਵਾਲੇ ਭਰਾਵਾਂ ਨਾਲ ਕਿਤਨੀ ਕੁ ਹਮਦਰਦੀ ਤੇ ਪਿਆਰ ਰਖਦੇ ਹਨ। ਦਰਅਸਲ ਇਹ ਨਜ਼ੀਰ ਸੋਭਨੀਕ ਨਜ਼ੀਰ ਨਹੀਂ ਹੈ। ਇਸ ਲਈ ਲੋੜ ਹੈ ਕਿ ਇਸ ਨੂੰ ਭੀ ਜੇ ਹੋਰਨਾਂ ਨਾਲੋਂ ਮਜ਼ਬੂਤ, ਸੁੰਦਰ ਤੇ ਆਲੀਸ਼ਾਨ ਨਹੀਂ ਬਨਾਣਾ ਚਾਹੁੰਦੇ, ਤਦ ਘੱਟ ਤੋਂ ਘੱਟ ਹੋਰ ਬੁੰਗਿਆਂ ਦੀ ਤਰ੍ਹਾਂ ਫਿਲਹਾਲ ਇੱਕ ਛਤ ਤਾਂ ਚੌਤਰਫ ਐਸੀ ਤਿਆਰ ਕਰ ਛੱਡੀਏ, ਜੋ ਕਿਸੀ ਵੇਲੇ ਦੋਹਰੀ ਬਣ ਸਕੇ ਤੇ ਇਸ ਸੇਵਾ ਲਈ ਫੌਜੀ ਭਰਾਵਾਂ ਨੂੰ ਤੇ ਹੋਰ ਪੰਥਕ ਮੁੱਖੀ ਸੱਜਣਾਂ ਨੂੰ ਚਾਹੀਦਾ ਹੈ ਕਿ ਓਹ ਛੇਤੀ ਵਿਸ਼ੇਸ਼ ਧਿਆਨ ਦੇਣ, ਅਤੇ ਸਰਬਰਾਹ ਸਾਹਿਬ ਜੀ ਭੀ ਖ਼ਾਸ ਧਿਆਨ

ਦੇਣ ਤੇ ਦਿਲਾਉਣ ਦੀ ਖੇਚਲ ਕਰਨ।[1]

**ਵਣਜਾਰਿਆਂ ਵਾਲਾ ਬੁੰਗਾ :** ਇਹ ਬੁੰਗਾ ਗੁਰਦੁਆਰੇ ਸਾਹਿਬ ਤੋਂ ਗੁਦਾਵਰੀ ਵਾਲੀ ਸੜਕ ਤੇ ਜਾਂਦਿਆਂ, ਸਟੇਸ਼ਨ ਵੱਲ ਨਿਕਲਣ ਵਾਲੀ ਪਹਿਲੀ ਸੜਕ ਦੇ ਖੱਬੇ ਪਾਸੇ ਪਰ, ਸਜਿਆ ਹੋਇਆ ਹੈ, ਇਸ ਦੇ ਅੰਦਰ ਹੀ ਇੱਧਰ ਉੱਧਰ ਸ. ਹਰੀ ਸਿੰਘ ਜੀ ਦੇ ਪੋਤਰੇ ਅਤੇ ਸ. ਦੇਵਾ ਸਿੰਘ ਸਾਹਿਬ ਜੀ ਦੇ ਸਪੁੱਤ੍ਰ ਮਾਸਟਰ ਸਦਾ ਸਿੰਘ ਜੀ, ਸ. ਸੁੰਦਰ ਸਿੰਘ ਜੀ ਤੇ ਉਨ੍ਹਾਂ ਦੀ ਹੋਰ ਸੰਤਾਨ ਨਿਵਾਸ ਰਖਦੀ ਹੈ ਕਿਉਂਕਿ ਇਥੇ ਏਹੀ ਘਰ ਵਣਜਾਰਾ ਜਾਤੀ ਦੇ ਖਾਨਦਾਨੀ ਮਸੰਦਾਂ ਵਿਚੋਂ ਗੁਰੂ ਕੇ ਪਰੇਮੀ ਸੇਵਾਦਾਰ ਪਰਚਲਿਤ ਹਨ, ਹਜ਼ੂਰ ਸਾਹਿਬ ਪੁੱਜ ਕੇ ਵਣਜਾਰੇ ਸਿੱਖ, ਜਿਥੇ ਇਸ ਬੁੰਗੇ ਵਿਚ ਨਿਵਾਸ ਰਖਦੇ ਹਨ, ਉੱਥੇ ਇਹਨਾਂ ਦੇ ਰਾਹੀਂ ਹੀ ਹਜ਼ੂਰ ਵਿਚ ਦਸਵੰਧ, ਗੋਲਕ, ਮੰਨਤ ਆਦਿਕ ਭੇਂਟ ਕਰਦੇ ਹਨ। ਪਰੰਤੂ ਇਹਨਾਂ ਦੇ ਸੁਧਾਰ, ਉਧਾਰ ਲਈ ਤੇ ਅੱਗੇ ਨੂੰ ਇਹ ਪੱਕੇ ਸਿੱਖ ਬਣਕੇ ਵਣਜਾਰਾ ਜਾਤੀ ਲਈ ਪੂਰਨਿਆਂ ਦਾ ਕੰਮ ਦੇਣ ਵਾਲੇ ਬਣਨ, ਐਸਾ ਸਲੂਕ ਨਹੀਂ ਕੀਤਾ ਜਾਂਦਾ।

ਇਹਨਾ ਵਣਜਾਰੇ ਸਜਣਾਂ ਵੱਲ ਵੇਖ ਕੇ ਅੰਦਰ ਖਿਆਲ ਤੇ ਉਬਾਲ ਆਂਵਦੇ ਹਨ ਕਿ ਕੀ ਜੇ ਇਹ ੧੭੬੫ ਕੱਤਕ ਤੋਂ ਪਹਿਲੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਦਰਬਾਰ ਵਿਚ ਹਾਜ਼ਰ ਹੁੰਦੇ ਤਦ ਗੁਰੂ ਜੀ ਦੇ ਹਜ਼ੂਰ ਇਸੀ ਤਰ੍ਹਾਂ ਬਿਨਾ ਰੱਸੀ ਤੋਂ ਇਨ੍ਹਾਂ ਦੇ ਚਰਵਾਹੇ ਇਨ੍ਹਾਂ ਨੂੰ ਲੜ ਲਾਈ ਫਿਰਦੇ?

ਕੀ ਜੋ ਗੁਰੂ ਜੀ ਰਤਾ ਕੁ ਕੌੜਾ ਬੋਲਣ ਤੇ ਇਕ ਹਜ਼ੂਰੀ ਸਿੰਘ ਨੂੰ ਰਿੱਛ ਬਣਾਕੇ ਦਰ ਦਰ ਗਲ ਰੱਸੀ ਪਵਾਕੇ ਕਲੰਦਰ ਦੇ ਹੱਥ ਫੜਾਂਦੇ ਹਨ, ਓਹ ਇਨ੍ਹਾਂ ਸਿੱਖਾਂ ਨੂੰ ਹਰ ਪਾਸੇ ਤੋਂ ਧੁ. ਧੁ. ਧੁ. ਤਕ... ਪਰੇ... ਪਰੇ ਹੋਂਦੀ ਵੇਖਕੇ ਚੁੱਪ ਚਾਪ ਖਾਮੋਸ਼ ਰਹਿੰਦੇ?

ਕੀ ਇਨ੍ਹਾਂ ਭੁੱਖੇ-ਪਿਆਸੇ ਬੇਜ਼ਬਾਨਾਂ ਨੂੰ ਅਤਿ ਦਰਜੇ ਦੇ ਸਿਦਕੀ ਹੋਂਦੇ ਭੀ ਲੰਗਰ ਵਿਚ ਪ੍ਰਸ਼ਾਦ ਨਾ ਛਕਾਂਦੇ?

ਕੀ "ਮੋ ਗ੍ਰੈਹ ਤੇ ਤਨ ਤੇ ਮਨ ਤੇ ਸਿਰਲੋ ਧਨ ਹੈ ਸਭ ਹੀ ਇਨਹੀ ਕੋ" ਕਹਿਣ ਵਾਲੇ ਗੁਰੂ ਆਪਣੇ ਖ਼ਜ਼ਾਨੇ ਵਿਚੋਂ ਕੌਡੀ ਭੀ ਇਨ੍ਹਾਂ ਲਈ ਨਾ ਖਰਚਦੇ?

ਕੀ ਜੋ ਕਲਗੀਧਰ "ਅਬ ਹੀ ਉਠ ਭੇਟ ਹਮਾਰੀ ਹੀ ਕੀਜੈ" ਯਾ "ਲੀਨੇ ਬਿਨਾ ਨਹ ਨੈਕ ਪ੍ਰਸੀਜੈ" ਵਾਲੀ ਵਰਤੋਂ ਮਸੰਦਾਂ ਦੀ ਦੱਸਦੇ ਹਨ, ਓਹ ਆਪ ਯਾ ਆਪਣੇ ਸਿੰਘਾਂ ਪਾਸੋਂ ਕਿਸੀ ਨਾਲ ਇਹ ਸਲੂਕ ਹੁੰਦਾ ਵੇਖਕੇ ਅਪਣਾ ਸੱਜਾ ਹੱਥ ਗਰਮ ੨ ਤੇਲ ਦੇ ਕੜਛ ਪਰ ਨਾ ਰਖਦੇ?

ਕਿਉਂ ਜੀ, ਕਦੀ ਸਾਡੇ ਦਿਲਾਂ ਵਿਚ ਇਹ ਖਿਆਲ ਆਇਆ ਹੈ ਕਿ ਇਹ ਤਾਂ ਕਲਗੀਧਰ ਪਾਤਿਸ਼ਾਹ ਰੂਪ, ਸ਼ਮਾਂ ਦੇ ਪਤੰਗੇ ਹਨ, ਇਹ ਗੁਰਦੁਆਰਾ ਰੂਪ ਕਮਲ ਦੇ ਭੌਰੇ ਹਨ, ਸਾਡਾ ਕੀ ਹੱਕ ਹੈ, ਅਸੀਂ ਇਨ੍ਹਾਂ ਦਾ ਖ਼ੂਨ ਚੂਸ ਚੂਸ ਕੇ ਫਿਰ ਭੀ ਡਕਾਰੀਏ ਤਕ ਨਾ?

ਇਹਨਾਂ ਵਣਜਾਰਿਆਂ ਦੀਆਂ ਤਿੰਨ ਕੌਮਾਂ (ਜਾਤਾਂ) ਹਨ, ਇਹ ਸਾਰੇ ਹੀ ਨਿਯੂ ਸਭਯਤਾ ਰੋਸ਼ਨੀ ਤੋਂ ਅਜੇ ਦੂਰ ਹਨ, ਅਤੇ ਜਿਥੇ ਇਹ ਸਿਦਕ, ਪ੍ਰੇਮ, ਭਾਉ ਭਗਤ ਵਿਚ ਬੇਮਿਸਾਲ ਉੱਚੇ ਹਨ, ਉੱਥੇ ਇਹ ਗਰੀਬੀ, ਅਵਿੱਦਿਆ, ਬੇਹੁਨਰੀ, ਅਸਹਾਇਪਨ ਤੇ "ਢੋਈ ਕੋਇ ਨ ਦੇਇ" ਵਿਚ ਭੀ ਬੇ-ਮਿਸਾਲ ਹਨ।

ਹੈਰਾਨੀ ਵਾਲੀ ਗੱਲ ਇਹ ਹੈ ਕਿ ਜੋ ਖ਼ਾਲਸਾ ਜੀ 'ਗੁਰੂ ਖ਼ਾਲਸਾ' ਹੋਣ ਅਤੇ ਜਗਤ ਸੁਧਾਰ, ਦੇ ਜ਼ਿੰਮੇਵਾਰ ਆਪਣੇ-ਆਪ ਨੂੰ ਜ਼ਾਹਿਰ ਕਰਦੇ ਹਨ ਓਹਨਾਂ ਨੂੰ ਪਤਾ ਹੈ ਕਿ ਕਿਤਨੇ ਸਾਡੇ ਦੋਹਰੇ

1. ਹਜ਼ੂਰੀ ਸਾਖੀ : ਪੰਨਾ 17-18

ਦੋਹਰੇ ਭਰਾ (ਵਣਜਾਰੇ ਸਿੱਖ, ਹੋਣ ਪਰ ਭੀ ਕਿਸ ਤਰ੍ਹਾਂ ਅਨਮਤੀਆਂ ਵਿਚ ਰਹਿਕੇ ਸਿਦਕ ਦੇ ਬੇੜੇ ਤੇ ਬੈਠੇ ਸੰਸਾਰ ਸਾਗਰ ਦੇ ਅਥਾਹ ਘੁੰਮਨ ਘੇਰ ਵਿਚ ਬਿਨਾਂ ਮਲਾਹ ਬਿਨਾਂ ਚੱਪੇ ਠਿੱਲੇ ਪਏ ਹਨ? ਯਾ ਉਸ ਪਸ਼ੂ ਦੀ ਤਰ੍ਹਾਂ 'ਗਹਿਬਰ ਬਨ ਘੋਰ ਗਹਿਬਰ ਬਨ ਘੋਰ' ਵਿਚ ਵਿਚਰ ਰਹੇ ਹਨ। ਜਿਸ ਦਾ ਨਾਂ ਚਰਵਾਹਾ ਸਿਰ ਤੇ ਹੋਵੇ, ਪਰ ਚਾਰੋ ਤਰਫ਼ ਤੋਂ ਉਸ ਨੂੰ ਭੇੜੀਏ (ਬਘਿਹਾੜ) ਅੱਖਾਂ ਪਾੜ-ਪਾੜ ਤੱਕਦੇ ਹੋਣ?

ਜ਼ਮਾਨੇ ਦੀ ਰਫਤਾਰ ਤੇ ਸਿੱਖਾਂ ਵੱਲੋਂ ਯਾ ਸਿੱਖਾਂ ਨਾਲ ਹੋ ਰਹੇ ਪਿਆਰ ਤੋਂ ਅੰਦੇਸ਼ਾ ਹੈ ਕਿ 'ਬੱਕਰੇ ਦੀ ਮਾਂ ਕਦ ਤਕ ਸੁੱਖਾਂ ਸੁਖੇਗੀ' ਤੇ ਜਦ ਤਕ ਕੋਈ ਜ਼ਿੰਮੇਵਾਰ ਬਾਡੀ ਸੁਧਾਰ ਲਈ ਆਪਾ ਨਸਾਰ ਕਰਕੇ ਇਸ ਵਣਜਾਰੇ ਪ੍ਰਵਾਰ ਦੀ ਸਾਰ ਲੈਣ ਲਈ ਤਿਆਰ ਬਰ ਤਿਆਰ ਨਾ ਹੋਵੇ ਇਹ ਕਿਸ ਤਰ੍ਹਾਂ ਬਚੇ ਰਹਿਣਗੇ? ਮੇਰੇ ਖਿਆਲ ਵਿਚ ਸਭ ਤੋਂ ਪਹਿਲੇ ਇਸ ਪਰਵਾਰ ਦੇ ਜ਼ਾਹਰਾ ਜ਼ਿੰਮੇਵਾਰ ਬਾਬਾ ਦੇਵਾ ਸਿੰਘ ਜੀ ਦੇ ਲਾਇਕ ਸਪੁੱਤਰ ਹਨ, ਇਹਨਾਂ ਤੋਂ ਬਾਅਦ ਹਜ਼ੂਰ ਸਾਹਿਬ ਜੀ ਦੇ ਪ੍ਰਬੰਧਕ ਤੇ ਫਿਰ ਆਮ ਪੰਥ ਖ਼ਾਲਸਾ ਵਿਚੋਂ ਬੜੀਆਂ ੨ ਸੁਸੈਟੀਆਂ ਜ਼ਿੰਮੇਵਾਰ ਹਨ।

ਇਨ੍ਹਾਂ ਨੂੰ ਚਾਹੀਦਾ ਹੈ ਕਿ ਇਸ ਸੱਤ ਅਠ ਲੱਖ ਮਨੁਸ਼ ਹੀ ਨਹੀਂ ਬਲਕੇ ਸਿੱਖ ਮਨੁਸ਼ ਹੋਣ ਦਾ ਮਾਨ ਤੇ ਸਿਦਕ ਰਖਣ ਵਾਲੇ ਮਨੁਸ਼ ਦੀ ਸੰਭਾਲ ਕਰਨ ਲਈ ਇਹਨਾਂ ਦੇ ਬੱਚੇ ਲੈਕੇ ਵਿਦਵਾਨ ਬਨਾਣ, ਇਹਨਾਂ ਦੀਆਂ ਆਬਾਦੀਆਂ ਦੇ ਕੇਂਦਰਾਂ ਵਿਚ ਵਿਦਿਆਲੈ ਜਾਰੀ ਕਰਨ, ਜਿਥੇ ਇਹਨਾਂ ਦੇ ਸਕੂਲ ਬੋਰਡਿੰਗ ਕਾਮਯਾਬ ਹਨ ਉੱਥੇ ਸਹਾਇਤਾ ਭੀ ਦੇਣ ਤੇ ਚੰਗੇ ਚੰਗੇ ਪ੍ਰੋਫੈਸਰ ਵਿਦਵਾਨ ਸਿੱਖਾਂ ਨੂੰ ਉਥੋਂ ਦੇ ਸਟਾਫ਼ ਵਿਚ ਵਾੜਨ ਤੇ ਆਪਣੇ ਅੰਗ ਸੰਭਾਲ ਕੇ ਅੰਗ-ਪਾਲ ਸਿੱਧ ਹੋਣ ਤਾਂ ਕਿ ਏਹ ਛੇਤੀ ਹੀ ਗੁਰਮਤ ਸਮਝ-ਬੂਝ ਦੇ ਮਾਲਕ ਹੋਕੇ ਉਸ "ਬਿਰਦਪਾਲ ਬੈਰੀ ਸਾਲ" ਸਤਿਗੁਰੂ ਜੀ ਦੇ ਸਪੁੱਤਰ ਕਹਿਲਾਨ ਵਾਲੇ ਸਾਬਤ ਹੋਕੇ ਆਪ ਆਪਣੀ ਤੇ ਹੋਰਨਾਂ ਦੀ ਭੀ ਸੇਵਾ ਸਹਾਇਤਾ ਕਰਨ ਵਾਲੇ ਬਣ ਜਾਣ।

ਜੇ ਜ਼ਿੰਮੇਵਾਰਾਂ ਦੀ ਸੁਸਤੀ ਨਾਲ ਇਹ ਬੜਾ ਅਨਮਤੀ ਘੁੰਮਨ-ਘੇਰ ਵਿਚ ਡੁੱਬ ਗਿਆ ਤਦ ਕੋਈ ਸਿੱਖ "ਮੋ ਗ੍ਰੈਹ ਤੇ ਤਨ ਤੇ ਮਨ ਤੇ ਸਿਰਲੌ ਧਨ ਹੈ ਸਬ ਹੀ ਇਨਕੋ ॥" ਕਹਿਨ ਵਾਲੇ ਪਿਤਾ ਜੀ ਦੇ ਸਨਮੁੱਖ ਸੁਰਖਰੂ ਨਹੀਂ ਹੋ ਸਕੇਗਾ।

ਵੀਰੋ ਤੇ ਭੈਣੋਂ ! (ਪਾਠਕੋ) ਜਰਾ ਚੰਗੀ ਤਰ੍ਹਾਂ ਦਿਲ ਦਿਮਾਗ਼ ਦੇ ਦਰਵਾਜ਼ੇ ਖੋਲ੍ਹ ਕੇ ਧਿਆਨ ਨਾਲ ਇਹਨਾਂ "ਵਣਜਾਰੇ ਸਿੱਖਾਂ" ਦੀਆਂ ਤਸਵੀਰਾਂ ਵੱਲ ਵੇਖੋ, ਤੁਸੀਂ ਕੀ ਹੋ ਤੇ ਇਹ ਕੀ ਹਨ? ਕੀ ਤੁਸਾਂ ਨੂੰ ਕਲਗੀਧਰ ਪਾਤਿਸ਼ਾਹ ਜੀ ਦੇ ਸਾਮ੍ਹਣੇ ਸ਼ਾਹੂਕਾਰੀਆਂ, ਸਰਦਾਰੀਆਂ ਤੇ ਮਹਾਰਾਜਗੀਆਂ, ਇਨ੍ਹਾਂ ਦੀ ਸੰਭਾਲੋਂ ਬਿਨਾਂ ਸ਼ਾਬਾਸ਼ ਦਾ ਭਾਗੀ ਬਣਾਣਗੀਆਂ?

ਇਸ ਲਈ ਲੋੜ ਹੈ ਕਿ ਇਕ ਕਮੀਸ਼ਨ ਤਿਆਰ ਕਰੋ ਤੇ ਇਨ੍ਹਾਂ ਸਬੰਧੀ ਹਾਲਾਤ ਦਰਿਆਫ਼ਤ ਕਰਨ ਲਈ ਸੀ. ਪੀ. ਦੱਖਣ ਮੈਹਸੂਰ ਆਦਿ ਦੇ ਇਲਾਕੇ ਵਿਚ ਭੇਜੋ ਤੇ ਫੇਰ ਦੇਖੋ ਕੀ ਰਪੋਟ ਪੁੱਜਦੀ ਹੈ? ਕਿਤੇ ਏਹ ਨਾ ਖ਼ਿਆਲ ਕਰਨਾ ਜੋ ਇਹ ਨਿਹੰਗ ਕਿਤੇ ਭੰਗ ਪੀ ਕੇ ਐਵੇਂ ਕਲਮ ਵਾਹੀ ਜਾਂਦਾ ਹੈ, ਦੇਖੋ ਇਸੀ ਸੰਬੰਧ ਵਿਚ ਇੱਕ ਪੱਤ੍ਰਕਾ ਜੋ ਸਰਦਾਰ ਸ਼ੁੰਦਰ ਸਿੰਘ ਜੀ ਸਾਹੂ (ਸਪੁਤ੍ਰ ਬਾਬਾ ਦੇਵਾ ਸਿੰਘ ਜੀ ਮਸੰਦ ਵਣਜਾਰਿਆ) ਦੇ ਨਾਮ ਕਿਸੀ ਸੱਜਣ ਨੇ, ਲਿਖੀ ਹੈ ਅਤੇ ਉਸ ਪਰ ਗੌਰ ਕਰੋ?[1]

### (ਸ) ਸ਼ਸਤ੍ਰਾਂ ਸੰਬੰਧੀ ਵੀਚਾਰ ਤੇ ਦੇਵੀ ਮਾਤਾ ਦੀ ਤਸਵੀਰ

ਕਿਤਨੇ ਹੀ ਦਰਸ਼ਕਾਂ ਨੂੰ ਖਿਆਲ ਹੈ ਕਿ ਇੱਥੇ ਦੇਵੀ ਮਾਤਾ ਜੀ ਦੀ ਤਸਵੀਰ ਹੈ ਜਿਸ ਦੇ

1. *ਹਜ਼ੂਰੀ ਸਾਥੀ*, ਪੰਨਾ 103-107

ਨਜ਼ਦੀਕੋਂ ਦਰਸ਼ਨ ਨਹੀਂ ਕਰਾਏ ਜਾਂਦੇ ਪਰ ਸੁਬਹ ਸ਼ਾਮ ਜ਼ਰੂਰ ਦਰਸ਼ਨ ਹੋਂਦੇ ਹਨ ਤੇ ਉਹ ਅਸ਼ਟਭੁਜੀ ਹੈ। ਇਸ ਦੇ ਸੰਬੰਧ ਵਿਚ ਬਿਨੈ ਹੈ ਕਿ ਇੱਥੇ ਇੱਕ ਤਸਵੀਰ ਦਸਮੇਸ਼ ਜੀ ਦੀ ਪਟਨੇ ਸਾਹਿਬ ਜੀ ਤੋਂ ਪੁੱਜੀ ਸੀ ਤੇ ਇਕ ਮਹਾਰਾਜਾ ਹੀਰਾ ਸਿੰਘ ਜੀ ਨਾਭਾ ਨਰੇਸ਼ ਜੀ ਨੇ ਪਹੁੰਚਾਈ ਸੀ, ਸਿਵਾਇ ਇਹਨਾਂ ਦੋ ਮੂਰਤਾਂ ਦੇ ਅੰਦਰ ਹੋਰ ਕੋਈ ਮੂਰਤੀ ਨਹੀਂ ਹੈ ਪਰੰਤੂ ਜਿਸ ਦੇ ਸੁਬਹ ਸ਼ਾਮ ਦਰਸ਼ਨ ਹੁੰਦੇ ਹਨ ਓਹ ਇੱਕ ਸ਼ਸਤ੍ਰ ਹੈ ਤੇ ਉਸ ਦਾ ਅਸਲੀ ਨਾਮ 'ਗਜਗਾਹ' ਹੈ।[1]

### (ਹ) ਗਜਗਾਹ ਕੀ ਹੈ ਤੇ ਕਿਥੋਂ ਆਇਆ ਹੈ

ਕਿਤਨੇ ਹੀ ਦਰਸ਼ਕ ਜਿਸ ਗਜਗਾਹ ਨੂੰ ਅਸ਼ਟਭੁਜੀ ਦੇਵੀ ਸਮਝਦੇ ਹਨ ਉਨ੍ਹਾਂ ਨੂੰ ਪਤਾ ਹੀ ਨਹੀਂ ਕਿ ਇਹ ਸ਼ਸਤ੍ਰ ਹੈ ਤੇ ਕਿਸ ਤਰ੍ਹਾਂ ਇੱਥੇ ਪੁੱਜਾ ਹੈ। ਵੀਚਾਰ-ਖੋਜ ਤੋਂ ਪਤਾ ਲਗਿਆ ਹੈ ਕਿ ਇਹ ਇੱਕ ਬਰਛੇ ਦੀ ਤਰ੍ਹਾਂ ਕਿਸੀ ਮਜ਼ਬੂਤ ਸਲੌਤ੍ਰ ਦੇ ਸੀਸ ਪਰ ਬਿਰਾਜਕੇ "ਰਕਤ ਭਛਨ ਕਰਨ" ਲਈ ਕਮਰਕਸਾ ਕਰਨ ਵਾਲਾ ਹਥਿਆਰ ਹੈ, ਇਸਦੀ ਦੋਹੀਂ ਪਾਸੀ ਬੜੀਆਂ ਤੇਜ਼ ਭੁਜਾ ਤੇ ਸਾਹਮਣੇ ਤੇਜ਼ ਨੋਕਦਾਰ ਬਰਛੇ ਹਨ ਜੋ ਪੇਟ ਵਿਚ ਪ੍ਰਵੇਸ਼ ਕਰਨ ਤੇ ਆਂਦਰਾਂ 'ਅਨੀਆਰ ਪਰੋਈਆ' ਦਾ ਪ੍ਰਤੱਖ ਸਰੂਪ ਦਰਸਾਂਦੇ ਹਨ।

ਇਸ ਸ਼ਸਤ੍ਰ ਨੂੰ ਚਮਕੌਰ ਦੇ ਜੰਗ ਵਿਚ ਗੁਰੂ ਦਸਮੇਸ਼ ਜੀ ਮਹਾਰਾਜ ਭਾਈ ਸੰਤ ਸਿੰਘ ਜੀ ਯਾ ਭਾਈ ਸੰਗਤ ਸਿੰਘ ਜੀ ਨੂੰ ਦੇ ਕੇ ਆਪਣੀ ਥਾਂ ਬਠਾ ਆਏ ਸਨ ਤੇ ਨਾ ਮਾਲੂਮ ਫਿਰ ਕਿਸ ਤਰ੍ਹਾਂ ਇਹ ਉਸ ਬਾਬਾ ਮਾਨ ਸਿੰਘ ਜੀ ਨਿਹੰਗ ਸਿੰਘ ਪਾਸ ਪੁੱਜਾ, ਜਿਨ੍ਹਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੀਲ ਬਸਤ੍ਰ ਲੈ ਕਪੜੇ" ਵਾਕ ਕਹਿਕੇ ਨੀਲਾ ਬਾਨਾ ਪਾੜ-ਸਾੜਨ ਵੇਲੇ ਇਕ ਬਸਤ੍ਰ ਦਾ ਟੁਕੜਾ ਦੇ ਕੇ ਫੁਰਮਾਇਆ ਸੀ ਕਿ ਨਸ਼ਾਨ ਰਖੋ, ਏਹ ਬਾਬਾ ਮਾਨ ਸਿੰਘ ਜੀ ਨਿਹੰਗ ਓਹ ਸਨ ਜੋ ਆਨੰਦਪੁਰ ਸਾਹਿਬ ਵਿਖੇ ਬਾਬਾ ਫ਼ਤਹ ਸਿੰਘ ਜੀ ਸਾਹਿਬਜ਼ਾਦੇ ਸਾਹਿਬ ਦੀ ਸੇਵਾ ਵਿਚ ਬਾਲ ਉਮਰ ਦੇ ਸਮੇਂ ਖਿਡਾਵੇ ਮੁਕੱਰਰ ਸਨ ਅਤੇ ਜਿਸ ਸੁਰਮਈ ਬਾਨੇ ਦੇ ਖ਼ਾਸ ਲਿਬਾਸ ਵਿਚ ਬਾਬਾ ਫ਼ਤਹ ਸਿੰਘ ਜੀ ਗੁਰੂ ਦਸ਼ਮੇਸ਼ ਜੀ ਦੇ ਦਰਬਾਰ ਵਿਚ ਭੁਯੰਗੀਆਂ ਦੀ ਫੌਜ ਸਮੇਤ ਜੈਕਾਰੇ "ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ" ਗਜਾਂਦੇ ਗਜਾਂਦੇ ਪੁੱਜੇ ਤੇ ਵਰ ਪਾ ਕੇ ਵਾਪਸ ਗਏ ਕਿ "ਤੁਹਾਡੇ ਇਸ ਬਾਨੇ ਵਾਲਾ ਪੰਥ ਵਿਚ ਨਿਹੰਗ ਸਿੰਘ ਪੰਥ ਹੋਵੇਗਾ। ਓਹੀ ਬਾਣਾ ਬਾਬਾ ਫ਼ਤਹ ਸਿੰਘ ਸਾਹਿਬ ਜੀ ਨੇ ਬਾਬਾ ਮਾਨ ਸਿੰਘ ਜੀ ਨੂੰ ਨਿਹੰਗ ਕਹਿਕੇ "ਬਖਸਿ ਅਪਨੀ ਕਰ ਦੀਨੀ" ਸੀ, ਜਿਸ ਕਰਕੇ ਇਹ ਹਮੇਸ਼ਾਂ ਸੁਰਮਈ ਬਾਨੇ ਦੇ ਉਸੀ ਫਰ੍ਹੇ ਵਾਲੀ ਸ਼ਕਲ ਵਿਚ ਧਾਰਨੀ (ਪਾਬੰਦ) ਰਹਿਕੇ ਹੋਰਾਂ ਨੂੰ ਭੀ ਨਿਹੰਗ ਬਣਾਂਦੇ ਸੀ, ਇਹ ਬਾਬਾ ਜੀ ਬਹੁਤ ਸਮੇਂ ਤਕ ਮਹਾਰਾਜ ਦੇ ਹਜ਼ੂਰੀ ਜੁਧ ਜੱਗਾਂ ਵਿਚ ਸ਼ਾਮਲ ਰਹੇ। ਪਰੰਤੂ ਦੱਖਣ ਆਵਣ ਤੋਂ ਪਿੱਛੋਂ ਥੋੜ੍ਹੇ ਹੀ ਦਿਨਾਂ ਬਾਅਦ ਸਰਹੰਦ ਸ਼ਹਿਰ ਦੇ ਉਜੜਨ ਪਿਛੋਂ ਬਾਬਾ ਫ਼ਤਹ ਸਿੰਘ ਜੀ ਦੇ ਅੰਗੀਠੇ ਤੇ ਯਾਦਗਾਰ ਦੀ ਸੇਵਾ ਕਰਦੇ ਕਰਦੇ ਕਮਰਕਸੇ ਕਰ ਗਏ, ਇਹਨਾਂ ਦੇ ਜਾਨਸ਼ੀਨ ਜਿਸ ਗੁਰਬਖ਼ਸ਼ ਸਿੰਘ ਨਿਹੰਗ ਨੂੰ ਖ਼ਾਲਸੇ ਨੇ ਮੁਕੱਰਰ ਕੀਤਾ ਉਸੀ ਨਾਮ ਦੇ ਹੋਰ ਭੀ ਸਿੰਘ ਹੋਣ ਕਰਕੇ ਤੇ ਇਹਨਾਂ ਦੇ 'ਗਜਗਾਹ' ਦੇ ਧਾਰਨੀ ਹੋਣ ਕਰਕੇ 'ਗਜਗਾਹ' ਸਿੰਘ ਨਾਮ ਮਸ਼ਹੂਰ ਹੋ ਗਿਆ ਪਰੰਤੂ ਜਦ ਇਹਨਾਂ ਨੂੰ ਪਤਾ ਲਗਾ ਕਿ ਗੁਰੂ ਦਸ਼ਮੇਸ਼ ਜੀ ਜੋਤੀ ਜੋਤ ਸਮਾ ਗਏ ਹਨ ਤਦ ਇਹ ਅੰਗੀਠੇ ਸਾਹਿਬ ਦੇ ਪਹਿਰੇ ਤੇ ਹੋਰ ਸਿੰਘ ਟਿਕਾਕੇ ਤੇ ਆਪਣੇ 'ਮਨਮੇਲੀ' ਦੂਜੇ ਅਕਾਲੀ ਗੁਰਬਖ਼ਸ਼ ਸਿੰਘ ਜੀ ਨਿਹੰਗ ਸਿੰਘ ਸਮੇਤ ਕੁਝ ਹੋਰ ਫ਼ੌਜਾਂ ਸਣੇ ਹਜ਼ੂਰ ਸਾਹਿਬ ਪੁੱਜ ਗਏ ਸਨ।

1. *ਹਜ਼ੂਰੀ ਸਾਖੀ*, ਪੰਨਾ 145

ਇੱਥੇ ਹੀ ਜਦ ਸ੍ਰੀ ਅਕਲਕਲਾ ਸਿੰਘ ਜੀ ਨਾਲ ਸ੍ਰੀ ਸਾਹਿਬ ਤਕ ਨੌਬਤ ਪੁੱਜੀ ਤੇ ਫਤਹ ਗਜਾ ਗਏ ਤਦ ਇਹਨਾਂ ਵਾਲਾ 'ਗਜਗਾਹ' ਗੁਰੂ ਕੇ ਤਖ਼ਤ ਦੀ ਹਜ਼ੂਰੀ ਵਿਚ "ਜਿਸਕੀ ਵਸਤ ਤਿਸ ਆਗੈ ਰਾਖੈ" ਕਹਿ ਕੇ ਹਾਜ਼ਰ ਕਰਕੇ ਅਕਾਲੀ ਗੁਰਬਖ਼ਸ਼ ਸਿੰਘ ਜੀ ਨਿਹੰਗ ਨਗੀਨਾ ਘਾਟ ਜਾ ਸਜੇ, ਤਦ ਤੋਂ ਇਹ 'ਗਜਗਾਹ' ਦੇ ਦੀਦਾਰੇ ਖ਼ਾਲਸਾ ਜੀ ਇੱਥੇ ਹੀ ਵਿਸ਼ੇਸ਼ਤਾ ਨਾਲ ਕਰਦੇ ਹਨ।

ਜਿਸ ਦਰਸ਼ਕ ਨੂੰ ਅਜੇ ਭੀ ਇਸ ਦੇ ਦੇਵੀ ਹੋਣ ਦਾ ਸੰਦੇਹ ਹੈ ਉਹ ਕਿਰਪਾ ਕਰਕੇ ਦੀਪਮਾਲਾ ਦੇ ਮਹਲੇ ਪਰ ਹਜ਼ੂਰ ਸਾਹਿਬ ਪੁਜ ਕੇ ਚੰਗੀ ਤਰ੍ਹਾਂ ਦਰਸਨ ਕਰਕੇ ਆਪਣਾ ਭਰਮ ਨਵਿਰਤ ਕਰ ਲਵੇ ਕਿਉਂਕਿ ਉਸ ਦਿਨ ਇਹ ਬਾਹਰਲੇ ਤਖ਼ਤ ਸਾਹਿਬ ਤੇ ਕੱਢ ਕੇ ਸਜਾਏ ਜਾਂਦੇ ਹਨ ਅਤੇ ਹੋਰ ਭੀ ਬਹੁਤ ਸ਼ਸਤ੍ਰ-ਅਸਤਰ ਬਾਹਰ ਨਿਕਲਦੇ ਹਨ।

ਇਸ "ਗਜਗਾਹ" ਦੇ ਜਿਸ ਵੇਲੇ ਦਰਸ਼ਨ ਕਰਾਏ ਜਾਂਦੇ ਹਨ ਉਸ ਵੇਲੇ ੧ ਕਲਗੀ ਭੀ ਐਨ ਸਾਹਮਣੇ ਬਰੋਬਰ ਕਰਕੇ ਟਿਕਾਈ ਜਾਂਦੀ ਹੈ, ਜੋ ਸ੍ਰੀ ਮਾਨ ਬਾਬਾ ਨਰਾਇਨ ਸਿੰਘ ਜੀ ਪੁਜਾਰੀ ਦੇ ਭਾਣਜੇ ਸ: ਕਿਸ਼ਨ ਸਿੰਘ ਹਜ਼ੂਰੀਏ ਨੇ ਭੇਟ ਕੀਤੀ ਸੀ ਪਰੰਤੂ ਪਤਾ ਲਗਦਾ ਹੈ ਕਿ ਇਸ ਤੋਂ ਪਹਿਲੇ ਭੀ ਮਹਾਰਾਜਾ ਰਣਜੀਤ ਸਿੰਘ, ਮਹਾਰਾਜਾ ਸ਼ੇਰ ਸਿੰਘ, ਮਹਾਰਾਜਾ ਨੌਨਿਹਾਲ ਸਿੰਘ ਤੇ ਉਹਨਾਂ ਦੇ ਪਿਤਾ ਜੀ ਵੱਲੋਂ ਕੀਮਤੀ ਮਣੀਆਂ ਤੇ ਜੁਵਾਹਰਾਤ ਦੀਆਂ ਕਲਗੀਆਂ ਹਾਜ਼ਰ ਹੋਈਆਂ ਹਨ।[1]

1. *ਹਜ਼ੂਰੀ ਸਾਖੀ*, ਪੰਨਾ 146-148

# 'ਬਹੁ-ਮੁਲੇ ਇਤਿਹਾਸਕ ਲੇਖ' ਵਿਚੋਂ

## (ੳ) ਕਸ਼ਮੀਰ ਦੇਸ਼ ਅਤੇ ਸਿੱਖੀ ਧਰਮ[1]

ਕਸ਼ਮੀਰ ਦੇਸ਼ ਵਿਚ ਬ੍ਰਾਹਮਣ ਵਰਣ ਤੋਂ ਸਿਵਾਏ ਬਹੁਤ ਥੋੜੇ ਖੱਤਰੀ, ਵੈਸ਼ ਤੇ ਸ਼ੂਦਰ ਵਰਣ ਦੇ ਲੋਕ ਵਸਦੇ ਹਨ, ਪਰੰਤੂ ਸਭ ਤੋਂ ਵਧੀਕ ਵਰਤਮਾਨ ਸਮੇਂ ਵਿਚ ਮੁਸਲਮਾਨਾਂ ਦੀ ਆਬਾਦੀ ਹੈ। ਕਹਿੰਦੇ ਹਨ ਕਿ ਇਹ ਵਾਧਾ ਮੁਸਲਮਾਨ ਬਾਦਸ਼ਾਹਾਂ ਦੇ ਵੇਲੇ ਹੋਇਆ ਹੈ, ਜਦ ਜਬਰਨ ਹਿੰਦੂ ਮੁਸਲਮਾਨ ਕੀਤੇ ਜਾਂਦੇ ਹਨ।

ਇਸ ਦੇਸ਼ ਵਿਚ ਲੋਕੀ ਬਹੁਤੇ ਸ਼ੈਵ ਮਤ ਦੇ ਉਪਾਸ਼ਕ ਹੋਣ ਕਰਕੇ ਭਾਵੇਂ ਵੇਦ ਸ਼ਾਸਤਰਾਂ ਦੇ ਵਿਦਵਾਨ ਭੀ ਹੁੰਦੇ ਸਨ, ਤਾਂ ਭੀ ਮੂਰਤੀ-ਪੂਜਕ ਤੇ ਤੰਤ੍ਰ ਮੰਤ੍ਰ ਜਪ ਅਨੁਸਟਾਂਗ ਵਿਚ ਵਧੀਕ ਲੀਨ ਰਹਿ ਕੇ ਪਰੰ-ਬ੍ਰਹਮ ਪ੍ਰਮਾਤਮਾ ਦੇ ਸਿਮਰਨ ਤੋਂ ਦੂਰ ਸਨ, ਪਰੰਤੂ ਜਦ ਪਰੰਬ੍ਰਹਮ ਕਰਤਾ ਪੁਰਖ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਥਾਂ ਥਾਂ ਵਿਚਰ ਕੇ ਲੋਕਾਂ ਨੂੰ ਗ਼ਫਲਤ ਤੋਂ ਬੇਦਾਰ ਕਰਨ ਲਈ ਸੰਸਾਰ ਵਿਚ ਭੇਜਿਆ, ਤਦ ਆਪ ਕਸ਼ਮੀਰ ਦੇਸ਼ ਵਿਚ ਭੀ ਪੁੱਜੇ ਅਤੇ ੧੩ ਦਿਨ ਇਕ ਪਹਾੜੀ ਉੱਤੇ ਠਹਿਰਨ ਤੋਂ ਮਗਰੋਂ ਚੌਧਵੇਂ ਦਿਨ ਸ਼ਹਿਰ ਵਿਚੋਂ ਸ਼ਰਨ ਆਇਆਂ ਦੀ ਪ੍ਰੇਮਾ-ਭਗਤੀ ਦੇ ਖਿੱਚੇ ਹੋਏ ਬਸਤੀ ਵਿਚ ਆਏ। ਸਭ ਤੋਂ ਪਹਿਲੇ ਜਿਸ ਨੂੰ ਪਰਤੀਤ ਆਈ ਉਹ ਇਕ ਆਜੜੀ ਸੀ ਅਤੇ ਸਭ ਤੋਂ ਪਿਛੋਂ ਜੋ ਵਰੋਸਾਇਆ ਉਹ ਇਕ ਦਿਗ ਵਿਜੱਈ ਸ਼ਾਸਤ੍ਰਾਰਥੀ ਪੰਡਿਤ ਸੀ।

ਇਸ ਸ਼ਹਿਰ ਵਿਚ ਦਰਿਆ ਦੇ ਕਿਨਾਰੇ ਪਰ ਐਨ ਉਸੇ ਪਹਾੜੀ ਦੇ ਸਾਹਮਣੇ ਕਰਕੇ ਧਰਮਸਾਲ ਬਣਵਾ ਕੇ ਆਪ ਉਸ ਮਹਾਨ ਵਿਦਵਾਨ ਦਿਗ ਵਿਜੱਈ ਪੰਡਿਤ (ਜੋ ਹੁਣ ਸਿੱਖ ਹੋ ਚੁੱਕਾ ਸੀ) ਨੂੰ ਧਰਮਸਾਲ ਵਿਚ ਸਿੱਖੀ ਧਰਮ ਦਾ ਅਧਿਆਪਕ (ਪਾਂਧਾ-ਗੁਰਮੁਖ ਪਾਂਧਾ) ਬਣਾ ਕੇ ਅੱਗੇ ਚਲੇ ਗਏ (ਦੇਖੋ ਨਾਨਕ ਪ੍ਰਕਾਸ਼ ਤੇ ਜਨਮ ਸਾਖੀ ਆਦਿ ਗ੍ਰੰਥ)। ਅਤੇ ਇਸੇ ਭਾਈ ਬ੍ਰਹਮਦਾਸ ਦੀ ਨਿੱਤ ਸਤਿਸੰਗ ਸੇਵਾ ਪਰਚਾਰ ਦੀ ਵਰਤੋਂ ਨੇ ਗੁਰੂ ਨਿਰੰਕਾਰੋਂ ਭੁਲੇ ਲੋਕਾਂ ਵਿਚ ਉਸ ਦੀ ਯਾਦ ਦਾ ਅਜਿਹਾ ਪਰਭਾਵ ਪੈਦਾ ਕੀਤਾ ਕਿ ਸਦੀ ਦੇ ਅੰਦਰ ਅੰਦਰ ਪੁਰਸ਼ਾਂ ਦਾ ਤਾਂ ਕੀ ਕਹਿਣਾ ਹੈ ਬਲਕਿ ਮਾਈ ਭਾਗਭਰੀ ਜੈਸੀਆਂ ਵੱਡਭਾਗਣਾਂ ਮਾਈਆਂ ਵੀ ਪੈਦਾ ਕੀਤੀਆਂ, ਜਿਨ੍ਹਾਂ ਦੀ ਧਿਆਨ-ਕਾਰ ਬਿਰਤੀ ਦੀ ਇਕਾਗਰਤਾ ਵਿਸ਼ ਚੁੰਬਕ ਸ਼ਕਤੀ ਪੈਦਾ ਹੋ ਗਈ।

ਪਰਤੀਤ ਹੁੰਦਾ ਹੈ ਕਿ ਇਸ ਭਾਈ ਬ੍ਰਹਮਦਾਸ ਜੀ ਦਾ ਥੋੜ੍ਹੇ ਅਰਸੇ ਵਿਚ ਹੀ ਸਰੀਰ ਸ਼ਾਂਤ ਹੋ ਗਿਆ, ਜਿਸ ਕਰਕੇ ਇਥੋਂ ਦੇ ਖਟ-ਕਰਮੀ ਬ੍ਰਾਹਮਣ, ਨਾਮ ਉਪਾਸ਼ਕਾਂ ਤੇ ਗੁਰਬਾਣੀ ਦੇ ਪ੍ਰੇਮੀ ਪਾਠੀ ਕੀਰਤਨੀਆਂ ਨਾਲ ਵਿਰੋਧ ਕਰਨ ਲੱਗੇ। ਉਨ੍ਹਾਂ ਦੀ ਅਰਦਾਸ ਸੁਣ ਕੇ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਮਾਧੋ ਸੋਢੀ ਜੀ ਨੂੰ ਗੁਰਬਾਣੀ ਦੀ ਮਹੱਤਤਾ ਤੇ ਗੁਰਮਤਿ ਪਰਚਾਰ ਵਾਸਤੇ ੧੭ਵੀਂ ਸਦੀ

1. ਇਹ ਦੋਵੇਂ (ੳ,ਅ) ਲੇਖ 'ਫੁਲਵਾੜੀ' ਰਸਾਲੇ ਵਿਚ, 1930 ਵਿਚ, ਛਪੇ ਸਨ।

ਵਿਚ ਕਸ਼ਮੀਰ ਭੇਜਿਆ ।[1]

ਇਕ ਤਾਂ ਪਹਿਲੇ ਹੀ ਧਰਮਸਾਲਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਣਾਈ ਹੋਈ ਕਸ਼ਮੀਰ ਵਿਚ ਸੀ, ਪਰੰਤੂ ਦੂਜੀ ਧਰਮਸਾਲਾ ਭਾਈ ਮਾਧੋ ਜੀ ਨੇ ਸ਼ਹਿਰ ਦੀ ਬਸਤੀ ਦੇ ਵਿਚਕਾਰ ਕਰਕੇ ਨਦੀ ਦੇ ਦੂਜੇ ਪਾਸੇ ਵੱਲ ਕਾਇਮ ਕਰਕੇ ਸਿੱਖੀ ਧਰਮ ਦਾ ਪਰਚਾਰ ਜਾਰੀ ਕੀਤਾ, ਅਤੇ ਕੁਝ ਸਮੇਂ ਮਗਰੋਂ ਆਪ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਸ਼ਮੀਰ ਵਿਚ ਚਰਨ ਪਾਏ ਅਤੇ ਭਾਈ ਸੇਵਾ ਦਾਸ ਜੀ ਨੂੰ ਉਸ ਦੀ ਮਾਤਾ ਜੀ ਦੇ ਸ਼ਾਂਤ ਹੋਣ ਪਿਛੋਂ ਸਿੱਖੀ ਧਰਮ ਪ੍ਰਚਾਰ ਦੀ ਸੇਵਾ ਸੌਂਪੀ । ਇਨ੍ਹਾਂ ਨੇ ਭੀ ਸੰਗਤਾਂ ਦੇ ਉੱਦਮ ਨਾਲ ਇਕ ਧਰਮਸਾਲਾ (ਗੁਰਦੁਆਰੇ ਦੀ ਇਮਾਰਤ) ਬਣਾਈ ਤੇ ਦੇਗ ਚਲਾਈ, ਜੋ ਅੱਜ ਤਕ ਕਾਠੀ ਦਰਵਾਜ਼ੇ ਪਾਸ ਮੌਜੂਦ ਹੈ ।

ਕੁਝ ਅਰਸੇ ਪਿਛੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਭਾਈ ਗੜ੍ਹੀਆ ਨੂੰ ਕਸ਼ਮੀਰ ਵਿਚ ਭੇਜਿਆ, ਜਿਨ੍ਹਾਂ ਨੇ ਸਿੱਖੀ ਧਰਮ ਦਾ ਪ੍ਰਚਾਰ ਕਰਕੇ ਇਕ ਹੋਰ ਧਰਮਸਾਲਾ ਦੁੱਧ ਗੰਗਾ ਦੇ ਕਿਨਾਰੇ ਵੱਲ ਤਿਆਰ ਕਰਵਾਈ ਅਤੇ ਸਿੱਖੀ ਧਰਮ ਦਾ ਪ੍ਰਚਾਰ ਜਾਰੀ ਕੀਤਾ । ਸਿੱਖੀ ਧਰਮ ਦਾ ਪ੍ਰਚਾਰ ਜਾਰੀ ਕਰਨ ਤੋਂ ਇਲਾਵਾ ਸ਼ਹਿਰ ਤੋਂ ਦੁਰਾਡੇ ਇਲਾਕੇ ਦੀਆਂ ਹੋਰ ਅਬਾਦੀਆਂ ਵਿਚ ਭੀ ਧਰਮਸਾਲਾਂ ਬਣਾਈਆਂ; ਜਿਹਾ ਕਿ ਮਟਨ, ਵੇਰੀਨਾਗ, ਇਸਲਾਮਾਬਾਦ 'ਅਨੰਤਨਾਗ' ਵਗੈਰਾ ਵਗੈਰਾ ਵੱਡੀਆਂ ਬਸਤੀਆਂ ਤੇ ਇਲਾਕਿਆਂ ਵਿਚ ਅਜੇ ਕਿਤੇ ਕਿਤੇ ਹਨ ।

ਜਦ ਦਸਮੇਸ਼ ਪਾਤਸ਼ਾਹ ਜੀ ਨੇ ਭਾਈ ਅਮੋਲਕ ਸਿੰਘ ਜੀ ਨੂੰ ਅੰਮ੍ਰਿਤ ਦਾਤ ਬਖ਼ਸ਼ ਕੇ ਕਸ਼ਮੀਰ ਵਿਚ ਵਾਪਿਸ ਭੇਜ ਦਿੱਤਾ ਅਤੇ ਪਿਛੋਂ ਭਾਈ ਫੇਰੂ ਸਿੰਘ, ਭਾਈ ਪੰਜਾਬ ਸਿੰਘ ਜੀ ਆਦਿ ਖਾਸ ਨਿਵਾਜੇ ਹੋਏ ਗੁਰਮੁਖ ਹੋਰ ਭੀ ਰਵਾਨਾ ਕੀਤੇ, ਤਦ ਅਠਾਰ੍ਹਵੀਂ ਸਦੀ ਵਿਚ ਖੰਡੇ ਦੇ ਅੰਮ੍ਰਿਤੀਏ ਸਿੰਘਾਂ ਦੇ ਸਾਬਤ ਸੂਰਤ ਵਾਲੇ ਸਰੂਪ ਇਸ ਧਰਤੀ ਪਰ ਭੀ ਦਿਖਾਈ ਦੇਣ ਲੱਗੇ । ਪਰੰਤੂ ਇਸ ਅਰਸੇ ਵਿਚ ਮੁਸਲਮਾਨ ਸੂਬਿਆਂ ਦਾ ਦਿਨ-ਬ-ਦਿਨ ਜ਼ੁਲਮ ਤੇ ਜ਼ੋਰ ਵਧੀ ਜਾਂਦਾ ਸੀ, ਅਰ ਸਿੰਘ ਬਹੁਤ ਥੋੜ੍ਹੇ ਸਨ ਜੋ ਬਿਨਾਂ ਕਿਸੇ ਸਾਜ਼ੋ-ਸਮਾਨ ਦੇ ਬੱਤੀ ਦੰਦਾਂ ਵਿਚ ਇਕੱਲੀ ਜੀਭ ਦੀ ਤਰ੍ਹਾਂ ਸਮਾਂ ਬਤੀਤ ਕਰ ਰਹੇ ਸਨ । ਇਸ ਅਰਸੇ ਵਿਚ ਪੰਜਾਬ ਦੇਸ਼ ਅੰਦਰ ਖ਼ਾਲਸੇ ਦੀ ਚੜ੍ਹਦੀ ਕਲਾ ਦੀਆਂ ਧੁੰਮਾਂ ਪੈਣ ਕਰਕੇ ਕਿਤਨੇ ਹੀ ਸਿੰਘ ਕਸ਼ਮੀਰ ਛੱਡ ਕੇ ਮਾਝੇ, ਦੁਆਬੇ ਤੇ ਮਾਲਵੇ ਵਿਚ ਜਾ ਰਹੇ ।

ਉਨ੍ਹੀਸਵੀਂ ਸਦੀ ਵਿਚ ਪੰਡਿਤ ਰਾਜਕਾਕ ਜੈਸੇ ਨੀਤੱਗ ਤੇ ਕਸ਼ਮੀਰ ਦੇਸ਼ ਦੇ ਉੱਘੇ ਖਾਨਦਾਨੀ ਰਈਸ ਭੀ ਖ਼ਾਲਸਈ ਤੇਗ ਦੇ ਆਸਰੇ ਤੋਂ ਬਿਨਾਂ ਆਪਣੇ ਧਰਮ, ਮਾਲ ਤੇ ਆਬਰੂ ਦਾ ਬਚਾਉ ਹੋਣਾ ਅਸੰਭਵ ਸਮਝ ਕੇ ਲਾਹੌਰ ਪੁੱਜੇ ਤੇ ਮਹਾਰਾਜਾ ਰਣਜੀਤ ਸਿੰਘ ਸਾਹਿਬ ਦੀ ਪਨਾਹ ਵਿਚ ਰਹਿਣਾ ਪ੍ਰਵਾਨ ਕਰਕੇ ਖ਼ਾਲਸਈ ਫ਼ੌਜ ਸਮੇਤ ਕਸ਼ਮੀਰ ਪੁੱਜੇ । ਤਦ ਖ਼ਾਲਸੇ ਨੇ ਕਸ਼ਮੀਰ ਸਰਕਾਰ ਤੇ ਕਸ਼ਮੀਰ ਦਾ ਸੂਬਾ ਭਾਵੇਂ ਇਕ ਮੁਸਲਮਾਨ ਹੀ ਬਣਾ ਦਿੱਤਾ, ਪਰੰਤੂ ਹਿੰਦੂ ਤੇ ਸਿੱਖਾਂ ਪਰ ਨਿੱਤ ਨਵੇਂ ਜ਼ੁਲਮ ਕਰਾਉਣ ਵਾਲੇ ਜ਼ਾਲਮਾਂ ਨੂੰ ਕਾਫ਼ੀ ਦੰਡ ਦੇ ਕੇ ਸਿੱਧੇ ਰਾਹ ਪਾ ਦਿੱਤਾ ।

ਇਨ੍ਹਾਂ ਦਿਨਾਂ ਵਿਚ ਭਾਵੇਂ ਸ਼ਹਿਰ ਤਾਂ ਖ਼ਾਲਸਈ ਫ਼ੌਜਾਂ ਪੰਜਾਬ ਤੋਂ ਆਈਆਂ ਹੀ ਰਹਿੰਦੀਆਂ ਸਨ, ਪਰੰਤੂ ਬਾਹਰਲੇ ਕਿਲ੍ਹਿਆਂ ਵਿਚ ਉਸੇ (ਕਸ਼ਮੀਰ) ਦੇਸ਼ ਦੇ ਸਿੰਘਾਂ ਨੂੰ ਖ਼ਾਲਸਾ ਫ਼ੌਜ ਵਿਚ ਭਰਤੀ ਕਰਕੇ ਕੇਵਲ ਜਿਨਸ ਪਰ ਹੀ ਗੁਜ਼ਾਰਾ ਕਰਨ ਦੀ ਆਗਿਆ ਦਿੱਤੀ ਗਈ । ਕਿਉਂਕਿ ਕਸ਼ਮੀਰ ਦੇਸ਼ ਵਿਚ ਪੈਸਾ ਬਹੁਤ ਘੱਟ ਸੀ ਤੇ ਇਕ ਨਪੈਦ ਵਸਤੂ ਸੀ । ਰਈਅਤ ਪਾਸੋਂ ਮਾਮਲਾ

---

1. ਦੇਖੋ ਗ੍ਰੰਥ, *ਮਹਿਮਾ ਪ੍ਰਕਾਸ਼ ਤੇ ਗੁਰਸਿਖ ਭਗਤ ਰਤਨਾਵਲੀ ।*

(ਖ਼ਰਾਜ) ਅੰਨ-ਗੱਲਾ ਹੀ ਲਿਆ ਜਾਂਦਾ ਸੀ, ਜੋ ਪਹਾੜੀ ਰਸਤੇ ਬਿਖੜੇ ਹੋਣ ਕਰਕੇ ਕਿਸੇ ਹੋਰ ਪਾਸੇ ਜਾ ਨਹੀਂ ਸਕਦਾ ਸੀ, ਇਸ ਲਈ ਸਰਕਾਰੀ ਮੁਲਾਜ਼ਮਾਂ ਨੂੰ ਹੀ ਤਨਖ਼ਾਹ ਦੇ ਬਦਲੇ ਦਿੱਤਾ ਜਾਂਦਾ ਸੀ।

ਪੰਜਾਬ ਤੋਂ ਆਈ ਫ਼ੌਜ ਤਾਂ ਨਗਦੇ ਭੀ ਲੈਂਦੀ ਸੀ। ਪਰੰਤੂ ਕਸ਼ਮੀਰ ਤੋਂ ਭਰਤੀ ਕੀਤੀ ਖ਼ਾਲਸਾ ਫ਼ੌਜ ਕੇਵਲ ਜਿਨਸ ਹੀ ਲੈਂਦੀ ਸੀ। ਇਸ ਵਾਸਤੇ ਇਸ ਦੇਸ਼ ਦੇ ਨਿਵਾਸੀ ਸਿੰਘ ਜਿਨਸੀ ਸਿੰਘ ਕਹਿ ਕੇ ਬੁਲਾਏ ਜਾਣ ਲੱਗੇ। ਇਨ੍ਹਾਂ ਦੀਆਂ ਡਿਊਟੀਆਂ ਕੁਲ ਕਸ਼ਮੀਰ, ਗਿਲਗਿਤ, ਲਦਾਖ ਤਕ ਪੁਣਛ, ਜੰਮੂ ਅਤੇ ਹਰੀਪੁਰ ਤਕ ਦੇਆਂ ਪਹਾੜੀ ਨਾਕਿਆਂ ਪੁਰ ਲਗਾਈਆਂ ਗਈਆਂ। ਇਸੇ ਕਰਕੇ ਅੱਜ ਤਕ ਕਸ਼ਮੀਰ ਦੀ ਤਰ੍ਹਾਂ ਹੀ ਹਰੀਪੁਰ ਦੇ ਇਲਾਕੇ ਤੇ ਗਲੀਆਂ ਵਿਚ ਭੀ ਬਹੁਤ ਬ੍ਰਹਮਣ ਸਿੰਘ ਵੇਖੇ ਜਾਂਦੇ ਹਨ।

ਜਦ ਵੀਹਵੀਂ ਸਦੀ ਦੇ ਸ਼ੁਰੂ ਵਿਚ ਸਿੱਖ ਰਾਜ ਤੇ ਅੰਗਰੇਜ਼ੀ ਗੌਰਮਿੰਟ ਜਾਂ ਕੰਪਨੀ ਦਾ ਕਬਜ਼ਾ ਹੋ ਗਿਆ ਅਤੇ ਕਸ਼ਮੀਰ ਜੰਮੂ ਦਾ ਇਲਾਕਾ ਰਾਜਾ ਗੁਲਾਬ ਸਿੰਘ ਜੀ ਨੇ ਲੈ ਲਿਆ, ਤਦ ਜੰਮੂ ਤੇ ਲਾਹੌਰ ਤੋਂ ਡੋਗਰਾ ਫ਼ੌਜ ਕਸ਼ਮੀਰ ਵੱਲ ਭੇਜੀ ਗਈ, ਜਿਸ ਨੇ ਥਾਂ ਥਾਂ ਤੋਂ ਖ਼ਾਲਸਾ ਫ਼ੌਜ ਹਟਾ ਕੇ ਆਪ ਨਾਕਿਆਂ ਪੁਰ ਕਬਜ਼ਾ ਕਰਨ ਦਾ ਜਤਨ ਕੀਤਾ। ਪਰ ਸਿੰਘਾਂ ਨੂੰ ਸਿੱਖ ਰਾਜ ਦੇ ਨਾ ਰਹਿਣ ਦੀ ਖ਼ਬਰ ਨਹੀਂ ਸੀ ਅਤੇ ਡੋਗਰਿਆਂ ਨੂੰ ਡੋਗਰਾ ਰਾਜ ਹੋਣ ਦੀ ਹੈਂਕੜ ਸੀ, ਜਿਸ ਕਰਕੇ ਆਪੋ ਵਿਚ ਸਖ਼ਤ ਕਟਾਵੱਢ ਹੋਈ।

ਸਿੱਖਾਂ ਨੂੰ ਤਾਂ ਪਿਛੋਂ ਮਦਦ ਪੁੱਜਣੀ ਨਹੀਂ ਸੀ, ਇਸ ਲਈ ਚੰਗੇ ਆਹੂ ਲਾਹੁਣ ਮਗਰੋਂ ਭੀ ਮੈਦਾਨ ਡੋਗਰਾ ਫ਼ੌਜ ਦੇ ਹੱਥ ਰਹਿੰਦਾ ਗਿਆ ਤੇ ਡੋਗਰਿਆਂ ਨੇ ਵੱਡੀ ਬੇ-ਤਰਸੀ ਨਾਲ ਸਿੰਘਾਂ ਦਾ ਕਈ ਥਾਵਾਂ ਤੇ ਉੱਕਾ ਨਾਮ ਮਿਟਾ ਦਿੱਤਾ ਅਤੇ ਕਈ ਥਾਈਂ ਵੱਡੇ-ਵੱਡੇ ਸਰਦਾਰਾਂ ਨੂੰ ਕੈਦ ਵਿਚ ਰਖ ਕੇ ਤੱਤਾ ਪਾਣੀ ਤੇ ਲੂਣ ਦੇ ਦੇ ਕੇ ਤਸੀਹਿਆਂ ਨਾਲ ਪਾਰ ਬੁਲਾਇਆ, ਜਿਸ ਕਰਕੇ ਆਖ਼ਰੀ ਸਮੇਂ ਪਰ ਥੋੜ੍ਹੇ ਸਿੰਘ ਕਸ਼ਮੀਰ-ਮੰਡਲ ਵਿਚ ਇਲਾਕਾ ਤਰਾਲ, ਕਰੇਵਾ, ਇੱਛਾ ਹਾਮਾ, ਪਟਨ ਤੇ ਸਿੰਘਪੁਰਾ, ਸਿਆਲਕੋਟ ਵਗੈਰਾ ਤੇ ਇਲਾਕਾ ਪੁਣਛ, ਪਰਲ, ਬਾਗ, ਡੰਨਾ, ਚਕਾਰ ਜਾਂ ਮੁਜ਼ੱਫ਼ਰਾਬਾਦ, ਗਲੀਆਂ ਵਗੈਰਾ ਵਿਚ ਰਹਿ ਗਏ। ਕਹਿੰਦੇ ਹਨ ਕਿ ਜੇ ਕਦੀ ਰਾਜਾ ਗੁਲਾਬ ਸਿੰਘ ਜੀ ਹੋਰ ਇਕ ਮਹੀਨਾ ਕਸ਼ਮੀਰ ਨਾ ਪੁੱਜਦੇ, ਤਦ ਸਿੱਖਾਂ ਦਾ ਕਸ਼ਮੀਰ ਵਿਚ ਨਾਮੋ-ਨਿਸ਼ਾਨ ਨਾ ਵੇਖਣ ਵਿਚ ਆਉਂਦਾ। ਕਿਉਂਕਿ ਇਕ ਪਾਸੇ ਤਾਂ ਮੁਸਲਮਾਨ ਸਿੱਖਾਂ ਦੇ ਪਹਿਲੋਂ ਹੀ ਵੈਰੀ ਬਣੇ ਬੈਠੇ ਸਨ, ਉਪਰੋਂ ਡੋਗਰਾ ਫ਼ੌਜ ਕਈ ਤਰ੍ਹਾਂ ਦੇ ਬਦਲਿਆਂ ਦੀ ਚਾਹ ਵਿਚ ਭੁੱਖੇ ਬਘਿਆੜ ਵਾਂਗ ਜਾ ਪੁੱਜੀ ਸੀ।

ਇਹੀ ਕਾਰਨ ਹੈ ਕਿ ਕਸ਼ਮੀਰ ਦੇਸ਼ ਦੇ ਨਿਵਾਸੀ ਸਿੰਘ ਧਨ, ਮਾਲ, ਅਹੁੱਦੇ, ਇੱਜ਼ਤ ਤੋਂ ਖ਼ਾਲੀ ਬੇਪੱਰ ਕੀਤੇ ਹੋਏ ਪੰਛੀਆਂ ਦੀ ਤਰ੍ਹਾਂ ਅਜੇ ਤਕ ਇਕ ਸੌ ਸਾਲ ਦੇ ਕਰੀਬ ਸਮਾਂ ਗੁਜ਼ਰਨ ਤੇ ਭੀ ਹੋਸ਼ ਨਹੀਂ ਸੰਭਾਲ ਸਕੇ। ਭਾਵੇਂ ਮਹਾਰਾਜਾ ਗੁਲਾਬ ਸਿੰਘ ਜੀ ਵੱਲੋਂ ਸਿੰਘਾਂ ਨੂੰ ਪਰਵਾਨੇ ਦਿੱਤੇ ਗਏ ਅਤੇ ਭਰੋਸਾ ਦਿਵਾਇਆ ਗਿਆ ਕਿ ਬਹੁਤ ਕੁਝ ਰਿਆਇਤਾਂ ਤੁਸਾਂ ਨਾਲ ਕੀਤੀਆਂ ਜਾਣਗੀਆਂ, ਜੈਸਾ ਕਿ ਤਿਣੀ ਮਾਫ਼, ਕਈ ਥਾਈਂ ਗੁਰਦੁਆਰੇ ਅਤੇ ਹੋਰ ਰਈਸਾਂ ਨੂੰ ਜ਼ਮੀਨਾਂ ਮਾਫ਼ ਪਰੰਤੂ ਹੋਲੀ-ਹੋਲੀ ਨਾ ਤਾਂ ਇਨ੍ਹਾਂ ਨੂੰ ਇਲਮ ਵਿਚ, ਨਾ ਅਹੁੱਦੇ ਵਿਚ, ਨਾ ਇੱਜ਼ਤ ਵਿਚ ਅੱਗੇ ਕੀਤਾ ਗਿਆ ਤੇ ਨਾ ਹੀ ਉਨ੍ਹਾਂ ਨੂੰ ਰਿਆਇਤਾਂ ਦਾ ਭਾਗੀ ਰਹਿਣ ਦਿੱਤਾ ਗਿਆ।

ਇੱਥੇ ਹੀ ਬਸ ਨਹੀਂ, ਬਲਕਿ ਹੁਣ ਤਾਂ ਮਿਲਟਰੀ ਹਿੱਸੇ ਵਿਚੋਂ ਕਤੱਈ ਸਿੱਖਾਂ ਨੂੰ ਅਲਹਿਦਾ

ਕਰ ਦਿੱਤਾ ਗਿਆ ਹੈ, ਜਿਸ ਕਰਕੇ ਸਿੱਖ ਫ਼ੌਜੀ ਮਹਿਕਮੇ ਵਿਚ ਜਾ ਹੀ ਨਹੀਂ ਸਕਦਾ।

ਇਸ ਵੇਲੇ ਜਿੱਥੇ ੪੦,੦੦੦ ਤੋਂ ਵਧੀਕ ਸਿੱਖ, ਗੌਰਮਿੰਟ ਜੰਮੂ ਕਸ਼ਮੀਰ ਦੀ ਰਿਆਇਆ ਹੀ ਨਹੀਂ ਬਲਕਿ ਸਮੇਂ ਸਿਰ ਇਕ ਮਜ਼ਬੂਤ ਭੁੱਜਾ (ਬਾਂਹ) ਆਪਣੇ-ਆਪ ਨੂੰ ਮੰਨੀ ਬੈਠੇ ਹਨ, ਉੱਥੇ ਉਕਤ ਰਈਸ ਜਾਂ ਹੁਕਮਰਾਨ ਉਨ੍ਹਾਂ ਨੂੰ ਇਸ ਯੋਗ ਸਾਬਤ ਹੋਣ ਵਿਚ ਪੂਰਾ ਪੂਰਾ ਧਿਆਨ ਨਹੀਂ ਦੇ ਰਹੇ। ਪ੍ਰਮਾਤਮਾ ਕਿਰਪਾ ਕਰੇ ਜੋ ਹਰ ਇਕ ਹਿੱਸੇ (ਰਾਜਾ ਪਰਜਾ) ਦੇ ਦਿਲ ਦਿਮਾਗ਼ ਵਿਚ ਪਰਸਪਰ "ਆਤਮਾ ਸਰਬ ਭੂਤਾਨੰ" ਦਾ ਭਾਵ ਤੇ ਸ਼ਿਵ ਜੀ ਮਹਾਰਾਜ ਜੀ ਦੀ ਨੀਤੀ ਦਾ ਅਸਰ ਕਾਇਮ ਹੋਵੇ, ਜਿਸ ਕਰਕੇ 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ' ਹੁੰਦਾ ਰਹੇ।

ਇਸ ਵੇਲੇ ੪੦ ਹਜ਼ਾਰ ਤੋਂ ਵਧੀਕ ਸਟੇਟ ਸਬਜੈਕਟ ਸਿੱਖਾਂ ਵਿਚ ਨਾ ਤਾਂ ੪੦ ਸਿੱਖਾਂ ਤੋਂ ਬਿਨਾਂ ਖੇਤੀ ਦੇ ਕੰਮ ਤੋਂ ਹੋਰ ਕਿਸੀ ਹੁਨਰ ਦੇ ਮਾਹਰ ਹਨ, ਨਾ ਹੀ ੨੦ ਇੰਨਟ੍ਰੈਂਨਸ ਪਾਸਾਂ ਤੋਂ ਅੱਗੇ ਵਧੇ ਹਨ। ਨਾ ਹੀ ੪ ਗ੍ਰੈਜੂਏਟ ਹਨ, ਨਾ ਹੀ ੨ ਗੈਜ਼ਟਿਡ ਆਫ਼ੀਸਰ ਹਨ, ਨਾ ਹੀ ੧ ਸਿੱਖ ਕਿਸੀ ਦੂਜੇ ਦੇਸ਼ ਵਿਚ ਸਰਕਾਰੀ ਵਜ਼ੀਫੇ ਤੇ ਭੇਜਿਆ ਗਿਆ ਹੈ। ਹਾਲਾਂਕਿ ਹੋਰ ਸੈਂਕੜੇ ਟੈਕਨੀਕਲ ਵਿਚ ਮਾਹਰ ਹੋ ਜਾਣਗੇ, ਇੰਨਟ੍ਰੈਂਸ ਤੋਂ ਅੱਗੇ ਦਰਜਨਾਂ ਗ੍ਰੈਜੂਏਟ ਤੇ ਗ਼ੈਜ਼ਟਿਡ ਆਫ਼ੀਸਰ ਜਾਂ ਦੂਜੇ ਮੁਲਕਾਂ ਨੂੰ ਵਜ਼ੀਫ਼ਿਆਂ ਤੇ ਭੇਜੇ ਗਏ ਹਨ।

ਇਤਿਹਾਸ ਦੱਸਦਾ ਹੈ ਕਿ ਕਸ਼ਮੀਰ-ਵਾਸੀ ਸਿੱਖ ਕਿਥੋਂ ਤਕ ਚੜ੍ਹਦੀ ਕਲਾ ਵਿਚ ਪਹਿਲੇ ਸਨ ਤੇ ਹੁਣ ਉਨ੍ਹਾਂ ਦੀ ਕੀ ਹਾਲਤ ਹੈ।

## (ਅ) ਤਖ਼ਤ ਸ੍ਰੀ ਹਜ਼ੂਰ ਅਬਚਲ ਨਗਰ

### ਉਥੋਂ ਦੇ ਜੱਥੇਦਾਰ ਤੇ ਪੁਜਾਰੀ

ਜਦ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੰਦੇੜ ਸ਼ਹਿਰ ਦੇ ਪਾਸ ਬਿ: ੧੭੬੫ ਵਿਚ ਜੋਤੀ ਜੋਤ ਸਮਾਏ, ਤਦ ਪਿਛੋਂ ਖ਼ਾਲਸੇ ਜੀ ਦੀ ਜੱਥੇਦਾਰੀ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਜੀ ਦੇ ਸਪੁਰਦ ਹੋਈ। ਪਰੰਤੂ ਦੋ ਸਾਲ ਕੁਝ ਮਹੀਨੇ ਮਗਰੋਂ ਇਨ੍ਹਾਂ ਦੋਹਾਂ ਗੁਰੂ ਚਰਨਾਂ ਦੇ ਭੌਰਿਆਂ ਦੇ ਸੱਚਖੰਡ ਨੂੰ ਕਮਰ-ਕਸੇ ਹੋ ਜਾਣ ਪਰ ਖ਼ਾਲਸਾ ਜੀ ਨੇ ਭਾਈ ਸੰਤੋਖ ਸਿੰਘ ਜੀ ਨੂੰ ਜੱਥੇਦਾਰ ਥਾਪਿਆ, ਜੋ ਬਿ: ੧੭੭੧ ਤਕ ਸੇਵਾ ਕਰ ਕੇ ਸ਼ਾਂਤ ਹੋ ਗਏ।

ਕੁਝ ਦਿਨ ਮਗਰੋਂ ਭਾਵੇਂ ਖੁਸ਼ਹਾਲ ਸਿੰਘ ਜੀ ਜੱਥੇਦਾਰ ਥਾਪੇ ਗਏ, ਪਰੰਤੂ ਧੀਰੇ ਧੀਰੇ ਖ਼ਾਲਸਾ ਜੀ ਕੁਝ ਤਾਂ ਕਮਰ-ਕਸੇ ਕਰ ਗਏ, ਕੁਝ ਉਦਾਸੀਨ ਹੋ ਕੇ ਵਹੀਰਾਂ ਪਾ ਗਏ। ਰਹਿੰਦੇ ਸਿੰਘਾਂ ਨੂੰ ਗਿਰਦ-ਨਿਵਾਹੀ ਦੇ ਮੁਸਲਮਾਨ ਦੁਖੀ ਕਰਨ ਲੱਗੇ ਤਦ ਸ਼ਿਕਾਰ ਘਾਟ, ਹੀਰਾ ਘਾਟ, ਮਾਤਾ ਸਾਹਿਬ ਦੇਵਾਂ ਦਾ ਗੁਰਦੁਆਰਾ, ਮਾਲ ਟੇਕੜੀ, ਸੰਗਤ ਸਾਹਿਬ, ਨਗੀਨਾ ਘਾਟ ਅਤੇ ਬੰਦਾ ਘਾਟ ਆਦਿਕ ਸਮੱਸਤ ਗੁਰੂ-ਅਸਥਾਨਾਂ ਦੇ ਸੇਵਾਦਾਰ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ ਆ ਬਿਰਾਜੇ, ਪਰੰਤੂ ਇਥੋਂ ਭੀ ਸੰਮਤ ਬਿ: ੧੭੮੫ ਤੋਂ ਪਹਿਲੇ ਪਹਿਲੇ ਭਾਈ ਲਾਲ ਸਿੰਘ ਜੀ ਦੀ ਜੱਥੇਦਾਰੀ ਦੇ ਸਮੇਂ ਵਿਚ ਸਾਰੇ ਹੀ ਸਿੰਘ ਵਹੀਰਾਂ ਪਾ ਗਏ ਅਤੇ ਗੁਰਦਰਬਾਰ (ਤਖ਼ਤ ਅਸਥਾਨ) ਦੀ ਸੇਵਾ ਕੁਝ ਉਦਾਸੀ ਸੰਤਾਂ ਨੇ ਆਪਣੇ ਜ਼ਿੰਮੇ ਲੈ ਲਈ। ਪਰੰਤੂ ਭਾਈ ਲਾਲ ਸਿੰਘ ਜੀ ਦੇ ਪਿਛੋਂ (ਬਿ: ੧੭੮੫ ਤੋਂ ਬਾਅਦ) ਜੱਥੇਦਾਰ ਬਖ਼ਤਾਵਰ ਸਿੰਘ ਜੀ ੧੭੯੨ ਤੋਂ ੧੮੪੨ ਤਕ ਆਂਦੇ ਜਾਂਦੇ ਤੇ ਖ਼ਬਰ ਲੈਂਦੇ ਦੇਂਦੇ ਰਹੇ।

ਇਹ ਜ਼ਮਾਨਾ ਪੰਜਾਬ ਵਿਚ ਖ਼ਾਲਸਈ ਰਾਜ ਦੇ ਪ੍ਰਕਾਸ਼ ਦਾ ਸੀ ਅਤੇ ੧੮੪੫ ਬਿ: ਵਿਚ

ਉਦਾਸੀ ਸੰਤਾਂ ਤੋਂ ਸੇਵਾ ਮੁੜ ਖ਼ਾਲਸਾ ਜੀ ਨੇ ਸੰਭਾਲਣ ਦੀ ਕੋਸ਼ਿਸ਼ ਕੀਤੀ ਅਤੇ ਜੱਥੇਦਾਰ ਭਾਈ ਚੜ੍ਹਤ ਸਿੰਘ, ਭਾਈ ਮੋਹਰ ਸਿੰਘ, ਭਾਈ ਰਾਮ ਸਿੰਘ ਤੇ ਭਾਈ ਧਰਮ ਸਿੰਘ ਜੀ ਹੋਏ ਤੇ ਇਸ ਸਮੇਂ ਵਿਚ ਕਈ ਵਾਰ ਮੁਸਲਮਾਨਾਂ ਨਾਲ ਚੰਡੀ ਖੜਕਦੀ ਰਹੀ।

ਬਿਕਰਮੀ ੧੮੯੦ ਤੋਂ ੯੬ ਤਕ ਭਾਈ ਧਰਮ ਸਿੰਘ ਜੀ ਦੀ ਜੱਥੇਦਾਰੀ ਵਿਚ ਸਿੰਘਾਂ ਦੀ ਤਾਦਾਦ ਵਾਧੇ ਤੇ ਹੋ ਗਈ ਅਰ ਦੱਖਣ ਵਿਚ ਕਈ ਤਰ੍ਹਾਂ ਦੇ ਮੁਲਕੀ ਮੁਆਮਲਾਤ ਵਿਗੜ ਜਾਣ ਕਰਕੇ ਮਹਾਰਾਜਾ ਰਣਜੀਤ ਸਿੰਘ ਸਾਹਿਬ ਪਾਸੋਂ ਰਾਜਾ ਚੰਦੂ ਲਾਲ ਜੀ ਨੇ ਸਿੰਘਾਂ ਦੀ ੧੨,੦੦੦ ਫ਼ੌਜ ਮੰਗਾਣ ਦਾ ਪ੍ਰਬੰਧ ਕੀਤਾ ਤੇ ਗੁਰਦਵਾਰੇ ਦੀ ਸੇਵਾ ਅਰੰਭ ਕਰਾਉਣ ਲਈ ਬਾਬਾ ਗਜਗਾਹਾ ਸਿੰਘ ਜੀ ਨਿਹੰਗ ਸਿੰਘ ਨੇ ਇਕ ਵੱਡੀ ਤਦਾਦ ਦੇ ਨਿਹੰਗਾਂ ਦਾ ਜੱਥਾ ਲੈ ਕੇ ਸੇਵਾ ਅਰੰਭ ਕੀਤੀ। ਸ੍ਰੀ ਮਾਨ ਰਾਜਾ ਚੰਦੂ ਲਾਲ ਜੀ ਵੱਲੋਂ ਭੀ ਸੇਵਾ ਦਾ ਉਦਮ ਜਾਰੀ ਹੋ ਗਿਆ ਅਤੇ ਮਹਾਰਾਜਾ ਰਣਜੀਤ ਸਿੰਘ ਜੀ ਵੱਲੋਂ ਸ:..................ਸਿੰਘ ਜੀ ਪੰਜ ਲੱਖ ਰੁਪਿਆ ਲੈ ਕੇ ਸੇਵਾ ਲਈ ਹਾਜ਼ਰ ਹੋਏ।

ਬਿ: ਸੰ: ੧੮੯੬ ਤੋਂ ੧੯੧੦ ਤਕ ਭਾਈ ਚੜ੍ਹਤ ਸਿੰਘ, ਮਹਿਤਾਬ ਸਿੰਘ, ਆਇਆਂ ਸਿੰਘ, ਜੱਸਾ ਸਿੰਘ, ਈਸ਼ਰ ਸਿੰਘ, ਬਿਰਾਮ ਸਿੰਘ, ਅਤੇ ਤਾਰਾ ਸਿੰਘ ਆਦਿ ਜੱਥੇਦਾਰ ਹੋਏ। ਇਸੀ ਸਮੇਂ ਵਿਚ ਗੁਰ-ਦਰਬਾਰ ਦੀ ਸੇਵਾ ਕਰਨ ਆਏ ਸਰਦਾਰ ਭੀ ਕਈ ਹੋਰ ਸਾਥੀਆਂ ਸਮੇਤ ਮਹਾਰਾਜਾ ਦੇ ਕਮਰ-ਕੱਸੇ ਕਰ ਜਾਣ ਦੀ ਗੱਲ ਸੁਣ ਕੇ ਮਾਇਆ ਹੜੱਪ ਕਰਨ ਦੀਆਂ ਚਾਲਾਂ ਚਲਨ ਲਗ ਪਏ। ਇਸੇ ਕਰਕੇ ਜਿੱਥੇ ਪਹਿਲੇ ਤਾਂ ਮੁਸਲਮਾਨਾਂ ਨਾਲ ਤੇਗ ਖੜਕਦੀ ਸੀ, ਹੁਣ ਆਪਸ ਵਿਚ ਚੰਡੀ ਖੜਕਨ ਲੱਗੀ : ੧੯੧੦ ਬਿ: ਤੋਂ ੧੯੪੫ ਤਕ ਪਰਸਪਰ ਕਈ ਧੜੇ ਬਾਜ਼ੀਆਂ ਨੇ ਜੰਗ ਕਰਾਏ ਤੇ ਮਸ਼ਹੂਰ ਨਿਰਮਲਿਆਂ ਦੀ ਲੜਾਈ ਭੀ ਇਸੇ ਅਰਸੇ ਵਿਚ ਹੋਈ, ਕਿਉਂਕਿ ਨਿਰਮਲੇ ਸੰਤ ਅੰਮ੍ਰਿਤਧਾਰੀ ਹੋ ਕੇ ਭੀ ਪੰਜ ਕਕਾਰਾਂ ਦੀ ਪਾਬੰਦੀ ਰਖਣ ਦੇ ਨਿਯਮ ਨੂੰ ਪਾਲਣ ਕਰਨ ਦੇ ਪ੍ਰਣ ਤੋਂ ਬਗੈਰ ਹੀ ਲੰਗੋਟੀ, ਧੋਤੀ ਪਾ ਕੇ ਤਖ਼ਤ ਸਾਹਿਬ ਤੇ ਪ੍ਰਸ਼ਾਦ ਭੇਂਟ ਤੇ ਦਰਸ਼ਨ ਪ੍ਰਕਰਮਾ ਕਰਨੀ ਚਾਹੁੰਦੇ ਸਨ, ਅਤੇ ਹਜ਼ੂਰੀ ਖ਼ਾਲਸੇ ਦਾ ਵਿਚਾਰ ਸੀ ਕਿ ਅੰਮ੍ਰਿਤਧਾਰੀ ਸਿੰਘ ਪੰਜ ਕਕਾਰਾਂ ਵਿਚੋਂ ਕਿਸੇ ਇਕ ਤੋਂ ਭੀ ਹੀਨ ਹੋ ਕੇ ਪਤਿਤ ਹੁੰਦਾ ਹੈ। ਜਦ ਤਕ ਉਹ ਤਨਖ਼ਾਹ ਨਾ ਬਖ਼ਸ਼ਾਏ, ਅਭੇਦ ਨਹੀਂ ਹੋ ਸਕਦਾ।

ਇਸ ਅਰਸੇ ਵਿਚ ਕਈ ਇਕ ਹੋਰ ਭੀ ਗੁਪਤ ਪ੍ਰਗਟ ਕਾਰਨਾਂ ਕਰਕੇ ਜਗੀਰਾਂ ਭੀ ਜ਼ਬਤ ਹੋ ਕੇ ਕੁਝ ਬਾਗੁਜ਼ਾਰ ਹੋ ਰਹੀਆਂ ਸਨ ਤੇ ਜੱਥੇਦਾਰ ਦੇ ਖ਼ਿਤਾਬ ਦੀ ਥਾਂ ਹੁਣ ਪੁਜਾਰੀ ਛੋਟਾ ਆਦਿ ਅਹੁੱਦੇ ਮੁਕੱਰਰ ਹੋ ਗਏ ਸਨ। ਅਰਥਾਤ ੧੯੧੦ ਬਿ: ਤੋਂ ੧੯੪੯ ਬਿ: ਤਕ ਭਾਈ ਅਤਰ ਸਿੰਘ, ਭਾਈ ਪ੍ਰੇਮ ਸਿੰਘ, ਭਾਈ ਦੇਵਾ ਸਿੰਘ, ਭਾਈ ਵਾਘਾ ਸਿੰਘ, ਭਾਈ ਜਵਾਹਰ ਸਿੰਘ, ਭਾਈ ਨਾਨੂੰ ਸਿੰਘ ਆਦ ਪੁਜਾਰੀ ਸਿੰਘ ਹੋ ਗੁਜ਼ਰੇ ਸਨ ਤੇ ਇਕ ਸਦਰ ਤੇ ਇਕ ਮੁਕਾਮੀ ਕਮੇਟੀਆਂ ਪੰਜਾਬ ਦੇ ਰਾਜੇ ਤੇ ਮੁਖੀ ਸਿੰਘਾਂ ਦੀ ਸੰਮਤੀ ਨਾਲ ਸਰਕਾਰ ਨਿਜ਼ਾਮ ਦੀ ਨਿਗਰਾਨੀ ਵਿਚ ਗੁਰਦੁਆਰੇ ਦਾ ਪ੍ਰਬੰਧ ਰਖਣ ਲਈ ਮੁਕੱਰਰ ਹੋ ਚੁੱਕੀਆਂ ਸਨ। ਗੁਰਦੁਆਰੇ ਸਾਹਿਬ ਜੀ ਦੀਆਂ ਤੇ ਬੁੰਗਿਆਂ ਦੀਆਂ ਇਮਾਰਤਾਂ ਦਾ ਕੰਮ ਜਾਰੀ ਹੋ ਕੇ ਸੰਗਮਰਮਰ, ਸੋਨਾ ਆਦਿ ਭੀ ਸਚਖੰਡ ਵਿਚ ਲੱਗਣਾ ਸ਼ੁਰੂ ਹੋ ਗਿਆ ਸੀ ਤੇ ਰੇਲ ਭੀ ਖਾਸ ਨਦੇੜ ਪੁੱਜ ਚੁੱਕੀ ਸੀ। ਅਤੇ ਮੁਸਲਮਾਨਾਂ ਦੇ ਹਮਲੇ ਭੀ ਬੰਦ ਹੋ ਗਏ ਸਨ, ਕਿਉਂਕਿ ਐਸਕੁਆਇਰ ਹਿਨਕਨ ਸਾਹਿਬ ਬਹਾਦਰ ਰਿਆਸਤ ਵਿਚ ਹਰ ਤਰ੍ਹਾਂ ਦਾ ਜਿੱਥੇ ਹੋਰ ਇੰਤਜ਼ਾਮ ਕਰਨ ਤੇ ਨੀਯਤ ਸਨ, ਉੱਥੇ ਗੁਰਦੁਆਰੇ ਦੀ ਨਿਗਰਾਨੀ ਭੀ ਇਨ੍ਹਾਂ ਦੇ ਹੀ ਸਪੁਰਦ ਸੀ। ਬਿ: ਸੰਮਤ ੧੯੭੧ ਤੋਂ ਪੁਜਾਰੀ ਦਇਆ ਸਿੰਘ ਜੀ, ਹਰੀ ਸਿੰਘ ਜੀ ਅਕਾਲੀ, ਹਜ਼ੂਰਾ ਸਿੰਘ

ਜੀ ਨਿਹੰਗ ਤੇ ਭਾਈ ਹੀਰਾ ਸਿੰਘ ਜੀ ੧੯੮੬ ਤਕ ਵੱਡੇ ਪੁਜਾਰੀ ਦੇ ਅਹੁੱਦੇ ਪਰ ਤਨਖਾਹਦਾਰ ਦੀ ਹੈਸੀਅਤ ਵਿਚ ਰਹੇ। ਪਰੰਤੂ ਇਸ ਅਰਸੇ ਵਿਚ ਗੁਰਦੁਆਰੇ ਦੀ ਬਹੁਤੀ ਜ਼ਮੀਨ ਉੱਤੇ ਖਾਸ ਆਦਮੀ ਕਾਬਜ਼ ਹੋ ਕੇ ਬਹਿ ਗਏ, ਕਿਉਂਕਿ ਅਜਿਹੇ ਕੰਮਾਂ ਦੀ ਜ਼ਿੰਮੇਵਾਰੀ ਇਕ ਸਰਬਰਾਹ ਤੇ ਨਿਰਭਰ ਕੀਤੀ ਗਈ, ਜੋ ਸਰਕਾਰੀ ਆਦਮੀ ਹੁੰਦਾ ਹੈ। ਗੁਰਦੁਆਰੇ ਮੰਜੀ ਸਾਹਿਬ ਮਾਲ ਟੇਕੜੀ ਨੂੰ ਉਖੇੜ ਕੇ ਚੋਰੀ ਉੱਥੇ ਇਕ ਕਬਰ ਬਣਾ ਦਿੱਤੀ ਗਈ। ਪਿੱਛੇ ਜਿਹੇ ਸਚਖੰਡ ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ ਉੱਤੇ ਮੁਸਲਮਾਨਾਂ ਵੱਲੋਂ ਧਾਵਾ ਕੀਤਾ ਗਿਆ, ਲੜਾਈ ਹੋਈ ਤੇ ਮੁਕੱਦਮਾ ਚਲਿਆ। ਹੁਣ ਇਸ ਗੁਰਦੁਆਰੇ ਦਾ ਫੈਸਲਾ ਵੀ ਸਿੰਘਾਂ ਦੇ ਹਕ ਵਿਚ ਹੋ ਗਿਆ ਹੈ ਤੇ ਕਬਰ ਪੁੱਟਣ ਦਾ ਹੁਕਮ ਹੋ ਗਿਆ।

# ‘ਕਸ਼ਮੀਰ ਸਿੱਖ ਸਮਾਚਾਰ’ ਵਿਚੋਂ

## (੪) ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ ਜੀ ਦੇ ਹੈਡ ਗ੍ਰੰਥੀ ਅਕਾਲੀ ਹਜ਼ੂਰਾ ਸਿੰਘ ਜੀ ਨਿਹੰਗ ਸਚਖੰਡ ਨੂੰ ਕਮਰ-ਕਸੇ ਕਰ ਗਏ।[1]

ਭਾਵੇਂ ਬਹੁਤੇ ਸਜਨ ਸਨਬੰਧੀ ਏਹ ਪਤ੍ਰ ਸੁਨ ਕੇ ਇਕ ਹਾਲਤ ਵਿਚ ਮਹਾਨ ਦੁਖੀ-ਸੋਕ੍ਰਾਂਤ ਹੋਇ ਤੇ ਹੋਣਗੇ ਅਰ ਇਸ ਕਮਰ ਕਸੇ ਨੂੰ ਇਕ ਮਹਾਨ ਦੁਖਦਾਈ ਵਿਛੋੜਾ ਤੇ ਸੱਲ ਅਨੁਭਵ ਕਰਨਗੇ ਪਰ ਖਾਸ ਕਰ ਆਪ ਦੀ ਧਰਮ ਪਤਨੀ, ਸਪੁਤ੍ਰੀ, ਸਪੁਤ੍ਰ—ਭਾਈ ਦੀਵਾਨ ਸਿੰਘ ਜੀ ਤੇ ਹੋਰ ਸਾਕ ਅੰਗ ਯਾ ਸਜਨ ਮਿਤ੍ਰ ਦੇ ਦਾਵੇਦਾਰ। ਇਸ ਹਾਲਤ ਵਿਚ ਮੇਰੀ ਇਨ੍ਹਾਂ ਸਭਨਾ ਨਾਲ ਦਿਲੀ ਹਮਦਰਦੀ ਹੈ ਪ੍ਰੰਤੂ ਦੂਜ਼ੀ ਹਾਲਤ ਵਿਚ ਆਪ ਦੇ ਕਿਸੀ ਭੀ ਨਿਕਟਵਰਤੀ ਤੇ ਹਿਤੂ ਸੁਹਿਰਦ ਨੂੰ ਰੰਜ ਤੇ ਦੁੱਖ ਨਹੀਂ ਹੈ ਬਲਕਿ ਖੁਸ਼ੀ ਹੈ ਕਿਉਂ ਜਿਸ ਗੁਰੂ ਪਾਤਸ਼ਾਹ ਦੀ ਆਪ ਬੜੀ ਸ਼੍ਰਧਾ ਭਗਤੀ ਨਾਲ ਪਚਾਸ ਸਾਲ ਤੋਂ ਵਧੀਕ ਆਯੂ ਤਕ ਹੀ ਨਹੀਂ ਬਲਕਿ ੮੦ ਸਾਲ ਤੋਂ ਵਧੀਕ ਸਾਲ ਦੀ ਉਮਰ ਤਕ ਅਪੜ ਕੇ ਪਚਾਸ ਤੋਂ ਵਧੀਕ ਸਾਲ ਸੇਵਾ ਕਰਦੇ ਰਹੇ ਅਤੇ ਗੁਰੂ ਪਾਤਸ਼ਾਹ ਦੇ ਹੁਕਮਾਂ ਦਾ ਪ੍ਰਚਾਰ ਕਰਦੇ ਰਹੇ ਉਸ ਪਾਤਸ਼ਾਹ ਦਾ ਐਸੇ ਸਜਨਾਂ ਤੇ ਸੁਹਿਰਦ ਸੰਬੰਧੀਆਂ ਲਈ ਹੁਕਮ ਹੈ-“ਮਿਤ ਪੈਝੈ ਮਿਤ ਬਿਗਸੈ ਜਿਸ ਮਿਤ ਕੀ ਪੈਜ ਭਾਵਏ ॥ ਤੁਸੀਂ ਵੀਚਾਰ ਦੇਖਹੁ ਪ੍ਰਤ ਭਾਈ ਹਰਿ ਸਤਿਗੁਰੂ ਪੈਨਾਵਏ ॥” ਪੁਨ: ਫੁਰਮਾਨ ਹੈ-“ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪਨੇ ਗ੍ਰਿਹਿ ਜਾਇ,” ਐਸੇ ਗੁਰਮੁਖਾਂ ਦੇ ਸਜਨ ਸੁਹਿਰਦ ਤੇ ਸਨਬੰਧੀਆਂ ਦਾ ਫਰਜ਼ ਹੈ “ਨਾਉ ਲੈਨਿ ਅਰ ਕਰਨ ਸਮਾਇ ॥ ਨਾਨਕ ਤਿਨ ਬਲਿਹਾਰੈ ਜਾਇ ॥” ਇਸ ਲਈ ਜਦ ਮੈਨੂੰ ਨਿਸਚੈ ਹੋ ਗਿਆ ਆਪ ਦਾ ਕਮਰ-ਕਸਾ ਕਰ ਜਾਣਾ ਉਸੀ ਦਿਨ ਸ੍ਰੀ ਗੁਰੂ ਨਾਨਕ ਆਸ਼ਰਮ ਚਕਾਰ (ਕਸ਼ਮੀਰ) ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਆਰੰਭ ਕੀਤਾ ਗਿਆ ਤੇ ਦਸਵੇਂ ਦਿਨ ਭੋਗ ਪਾਇਆ ਗਿਆ ਪਰ ਸ੍ਰੀਮਾਨ ਜੀ ਦੇ ਜੀਵਨ ਸੰਬੰਧੀ ਅੱਗੇ ਲਿਖੀਆਂ ਚੰਦ ਸਤਰਾਂ ਵਿਚ ਕੁਝ ਹਾਲਾਤ ਦਰਸਾਏ ਜਾਂਦੇ ਹਨ।

(੧) ਜਿਸ ਸਿੰਘ ਸਭਾ ਲੈਹਰ ਨੇ ਖ਼ਾਲਸਾ ਪੰਥ ਵਿਚੋਂ ਅਨਮਤ ਅਸਰ ਨੂੰ ਤੇ ਕਿਤਨੀਆਂ ਹੀ ਮਨਮਤਾਂ ਦੀ ਵਰਤੋਂ ਨੂੰ ਦੂਰ ਕਰਕੇ ਵਿੱਦਿਆ ਹੁਨਰ ਤੇ ਗੁਰਮਤ ਦੇ ਪ੍ਰਚਾਰ ਦਾ ਨਵੀਨ ਰੋਸ਼ਨੀ ਦੇ ਸਮੇਂ ਪ੍ਰਚਾਰ ਅਰੰਭ ਕਰਕੇ ਹੋਰ ਅਧੋਗਤੀ ਵੱਲ ਜਾਂਦੀ ਪਨੀਰੀ ਨੂੰ ਸੰਭਾਲਨ ਦਾ ਜਤਨ ਕੀਤਾ ਉਸ ਲੈਹਰ ਦੇ ਜਿੱਥੇ ਆਪ ਦੱਖਣ ਦੇਸ਼ ਵਿਚ ਕੇਵਲ ਇਕੋ ਇਕ ਮੁੱਢਲੇ ਹਾਮੀਂ ਹੀ ਨਹੀਂ ਬਲਕੇ ਪ੍ਰਚਾਰਕ, ਚੀਫ ਖ਼ਾਲਸਾ ਦੀਵਾਨ ਦੇ ਧਾਰਮਕ ਸਲਾਹਕਾਰ ਤੇ ਹੋਰ ਸਿੰਘ ਸਭਾ ਯਾ ਇੱਕਤਰਾਂ ਦੇ ਨੁਮਾਇੰਦੇ ਤਖ਼ਤ ਸ੍ਰੀ ਹਜ਼ੂਰ ਅਬਚਲ ਨਗਰ ਵਿਚ ਗੁਰੂ ਨਵਾਜੇ ਗੁਰੂ ਦੇ ਲਾਲ ਸਨ। ਪ੍ਰੰਤੂ ਇਸ ਗੁਣ ਯਾ ਸੇਵਾ ਦੇ ਬਦਲੇ ਜੋ ਕੁਝ ਆਪ ਨੇ ੬੦ ਸਾਲ ਦੇ ਅਰਸੇ ਵਿਚ ਤਕਲੀਫਾਂ ਸਹੀਆਂ, ਓਹ ਭੀ ਘੱਟ ਨਹੀਂ ਸਨ।

1. ਇਹ ਮਜ਼ਮੂਨ *‘ਕਸ਼ਮੀਰ ਸਿਖ ਸਮਾਚਾਰ’* ਦੇ ਮਾਰਚ, 1942 ਵਾਲੇ ਅੰਕ ਵਿਚੋਂ ਲਿਆ ਗਿਆ ਹੈ।

(੨) ਆਪ ਦੇ ਪਿਤਾ ਬਜ਼ੁਰਗ ਭੀ ਗੁਰੂ ਦਰਬਾਰ ਦੇ ਸੇਵਕ ਸਨ ਪ੍ਰੰਤੂ ਸਿੰਘ ਸਾਹਿਬ ਤਾਂ ਇਸ ਦਰਬਾਰ ਦੇ ਸੇਵਕਾਂ ਵਿਚੋਂ ਇਕ ਅਦੁੱਤੀ ਰੁਕਨ ਹੋਣ ਕਰਕੇ ਜਦ ਗੁਰ ਦਰਬਾਰ ਦੇ ਲੰਗਰ ਲਈ ਲੱਗੀਆਂ ਜਾਗੀਰਾਂ ਜ਼ਪਤ ਹੋਈਆਂ ਤੇ ਨਵੇਂ ਤ੍ਰੀਕੇ ਨਾਲ ਸੇਵਾ ਅਰੰਭ ਹੋਈ ਕਮੇਟੀਆਂ ਤੇ ਦਸਤੂਰੁਲਅਮਲ ਬਣੇ ਤਦ ਦੇ ਇਕ ਆਪ ਹੀ ਐਸੇ ਹਿਤੈਸ਼ੀ ਸਨ ਜਿਨ੍ਹਾਂ ਨੇ ਜਾਗੀਰ ਦੀ ਬਹਾਲੀ ਤੇ ਹੋਰ ਇੰਤਜ਼ਾਮੀ ਕੰਮ ਵਿਚ ਗੁਰੂ ਪਾਤਸ਼ਾਹ ਜੀ ਦੇ ਦਰਬਾਰ ਦੀ ਬੇਮਿਸਾਲ ਸੇਵਾ ਕੀਤੀ ਤੇ ਵੱਧ ਤੋਂ ਵੱਧ ਕਲੇਸ਼ ਸਹਿ ਕੇ ਪਿੱਠ ਨਹੀਂ ਦਿੱਤੀ ਤੇ ਗੁਰਦੁਆਰੇ ਦੇ ਅਮਾਰਤੀ ਕੰਮ ਤੇ ਸੜਕ, ਬੁੰਗੇ ਤੇ ਪਾਠਸ਼ਾਲਾਂ ਭੁਯੰਗਨਾਵਾਂ, ਸਕੂਲ ਭੁਯੰਗੀਆਂ ਮਿਰਯਾਦਾ ਦੇ ਪ੍ਰਚਾਰ ਅਰ ਖਾਸ ਕਰ ਗੁਰਮਤ ਮ੍ਰਯਾਦਾ ਅਨੁਸਾਰ ਜਨਮ ਮ੍ਰਿਤੂ ਤੇ ਵਿਵਾਹ ਆਦਿਕ ਸੰਸਕਾਰਾਂ ਦੇ ਪ੍ਰਚਾਰ ਵਿਚ ਆਗੂ ਹੋ ਕੇ ਪ੍ਰਚਾਰ ਕੀਤਾ ਕਰਾਯਾ।

(੩) ਜਿੱਥੇ ਆਪ ਸਿੱਖ ਮਾਤਰ ਦੇ ਸੁਹਿਰਦ ਤੇ ਮਨੁਸ਼ ਮਾਤ੍ਰ ਦੇ ਸ਼ੁਭ ਚਿੰਤਕ ਬਾਣੀ ਤੇ ਨਾਮ ਦੇ ਰਸੀਏ ਵਿੱਦਿਆ ਸਨੇਹੀ ਅਤੇ ਵਣਜਾਰੇ ਆਦਿ ਹੋਰ ਜਾਤੀਆਂ ਨੂੰ ਅੰਮ੍ਰਿਤਧਾਰੀ ਵੇਖਨ ਦੇ ਬੇਮਿਸਾਲ ਚਾਹਵਾਨ ਸਨ ਉੱਥੇ ਇਕ ਉੱਚੇ ਸੁੱਚੇ ਗ੍ਰਿਹੀ ਤਿਆਗੀ ਭੀ ਸਨ, ਆਪ ਦੀਆਂ ਜਿੱਥੇ ਹੋਰ ਅਨੇਕ ਯਾਦਗਾਰਾਂ ਹਨ ਉੱਥੇ ਸ੍ਰੀ ਹਜ਼ੂਰੀ ਲਾਇਬ੍ਰੇਰੀ ਤੇ ਹਜ਼ੂਰੀ ਭੁਯੰਗੀ ਸਭਾ ਅੰਦਰ ਭੀ ਆਪ ਦੀਆਂ ਯਾਦਗਾਰਾਂ ਹਨ।

(੪) ਮੇਰੇ ਖਿਆਲ ਵਿਚ ਆਪ ਹੀ ਪੈਹਲੇ ਗ੍ਰੰਥੀ ਸਨ, ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਜੀ ਦੇ ਜਿਨ੍ਹਾਂ ਦਾ ਸਤਿਕਾਰ ਸਾਧਾਰਨ ਸਿੱਖ ਹੀ ਨਹੀਂ ਬਲਕਿ ਰਾਜੇ ਮਹਾਰਾਜੇ, ਰਈਸ, ਪੜ੍ਹੇ, ਅਨ-ਪੜ੍ਹੇ ਸੱਜਨ ਕਰਦੇ ਸਨ। ਸਾਲ ਦੇ ਸਾਲ ਜੋ ਸਿੱਖ ਰਿਆਸਤਾਂ ਵਿਚ ਜਾਂਦੇ ਤਦ ਸਤਿਕਾਰ ਵਜੋਂ ਪੰਜ ੨ ਸੌ ਰੁਪਿਆ ਪਟਿਆਲਾ ਪਤੀ ਤੇ ਇਸੀ ਤਰ੍ਹਾਂ ਮਹਾਰਾਜਾ ਜੀਂਦ, ਮਹਾਰਾਜਾ ਨਾਭਾ ਤੇ ਮਹਾਰਾਜਾ ਫਰੀਦਕੋਟ ਆਦਿਕ ਹਾਜ਼ਰ ਕਰਦੇ ਸਨ।

(੫) ਨਿਰਮਲਿਆਂ ਤੇ ਕੂਕਿਆਂ ਦੇ ਅਰਦਾਸੇ ਆਪ ਦੇ ਹੀ ਸਮੇਂ ਵਿਚ ਬੰਦ ਹੋਏ ਤੇ ਨਿਰਮਲਿਆਂ ਦੀ ਲੜਾਈ ਤਾਂ ਆਪ ਨੇ ਚੰਗੀ ਤਰ੍ਹਾਂ ਵੇਖੀ ਹੋਈ ਸੀ ਪਰ ਫਿਰ ਭੀ ਆਪ ਨੂੰ ਅਸੂਲਨ ਸੁਧਾਰ ਹੋਣ ਪਰ ਪਰਸਪਰ ਮਿਲਾ ਲੈਣ ਵਿਚ ਬਿਨਾਂ ਕਿਸੀ ਜ਼ਾਤੀ ਲਾਲਚ ਦੇ ਪੈਹਲੇ ਇਕ ਸੱਜਨ ਸਨ ਜੋ ਹਰ ਵੇਲੇ ਤਿਆਰ-ਬਰ-ਤਿਆਰ ਰੈਹੰਦੇ ਸਨ। ਇਸ ਪਰ ਭੀ ਵਾਧਾ ਏਹ ਸੀ ਕੇ ਆਪ ਦੀ ਬੁੱਧੀਮਤਾ ਦੀ ਸਮਤਾ ਨੀਲੰਬਰ ਧਾਰੀ ਖ਼ਾਲਸੇ ਵਿਚ ਇਕ ਭੀ ਭੁਯੰਗੀ ਜਿੱਥੇ ਰਖਣ ਵਾਲਾ ਨਹੀਂ ਉੱਥੇ ਸਾਰੇ ਦੱਖਣ ਦੇਸ਼ ਵਿਚ ਕੋਈ ਗੁਰਮਤ ਦਾ ਐਡਾ ਜਾਨੂੰ ਤੇ ਪੰਥ ਦਾ ਸ਼ੁਭ ਚਿੰਤਕ ਮਿਲਨਾ ਕਠਿਨ ਹੈ।

(੬) ਤਖ਼ਤ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਸਿਧੀਆਂ ਯਾ ਚੀਫ ਖ਼ਾਲਸਾ ਦੀਵਾਨ ਆਦਿਕ ਪੰਥਕ ਬਾਡੀਆਂ ਵੱਲੋਂ ਤੇ ਬ੍ਰਹਮਾ, ਚੀਨ, ਅਮ੍ਰੀਕਾ, ਅਫ਼ਰੀਕਾ, ਮਲਾਯਾ, ਅਰਬਸਤਾਨ, ਇੰਗਲਿਸਤਾਨ, ਵਜ਼ੀਰਸਤਾਨ ਤੇ ਹਿੰਦੁਸਤਾਨ ਪੰਜਾਬ ਆਦਿ ਤੋਂ ਜੋ ਭੀ ਧਾਰਮਕ ਪੁੱਛਾਂ ਆਂਦੀਆਂ ਸਨ ਓਹਨਾਂ ਵਿਚ ੯੯ ਫੀ ਸਦੀ ਆਪਦੇ ਹੀ ਰਾਹੀਂ ਉੱਤਰ ਦਿੱਤੇ ਜਾਂਦੇ ਸੀ ਤੇ ਉਜੈਨ, ਇੰਦੋਰ, ਜਾਲਨਾ, ਉਰੰਗਾਬਾਦ, ਹੈਦਰਾਬਾਦ, ਬੁਰਹਾਨਪੁਰ ਆਦਿਕ ਦੇ ਸਹਿਜ ਧਾਰੀ ਖੱਤ੍ਰੀ ਖਾਨਦਾਨ ਤੇ ਰਿਸ਼ਤੇਦਾਰ ਮਹਾਰਾਜਾ ਚੰਦੂ ਲਾਲ ਦੱਖਣ ਦੇ ਪਰਵਾਰ ਕੁਟੰਬ ਸਣੇ ਮਾਈ ਭਾਈ ਆਪ ਦੀ ਜਿਤਨੀ ਇੱਜ਼ਤ ਕਰਦੇ ਸੀ ਉਸ ਦੀ ਦੂਜੀ ਮਿਸਾਲ ਨਹੀਂ ਮਿਲਦੀ ਅਤੇ ਮੁਕਾਮੀ ਤੇ ਉਪਰਲੇ ਹਿੰਦੂ ਮੁਸਲਮਾਨ ਔਫ਼ੀਸਰ ਹਜ਼ੂਰ ਨਵਾਬ ਸਾਹਿਬ ਤੇ ਉਨ੍ਹਾਂ ਦੇ ਨਿਕਟ ਵਰਤੀਆਂ ਵਿਚ ਆਪ ਨੂੰ ਇਕ ਗਿਣਤੀ ਦਾ

ਖ਼ਾਲਸਾ ਖਿਆਲ ਕੀਤਾ ਜਾਂਦਾ ਸੀ।

(੭) ਜਿਤਨੇ ਜੰਗ ਯੁੱਧ ਗਵਾਂਢੀ ਬੇ-ਸਮਝ ਤੁਰਕਾਂ ਨੇ ਖ਼ਾਲਸੇ ਨਾਲ ਕੀਤੇ ਤੇ ਗੁਰਦੁਆਰਾ ਮਾਲ ਟੇਕਰੀ ਦੀ ਐਜੀਟੇਸ਼ਨ ਕੀਤੀ ਤੇ ਹੋਰ ਗੁਰਦੁਆਰੇ ਸਾਹਿਬ ਜੀ ਦੀ ਜ਼ਮੀਨ ਰੇਲਵੇ ਸਟੇਸ਼ਨ ਕਚੈਹਰੀਆਂ ਸਰਕਾਰੀ ਵਕੀਲਾਂ ਦੀਆਂ ਕੋਠੀਆਂ ਤੇ ਕੁਝ ਸਿੰਘਾਂ ਦੀ ਥਾਂ ਵੜੇ ਮਸਤਗੜ ਆਦਿਕਾਂ ਦੇ ਗੁਰਦੁਆਰੇ ਵਿਚ ਜਿੱਥੇ ਆਪ ਦੀ ਸ਼ਾਨ ਬੜੀ ਉੱਚੀ ਹੈ ਉੱਥੇ ਸ੍ਰੀ ਦਰਬਾਰ ਹਜ਼ੂਰ ਸਾਹਿਬ ਦੀਆਂ ਪ੍ਰਕਰਮਾ ਹੀ ਨਹੀਂ ਬਲਕਿ ਤਖ਼ਤ ਸਾਹਿਬ ਉੱਤੋਂ ਬਾਹਮਨੀ ਕਬਜ਼ਾ ਉਠਾਨ ਵਾਲੇ ਆਪ ਹੀ ਇਕ ਦੂਲੇ ਸਨ।

(੮) ਆਪ ਇਕ ਕਰਮਚਾਰੀ ਦਰਬਾਰ ਸਨ ਜਿਨ੍ਹਾਂ ਨਾਲ ਈਸਾਈ, ਮੁਹੰਮਦੀ, ਰਾਮਾਨੁਜ, ਰਾਮਾਨੰਦਾਦੀ, ਬੈਸਨੋ, ਬ੍ਰਹਮਚਾਰੀ, ਵੈਰਾਗੀ, ਦਤਾ ਤ੍ਰੈਅ ਜੀ ਦੇ ਉਪਾਸ਼ਕ, ਉਦਾਸੀ, ਨਿਰਮਲੇ, ਨਿਹੰਗ, ਬਿਹੰਗਮ, ਤੇ ਭਾਈ ਅਤਰ ਸਿੰਘ ਜੈਸੇ ਮਸ਼ਹੂਰ ਨਾਮ ਰਸੀਏ ਹੋਰ, ਗ੍ਰਿਹੀ ਰਾਜੇ, ਮਹਾਰਾਜੇ, ਮਹਾਰਾਜਾ ਰਿਪਦਮਨ ਸਿੰਘ ਆਫ਼ ਨਾਭਾ ਜੈਸੇ ਬੜੀ ਸੁਹਿਰਦਤਾ ਦਾ ਵਰਤਾਉ ਕਰਦੇ ਤੇ ਕਿਤਨੇ ਹੀ ਅਖ਼ਬਾਰਾਂ ਤੇ ਇਤਿਹਾਸਾਂ ਦੇ ਲੇਖਕ ਸਲਾਹ ਲੈਂਦੇ। ਮੈਕਾਲਫ ਜੈਸੇ ਬਦੇਸ਼ੀ ਵਿਦਵਾਨ ਅਰ ਭਾਈ ਕਾਹਨ ਸਿੰਘ ਆਫ਼ ਨਾਭਾ ਅਤੇ ਭਾਈ ਵੀਰ ਸਿੰਘ ਜੀ ਜੈਸੇ ਉੱਚ ਕੋਟੀ ਵਿਦਵਾਨ ਪਿਆਰ ਕਰਦੇ ਸਨ ਤੇ ਆਪ ਜੀ ਤਨੋਂ ਮਨੋਂ ਤੇ ਧਨੋਂ ਸਭ ਦਾ ਸਤਿਕਾਰ ਥਾਂ ਪਰ ਥਾਂ ਕਰਨ ਦੀ ਰੀਤੀ ਜਾਨਦੇ ਸਨ। ਇਸ ਤਰ੍ਹਾਂ ਦੇ ਅਨੇਕ ਗੁਣਾ ਦੇ ਖਜ਼ਾਨੇ ਹੋਨ ਪਰ ਭੀ "ਭੁਲਨ ਅੰਦਰ ਸਭ ਕੋ ਅਭੁਲ ਗੁਰੂ ਕਰਤਾਰ" ਹੀ ਹੋਣ ਕਰਕੇ ਹੋ ਸਕਦਾ ਹੈ ਆਪ ਤੋਂ ਕਈ ਜੀਵਨ ਅੰਦਰ ਭੁੱਲਾਂ ਭੀ ਹੋਈਆਂ ਹੋਣ ਪ੍ਰੰਤੂ ਆਪ ਦੇ ਅੰਦਰ ਗੁਣ ਬਹੁਤ ਵਧੀਕ ਸਨ। ਇਸ ਲਈ ਗੁਣ ਗ੍ਰਾਹੀ ਸੱਜਨਾ ਨੂੰ ਹਮੇਸ਼ਾ ਇਸ ਗੁਰਵਾਕ ਤੇ ਦ੍ਰਿਸ਼ਟ ਰੱਖਣੀ ਚਾਹੀਏ "ਗੁਣਾ ਕਾ ਹੋਵੈ ਵਾਸਲਾ ਕਢ ਵਾਸ ਲਈਜੈ ॥ ਜੇ ਗੁਣ ਹੋਵਨ ਸਾਜਨਾ ਮਿਲ ਸਾਂਝ ਕਰੀਜੈ ॥"

(੯) ਇਸ ਕੀਟ ਨਾਲ ਆਪ ਦਾ ਬਿਕਰਮੀ ੧੯੬੦ ਤੋਂ ਮੇਲ ਮਿਲਾਪ ਸ਼ੁਰੂ ਵਿਚ ਹੋਇਆ ਤੇ ਇਕੱਠੇ ਹੀ ਨਿਹੰਗ ਸਿੰਘ ਸੱਜਨ ਤੇ ਹੋਰ ਵਧੀਕ ਪਿਆਰ ਸਤਿਕਾਰ ਵਧਿਆ ਤੇ ਵੀਰ ਤੇ ਭਰਾਤਾ ਦੀ ਤਰ੍ਹਾਂ ਆਪ ਹਰ ਸਮੇਂ ਸਹਾਇਕ ਰਹੇ ਤੇ ਸਿੱਖ ਮਤ ਦੇਂਦੇ ਸਮਝਾਂਦੇ ਰਹੇ। ਪ੍ਰਤੀਤ ਹੁੰਦਾ ਹੈ ਆਪ ਦੇ ਸਰੀਰ ਨੂੰ ਕਲੇਸ਼ ਹੋਣ ਕਰਕੇ ਯਾ ਕਮਰਕਸੇ ਕਰਨੇ ਅਨੁਭਵ ਹੋਣ ਕਰਕੇ ੧ ਪੱਤਰ ਆਪ ਨੇ ਬਹੁਤ ਮਹੀਨਿਆਂ ਪਿਛੋਂ ੪ ਫਰਵਰੀ ੧੯੪੨ ਨੂੰ ਘੱਲਿਆ ਜੋ ਮੈਨੂੰ ੨੦ ਫਰਵਰੀ ਤੋਂ ਬਾਅਦ ਮਿਲਿਆ। ਕਾਰਨ? ਪਤਾ ਭੀ ਦਰੁਸਤ ਨਹੀਂ ਸੀ ਲਿਖਿਆ ਗਿਆ ਤੇ ਮੈਂ ਭੀ ਇਕ ਥਾਂ ਨਹੀਂ ਟਿਕਿਆ। ਪਰ ਏਹ 'ਖ਼ਾਲਸਾ ਸਮਾਚਾਰ' ਵਿਚੋਂ ਪੜ੍ਹਿਆ ਕਿ ਆਪ ਕਮਰਕਸੇ ਕਰ ਗਏ ਪ੍ਰੰਤੂ ਤਸੱਲੀ ਨਾ ਹੋਣ ਕਰਕੇ ਦੁਚਿਤਾਈ ਰਹੀ ਤੇ ਪੱਤਰ ਲਿਖਿਆ ਗਿਆ ਜਿਸ ਦੇ ਉੱਤਰ ਤੋਂ ਪੈਹਲੇ ਉਪਰੋਕਤ ਪੱਤਰ ਪੁੱਜਣ ਤੇ ਨਿਸ਼ਚਾ ਹੋ ਗਿਆ ਤੇ ਸ੍ਰੀ ਗੁਰੂ ਨਾਨਕ ਆਸ਼ਰਮ ਵਿਚ ਆਪ ਦੀ ਯਾਦ ਅੰਦਰ ਪਾਠ ਰਖਿਆ ਗਿਆ ਅਤੇ ਆਪ ਦੇ ਸਚਖੰਡ ਨਿਵਾਸ ਲਈ ਅਰਦਾਸਾ ਸੋਧਿਆ ਗਿਆ।

(੧੦) ਆਪ ਨੇ ਯਕੇਬਾਦ ਦੀਗਰ ਤਿੰਨ ਅਨੰਦ ਕੀਤੇ ਮਗਰ ਅਖੀਰਲੀ ਧਰਮ ਪਤਨੀ ਤੋਂ ਇਕ ਭੁਯੰਗਨ ਕਰਤਾਰ ਕੌਰ ਜੀ ਨੇ ਜਨਮ ਲੀਤਾ ਜਿਸ ਦੀ ਪੜ੍ਹਾਈ ਆਦਿ ਕਰਾਉਣ ਤੋਂ ਬਾਦ ਸੋਢੀ ਖਾਨਦਾਨ ਵਿਚੋਂ ਸੁਯੋਗ ਸਜੇ ਸਿੰਘ ਸਾਹਿਬ ਭਾਈ ਦੀਵਾਨ ਸਿੰਘ ਜੀ ਨਾਲ ਆਪ ਨੇ ਬੀਬੀ ਜੀ ਦਾ ਅਨੰਦ ਕਰ ਦਿੱਤਾ ਤੇ ਇਸੀ ਨੂੰ ਅਪਨਾ ਸੰਤਾਨ ਨ ਹੋਣ ਕਰਕੇ ਆਪਣਾ ਸਪੁੱਤਰ ਜਾਣ ਕੇ ਵਿਰਾਸਤੀ

ਹੱਕ ਹਕੂਕ ਜਾਇਦਾਦ ਤੇ ਹੈਡ ਗ੍ਰੰਥੀ ਦੀ ਸੇਵਾ ਦੀ ਥਾਂ ਇਸ ਦੱਖਣ ਦੇਸ਼ ਦੇ ਰਿਆਸਤੀ ਕਾਨੂੰਨ ਅਨੁਸਾਰ ਆਪ ਦੇ ਸਪੁਰਦ ਪਹਿਲੇ ਹੀ ਕਰ ਦਿੱਤੀ ਜੋ ਹਰ ਤਰ੍ਹਾਂ ਆਪ ਦੇ ਸੁਯੋਗ ਜਾਏਨਸ਼ੀਨ ਹਨ। ਮੈਂ ਆਪ ਦੀ ਧਰਮ ਪਤਨੀ, ਆਪ ਦੀ ਸਪੁਤ੍ਰੀ, ਸਪੁਤ੍ਰ ਤੇ ਹੋਰ ਭੈਣਾਂ ਭਰਾਵਾਂ ਨਾਲ ਜਿੱਥੇ ਪੂਰੀ ਪੂਰੀ ਹਮਦਰਦੀ ਪ੍ਰਗਟ ਕਰਦਾ ਹਾਂ ਉੱਥੇ ਅਕਾਲ ਪੁਰਖ ਵਾਹਿਗੁਰੂ ਗੁਰੂ ਦਸਮੇਸ਼ ਜੀ ਦੇ ਚਰਨਾਂ ਵਿਚ ਅਰਦਾਸ ਕਰਦਾ ਹਾਂ ਕਿ ਹੇ ਵਾਹਿਗੁਰੂ ਸਤਿਗੁਰੂ ਜੀਓ! ਆਪ ਕਿਰਪਾ ਕਰਕੇ ਆਪਣੇ ਪਿਆਰੇ ਨੂੰ ਸਚਖੰਡ ਚਰਨ ਕਮਲ ਵਿਚ ਨਿਵਾਸ ਤੇ ਹੋਰ ਸਰਬ ਪ੍ਰੇਮੀਆਂ ਨੂੰ ਰਜਾ ਵਿਚ ਰਾਜ਼ੀ ਰਹਿਣ ਦਾ ਬਲ ਬਖਸ਼ੋ ਤੇ ਉਨ੍ਹਾਂ ਦੇ ਪਵਿਤ੍ਰ ਗੁਣ ਗ੍ਰੈਹਨ ਕਰਨ ਦੀ ਸੁਮਤੀ ਪ੍ਰਦਾਨ ਕਰੋ।

## (ਅ) ਸ੍ਰੀ ਗੁਰੂ ਗੋਬਿੰਦ ਸਿੰਘ ਤੇ ਬਹਾਦਰ ਸ਼ਾਹ ਬਾਦਸ਼ਾਹ[1]

### (ਗੁਰ ਪ੍ਰਤਾਪ ਸੂਰਜ ਟਿੱਪਣੀ ਵਿਚੋਂ)

ਸਰ ਜੇ. ਮੈਲਕਮ ਨੇ ਲਿਖਿਆ ਹੈ ਕਿ "ਦੂਜਿਆਂ (ਮੁਸਲਮਾਨਾਂ) ਨੇ ਸਿੱਖ ਬਜ਼ੁਰਗਾਂ ਦੇ ਕਰੈਕਟਰ ਨੂੰ ਉਲਟਾ ਕੇ ਬਿਆਨ ਕੀਤਾ ਹੈ ਤੇ ਉਨ੍ਹਾਂ ਦੇ ਗੁਣਾਂ ਤੇ ਖੂਬੀਆਂ ਨੂੰ ਘਟਾਇਆ ਹੈ।" ਬਹੁਤੀਆਂ ਹੋਰ ਹਾਲਤਾਂ ਵਿਚ ਜਿਸ ਤਰ੍ਹਾਂ ਇਹ ਗੱਲ ਸੱਚ ਹੈ ਇਸੀ ਤਰ੍ਹਾਂ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੂੰ ਕਿਸੀ ਮੁਗਲ ਮਰਾਠੇ ਦੀ ਨੌਕਰੀ ਵਾਲੀ ਲਿਖਤ ਵਿਚ ਵੀ ਇਹ ਚਾਲ ਚਲੀ, ਜਾਨ ਬੁਝ ਕੇ ਕਿ ਕਿਸੀ ਲਾਪਰਵਾਹੀ ਵਿਚ, ਪਰੰਤੂ ਸਿੱਖ ਲਿਖਾਰੀ ਸਾਰੇ ਦੇ ਸਾਰੇ ਇਸ ਮਾਮਲੇ ਵਿਚ ਇਕ ਆਵਾਜ ਹਨ, ਜੈਸਾ ਕਿ ਉਨ੍ਹਾਂ ਦੀਆਂ ਪੁਸਤਕਾਂ ਤੋਂ ਪਾਇਆ ਜਾਂਦਾ ਹੈ (ਵੇਖੋ ਸ੍ਰੀ ਗੁਰ ਸੋਭਾ ਕਵਿ ਸੈਨਾਪਤੀ ਰਚਿਤ, ਸੌ ਸਾਖੀਆਂ, ਗੁਰ ਬਿਲਾਸ, ਪੁਰਾਤਨ ਸਾਖੀਆਂ, ਹਜ਼ੂਰੀ ਸਾਖੀਆਂ, ਪਰਚੀਆਂ ਸੇਵਾ ਦਾਸ ਉਦਾਸੀ, ਗੁਰ ਪ੍ਰਤਾਪ ਸੂਰਜ, ਗੁਰਪੁਰ ਪ੍ਰਕਾਸ਼, ਪੰਥ ਪ੍ਰਕਾਸ਼ ਰਤਨ ਸਿੰਘ, ਪੰਥ ਪ੍ਰਕਾਸ਼ ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਖ਼ਾਲਸਾ ਇਤਿਹਾਸ ਹਿੰਦੀ ਤੇ ਸਰਦਾਰ ਖਜ਼ਾਨ ਸਿੰਘ ਜੀ, ਅੰਗਰੇਜ਼ੀ ਵਿਚ)' ਸਰਦਾਰ ਅਤਰ ਸਿੰਘ ਲਿਖਦੇ ਹਨ :

> The reigning Emperor began to search for a Saint and called the Gooroo with great humility and supplications. The Guru heard his message and promised to see the Emperor on his way to the Deckkun. Shortly afterwards the Emperor heard of the Gooroo's intentions to start for Dekkun. He went on foot to receive the Gooroo on the way and brought him to Delhie.............After this the Gooroo built the tomb of his father "Tegh Bahadur" at Delhi and made friendship with the Emperor. The Gooroo then expressed his intention of going to Dukkun and the Emperor treating him with great kindness begged him to stay more for sometime. (P. 105)

ਸਭ ਦਾ ਸਾਰ ਅੰਸ਼ ਇਹ ਹੈ ਕਿ ਬਹਾਦਰ ਸ਼ਾਹ ਨੇ ਆਪਣੀ ਫ਼ਤਹ ਲਈ ਗੁਰੂ ਜੀ ਤੋ

1. ਇਹ ਮਜ਼ਮੂਨ *'ਕਸ਼ਮੀਰ ਸਿੱਖ ਸਮਾਚਾਰ'* ਦੇ ਜਨਵਰੀ 1942 ਦੇ ਅੰਕ ਵਿਚੋਂ ਲਿਆ ਗਿਆ ਹੈ। ਇਹ ਪ੍ਰਮਾਣ ਹੈ ਇਸ ਗੱਲ ਦਾ ਕਿ ਭਾ. ਵੀਰ ਸਿੰਘ ਦੂਜਿਆਂ ਦੀ ਸਾਮੱਗ੍ਰੀ ਵੀ ਵਰਤ ਲਿਆ ਕਰਦੇ ਸਨ, ਪਰ ਜਿਕਰ ਤਕ ਨਹੀਂ ਸਨ ਕਰਦੇ। ਇਹ ਸੂਰਜ ਪ੍ਰਕਾਸ਼ ਦੀ ਸੰਪਾਦਨਾ ਵਿਚ ਵਰਤਿਆ ਗਿਆ ਉਲੇਖ ਹੈ, ਅਕਾਲੀ ਜੀ ਦਾ, ਇਵੇਂ ਹੀ ਸ਼ਿਵ-ਨਾਭ ਤੇ ਲੰਕਾ ਆਦਿ ਦੇ ਵਿਵਰਣ ਭਾ. ਸਾ. ਸ਼ੇਰ ਸਿੰਘ ਦੇ ਸਨ।

ਇਮਦਾਦ ਮੰਗੀ, ਗੁਰੂ ਜੀ ਨੇ ਮਦਦ ਦਿੱਤੀ, ਬਾਦਸ਼ਾਹ ਨੇ ਤੋਹਫ਼ੇ ਜਾਗੀਰ ਨਜਰ ਕੀਤੀ, ਗੁਰੂ ਜੀ ਨੇ ਜਾਗੀਰ ਤਾਂ ਅੰਗੀਕਾਰ ਨਾ ਕੀਤੀ ਪਰ ਤੋਹਫ਼ੇ ਉਸ ਦੀ ਪ੍ਰਸੰਨਤਾ ਲਈ ਲੈ ਲੀਤੇ। ਦੱਖਣ ਜਾਂਦਿਆਂ ਫਿਰ ਮੇਲ ਹੋਇਆ। ਬਾਦਸ਼ਾਹੀ ਤੇ ਹਕੂਮਤ ਬਹਾਦਰ ਸ਼ਾਹ ਗੁਰੂ ਜੀ ਦੀ ਬਖ਼ਸ਼ਸ਼ ਸਮਝ ਕੇ ਹੁਕਮ ਮੰਨਨ ਦੇ ਕਰਾਰ ਨੂੰ ਪੂਰਾ ਨਹੀਂ ਕਰ ਸਕਿਆ ਉਸ ਕੰਮ ਲਈ ਗੁਰੂ ਜੀ ਨੇ ਬੰਦੇ ਬਹਾਦਰ ਨੂੰ ਭੇਜ ਕੇ ਉਹ ਕੰਮ ਕਰਵਾ ਲੀਤਾ।

ਨੌਕਰ ਹੋਣ ਦਾ ਜ਼ਿਕਰ ਖਾਫੀ ਖ਼ਾਂ ਦੀ ਫ਼ਾਰਸੀ ਤੇ ਫਾਰਸਟਰ ਦੀ ਅੰਗਰੇਜੀ ਕਿਤਾਬ ਤੋਂ ਮੈਲਕਮ ਲੈਂਦਾ ਹੈ ਤੇ ਇਨ੍ਹਾਂ ਤ੍ਰੇਹਾਂ ਤੋਂ ਐਲਫਿਨਸਟਨ (ਦੇਖੋ ਫੁੱਟ ਨੋਟ ਪ੬੬੪) ਲੈਂਦਾ ਹੈ ਤੇ ਧੀਰੇ ੨ ਏਹ ਬਾਤ ਦਾ ਬਤੰਗੜ ਬਣ ੨ ਕੇ ਅਗਾਂਹ ਵਧੀ ਜਾ ਰਿਹਾ ਹੈ।

ਭਾਵੇਂ ਇਕ ਸਮਾਜੀ ਵੀਰ ਨੇ ੧੯੦੪ ਵਿਚ ਇਸ ਦੇ ਖਿਲਾਫ ਕਾਫੀ ਲਿਖਿਆ ਹੈ ਤੇ ਹੋਰ ਭੀ ਲਿਖਾ ਪੜ੍ਹੀ ਜਾਦੂ ਸਰਕਾਰ ਦੀ ਲਿਖਤ ਵੇਲੇ ਹੋਈ ਪਰ ਸਿੱਖਾਂ ਵੱਲੋਂ ਮੁਕੰਮਲ ਸਿੱਖ ਹਿਸਟਰੀ ਅੰਗਰੇਜੀ ਵਿਚ ਯਾ ਉਰਦੂ ਵਿਚ ਨਾ ਹੋਣ ਕਰਕੇ ਕੋਈ ਨਾ ਕੋਈ ਲੇਖਕ ਟਪਲਾ ਖਾ ਹੀ ਜਾਂਦਾ ਸੀ। ਇਸ ਲਈ ਲੋੜ ਹੈ ਇਕ ਮੁਕੰਮਲ ਸਿੱਖ ਹਿਸਟਰੀ ਦੀ ਜੋ ਖ਼ਾਲਸਾ ਕਾਲਜਾਂ, ਯੂਨੀਵਰਸਿਟੀਆਂ ਤੇ ਗੁਰਦੁਆਰਿਆਂ ਨਾਲੋਂ ਪੈਹਲੇ ਹੋਣੀ ਚਾਹੀਏ।

ਹੁਣ ਅਸੀਂ ਪਾਠਕਾਂ ਦੇ ਸਾਹਮਣੇ ਉਹ ਲੇਖ ਰਖਦੇ ਹਾਂ ਜੋ ਮੁਸਲਮਾਨਾਂ, ਹਿੰਦੂਆਂ ਤੇ ਯੂਰਪੀਨ ਸੱਜਨਾਂ ਨੇ ਮੁਲਾਜਮਤ ਦੇ ਖਿਲਾਫ ਲਿਖੇ ਹਨ ਆਸ ਹੈ ਪਾਠਕ ਗੌਰ ਨਾਲ ਵੀਚਾਰ ਕਰਨਗੇ ਕਿ ਸਚ ਕੀ ਹੈ? ਖਾਫੀ ਖ਼ਾਂ ਲਿਖਦਾ ਹੈ ਕਿ—

> "ਦਰ ਅਯਾਮੇ ਕਿ ਬਹਾਦੁਰ ਸ਼ਾਹ ਬਾਦਸ਼ਾਹ ਮੁਤਵਜਹ ਹੈਦਰਾਬਾਦ ਗਰਦੀਦੰਦ, ਗੋਬਿੰਦ ਨਾਮ ਅਜ ਸਰਗ੍ਰੋਹਾਨਿ ਆਂ ਕੌਮੇ ਬਦਨਾਮ ਬਹਜ਼ੂਰ ਰਸੀਦਹ ਬਾ ਦੋ ਸਦ ਸਿਹ ਸਦ ਸਵਾਰ ਨੈਜਹਦਾਰ ਵ ਪਯਾਦਹ ਦਰ ਰਕਾਬ ਰਫਾਕਤ ਨਮੂਦ।"

ਇਸ ਦਾ ਮਤਲਬ ਇਹ ਹੈ ਕਿ ਉਨ੍ਹਾਂ ਦਿਨਾਂ ਵਿਚ ਜਦੋਂ ਬਹਾਦੁਰ ਸ਼ਾਹ ਦਾ ਧਿਆਨ ਹੈਦਰਾਬਾਦ ਵੱਲ ਲੱਗਾ ਹੋਇਆ ਸੀ ਤਾਂ ਗੋਬਿੰਦ ਨਾਮ ਉਸ ਬਦਨਾਮ ਕੌਮ ਦੇ ਸਰਗਰੋਹਾਂ ਵਿਚੋਂ ਪਾਤਸ਼ਾਹ ਪਾਸ ਪੁੱਜਾ ਦੋ ਸੌ ਤਿੰਨ ਸੌ ਨੇਜ਼ਾਦਾਰ ਸੁਆਰਾਂ ਤੇ ਪਿਆਦਿਆਂ ਸਣੇ (ਉਸ ਨੇ) ਹਮਰਾਹੀਂ ਵਿਚ ਰਫਕਤ ਕੀਤੀ।

ਇਸ ਕਥਨ ਵਿਚ ਨੌਕਰੀ ਲਫਜ਼ ਤਾਂ ਨਹੀਂ ਵਰਤਿਆ ਪਰ ਰਫਾਕਤ ਲਫਜ ਤੋਂ ਕੁਝ ਲਿਖਾਰੀਆਂ ਨੇ ਮੁਲਾਜਮਤ ਦਾ ਜਿਕਰ ਨਾ ਮਾਲੂਮ ਕਿਸ ਨਿਯਤ ਨਾਲ ਲਿਖਤ ਵਿਚ ਲਿਆਂਦਾ ਪਰੰਤੂ ਜਿਨ੍ਹਾਂ ਲੋਕਾਂ ਨੇ ਸੱਚਾਈ ਦੀ ਖੋਜ ਕੀਤੀ ਤੇ ਦਿਲ ਦਿਮਾਗ਼ ਦੇ ਚਾਨਣੇ ਵਿਚ ਕਲਮ ਵਾਹੀ ਉਹ ਐਸਾ ਗਲਤ ਲਿਖਣੋਂ ਕਿਨਾਰੇ ਰਹੇ।

*'ਤਾਰੀਖ਼ੇ ਬਹਾਦੁਰ ਸ਼ਾਹੀ'* ਦੇ ਅੰਗਰੇਜ਼ੀ ਤਰਜਮੇਂ ਵਿਚ ਦੱਸਿਆ ਹੈ ਕਿ ਮੈਂ ਔਰੰਗਜੇਬ ਦੀ ਮੌਤ ਵੇਲੇ ਦਿੱਲੀ ਵਿਚ ਸਾਂ। ਅੱਗੇ ਫਿਰ ਲਿਖਦਾ ਹੈ ਕਿ ਬਹਾਦੁਰ ਸ਼ਾਹ ਦੀ ਫ਼ੌਜ ਬੁਰਹਾਨ ਪੁਰ ਦੱਖਣ ਵਾਲੇ ਪਾਸੇ ਕੂਚ ਕਰ ਰਹੀ ਸੀ। ਗੁਰੂ ਗੋਬਿੰਦ ਸਿੰਘ ਜੀ ਜੋ ਗੁਰੂ ਨਾਨਕ ਜੀ ਦੇ ਪੋਤਰਿਆਂ ਵਿਚੋਂ ਸੀ ਇਨ੍ਹਾਂ ਜ਼ਿਲਿਆਂ ਵਿਚ ਸਫਰ ਕਰਨ ਲਈ ਆ ਗਿਆ ਤੇ ਸ਼ਾਹੀ ਡੇਰੇ ਨਾਲ ਨਾਲ ਸਫਰ ਕਰਦਾ ਰਿਹਾ ਉਹ ਗੁਰੂ ਗ੍ਰਿਹਸਤੀਆਂ ਤੇ ਤਿਆਗੀਆਂ ਵਾ ਹਰ ਕਿਸਮ ਦੇ ਲੋਕਾਂ ਨੂੰ ਲਗਾਤਾਰ ਉਪਦੇਸ਼ ਦਿਆ ਕਰਦਾ ਸੀ।

At the time the army was marching Southwards towards Barhanpur. Guru Gobind Singh, one of the grandsons of Nanak, had come into these districts to travel, and accompanied the royal camp. He was in the habit of constantly addressing assemblies of worldly persons, religious fanatics and all sorts of people.

(Vol. 7, *History of India by its own Historians*. P. 566)

ਤਵਾਰੀਖ਼ ਉਮਦਾਤੁਲ ਵਿਚ ਬਹਾਦੁਰ ਸ਼ਾਹ ਫ਼ਤਹ ਦੇ ਬਾਦ ਜਦ ਗੁਰੂ ਜੀ ਨੂੰ ਮਿਲਿਆ ਤਦ ਇਉਂ ਕਹਿੰਦਾ ਦੱਸਿਆ ਹੈ; (ਦੇਖੋ ਦਫ਼ਤਰ ੧ ਪੰਨਾ ੬੨)

"ਸ਼ਾਹਜ਼ਾਦਾ ਬਰਜ਼ਬਾਂ ਅਵੁਰਦ ਕੇ ਐ ਜ਼ੁਬਦਹਏ ਏਜ਼ਦ ਪ੍ਰਸਤਾਨੇ ਹਕ ਸ਼ਨਾਸ ਵਾ ਉਮਦਹ ਆਰਫਾਨੇ ਹਕੀਕਤ ਇਕਤਬਾਸ ਰਾਮਦਾਸ ਜੀਉ ! ਤਬੀਯਤੇ ਅਨਾਯਤੇ ਤਵੀਯਤ ਸ਼ੁਮਾਂ ਬਖੈਰੀਅਤੋ ਆਫੀਅਤ ਅਸਤ ਵਾ ਅਜ਼ ਦੀਦਾਰੇ ਫੈਜ਼ ਆਸਾਰੇ ਏਸ਼ਾਂ ਤਮਾਮ ਗ਼ਮ ਅਜ਼ ਜਾਨ ਦੂਰ ਸ਼ੁਦੈ, ਬਲਕਿ ਈਂ ਸਲਤਨਤ ਵਾ ਬਾਦਸ਼ਾਹੀ ਬਾਈਂ ਨਿਆਜ਼ਮੰਦ ਬੇਰਿਆ ਮਹਜ਼ ਅਜ਼ ਅਦੀਆਉਲਮਲਵੈਨ ਜ਼ਾਤੇ ਬਾ ਬਰਕਾਤ ਹਾਸਲ ਵਾ ਵਾਸਲ ਗਰਦੀਦਹ। ਦਰ ਤਕਦੀਮ ਬੰਦਗੀਯਾਤੇ ਸ਼ਾਇਸਤਾ ਵਾ ਬਨਹਵ ਬਾਇਸਤਹ ਬਲਰਾਸੁਲ ਐਨ ਕੋਸ਼ਸ਼ ਬਿਸਿਆਰ ਬਜ਼ਹੂਰ ਖ਼ਵਾਹਦ ਆਵੁਰਦ।"

'ਇਸ ਦਾ ਮਤਲਬ ਇਹ ਹੈ ਕਿ ਸ਼ਾਹਜ਼ਾਦੇ (ਬਹਾਦੁਰ ਸ਼ਾਹ) ਨੇ ਕਿਹਾ, 'ਹੇ ਵਾਹਿਗੁਰੂ ਨੂੰ ਪਛਾਨਣ ਤੇ ਪੂਜਣ ਵਾਲਿਆਂ ਦੇ ਸਰਦਾਰ, ਹੇ ਰਬ ਨੂੰ ਪੁਜੇ ਹੋਏ ਗਿਆਨੀਆਂ ਦੇ ਸਿਰਤਾਜ ਰਾਮਦਾਸ ਜੀਓ! ਆਪਦਾ ਕ੍ਰਿਪਾਲਤਾ ਦਾ ਸੋਮਾ ਸਰੀਰ ਅਨੰਦ ਪ੍ਰਸਿੰਨ ਹੈ? ਆਪਦੇ ਸੁਖਦਾਈ ਦਰਸ਼ਨਾਂ ਤੋਂ ਸਾਰੇ ਗਮ ਤੇ ਫਿਕਰ ਜਾਨ ਵਿਚੋਂ ਦੂਰ ਹੋ ਗਏ ਹਨ ਸਗੋਂ ਇਹ ਸਲਤਨਤ ਤੇ ਬਾਦਸ਼ਾਹੀ ਇਸ ਸਚੇ ਸੇਵਕ ਨੂੰ ਕੇਵਲ ਆਪ ਜੀ ਦੀ ਕ੍ਰਿਪਾ ਵਾਲੀ ਜ਼ਾਤ ਦੀਆਂ ਕਈ ਤਰ੍ਹਾਂ ਦੀਆਂ ਦੁਵਾਵਾਂ ਨਾਲ ਪ੍ਰਾਪਤ ਹੋਈ ਹੈ, ਆਪਦੇ ਵਾਜਬ ਹੁਕਮ ਸਿਰ ਤੇ ਅਖਾਂ ਪੁਰ ਰਖਕੇ ਪੂਰੇ ਕਰਨ ਦੀ ਵਿੱਤੋਂ ਵੱਧ ਕੋਸ਼ਸ਼ ਕਰਾਂਗਾ।'

ਇਹ ਹਨ ਮੁਸਲਮਾਨ ਮੁਅਰਖਾਂ ਦੇ ਲੇਖ ਤੇ ਵਿਚਾਰ ਜਿਨ੍ਹਾਂ ਵਿਚੋਂ ਨੌਕਰੀ ਤਾਂ ਨਹੀਂ ਸਾਬਤ ਹੁੰਦੀ ਪਰ ਇਹ ਪ੍ਰਗਟ ਹੁੰਦਾ ਹੈ ਕਿ ਬਹਾਦੁਰ ਸ਼ਾਹ ਆਪ ਨੂੰ ਵਡੇ ਤੋਂ ਵੱਡਾ ਦੁਨੀਆਂਦਾਰ ਹੀ ਨਹੀਂ ਬਲਕਿ ਹਕਸ਼ਨਾਸ ਤੇ ਆਰਫਾਂ ਦਾ ਸਰਦਾਰ ਤਸਲੀਮ ਕਰਕੇ ਸਲਤਨਤ ਤੇ ਬਾਦਸ਼ਾਹੀ ਆਪ ਦੀਆਂ ਦੁਵਾਵਾਂ ਤੋਂ ਮਿਲੀ ਹੈ ਜ਼ਾਹਿਰ ਕਰਕੇ ਕਰਾਰ ਕਰਦਾ ਹੈ ਕਿ ਆਪਦੇ ਜੋ ਭੀ ਹੁਕਮ ਹਨ ਉਹ ਸਭ ਵਾਜਬ ਹਨ ਉਹਨਾਂ ਦੇ ਮੈਂ ਪੂਰਾ ਕਰਨ ਦੀ ਵਿਤੋਂ ਵਧ ਕੋਸ਼ਿਸ਼ ਕਰਾਂਗਾ—ਇਸ ਲਿਖਤ ਦੇ ਹੁੰਦਿਆਂ ਨੌਕਰੀ ਦੀ ਗਪ ਯਾ ਡੀਂਗ ਸਵਾਏ ਬੇਸਮਝ ਤੇ ਸ਼ਰਾਰਤੀ ਦੇ ਹੋਰ ਨਹੀਂ ਮਾਰ ਸਕਦਾ।

ਹਿੰਦੂ ਲਿਖਾਰੀਆਂ ਦੇ ਲੇਖ ਇਸ ਮਾਮਲੇ ਨੂੰ ਇਸ ਤਰ੍ਹਾਂ ਦੱਸਦੇ ਹਨ :

ਲਾਲਾ ਕਨ੍ਹਿਆ ਲਾਲ ਦੀ ਰਚਿਤ *ਤਾਰੀਖ ਪੰਜਾਬ* ਦੇ ਪੰਨਾ ੫੫ ਪਰ ਲਿਖਿਆ ਹੈ ਕਿ

"ਦਯਾ ਸਿੰਘ ਰਾਸਤਾ ਮੇਂ ਬਾਦਸ਼ਾਹ ਕੇ ਮਰਗ ਕੀ ਖਬਰ ਲੇਕਰ ਗੁਰੂ ਜੀ ਕੇ ਪਾਸ ਪਹੁੰਚਾ ਔਰ ਏਕ ਕਾਸਦ ਬਹਾਦੁਰ ਸ਼ਾਹ ਖ਼ਲਫ ਔਰੰਗਜ਼ੇਬ ਆਲਮਗੀਰ ਦਾ ਬਤਵਸਲ ਮੁਨਸ਼ੀ ਨੰਦਲਾਲ ਖਾਦਿਮ ਬਖਿਦਮਤ ਗੁਰੂ ਜੀ ਸਾਹਿਬ ਪਹੁੰਚਾ ਕਿ ਸ਼ਾਹਜ਼ਾਦਾ ਆਜ਼ਮ ਵਲੀਐਹਦ ਤਖਤ ਦੇਹਲੀ ਸੇ ਦੇਹਲੀ ਕੀ ਤਖਤ ਨਸ਼ੀਨੀ ਕੇ ਵਾਸਤੇ ਲੜਾਈ ਹੋ ਰਹੀ ਹੈ ਆਪ ਇਮਦਾਦ ਦੇਂ। ਗੁਰੂ ਸਾਹਿਬ ਨੇ ਅਪਨੇ ਕੁਲ ਸਿਖੋਂ ਸੇ ਪਾਂਚ ਸਿਖ ਮਅ ਦਯਾ ਸਿੰਘ ਕੇ ਭੇਜ ਦੀਏ। ਸ਼ਾਹਜ਼ਾਦਾ ਆਜ਼ਮ ਤੀਰ ਸੇ ਹਲਾਕ ਹੂਆ ਯਾਨੀ ਮਾਰਾ ਗਿਆ ਔਰ ਇੰਦੁਲ

> ਤੈਹਕੀਕਾਤ ਵੋਹ ਤੀਰ ਫੌਜ ਮੇਂ ਸੇ ਕਿਸੀ ਕਾ ਮਾਲੂਮ ਨਾ ਹੂਆ। ਆਖਰਕਾਰ ਪਾਇਆ ਗਿਆ ਕਿ ਵੋਹ ਤੀਰ ਜਨਾਬ ਗੁਰੂ ਸਾਹਿਬ ਕਾ ਥਾ ਕਿਉਂਕਿ ਗੁਰੂ ਸਾਹਿਬ ਕੇ ਤੀਰ ਮੇਂ ਏਕ ਤੋਲਾ ਸੋਨਾ ਨੋਕਬੰਦ ਕੇ ਪਾਸ ਲਗਾ ਹੋਤਾ ਥਾ। ਜਬ ਬਹਾਦੁਰ ਸ਼ਾਹ ਤਖ਼ਤ ਨਸ਼ੀਨ ਹੂਆ ਤੋ ਗੁਰੂ ਜੀ ਕੋ ਆਗਰਾ ਮੇਂ ਬੁਲਾਇਆ, ਇਸਤਕਬਾਲ ਕੀਆ। ਫਿਰ ਅਪਨੇ ਹਮਰਾਹ ਦੇਹਲੀ ਮੇ ਲਾਇਆ ਔਰ ਨਿਹਾਇਤ ਇਜ਼ਤ ਕੀ।"

ਸੁਰੇਂਦਰ ਸ਼ਰਮਾ ਅਪਨੀ ਲਿਖਤ ਦੇ ਸਫ਼ਾ ੮੩ ਪਰ ਲਿਖਦਾ ਹੈ ਕਿ "ਗੁਰੂ ਗੋਬਿੰਦ ਸਿੰਘ ਕੇ ਪਾਸ ਸ਼ਾਹਜ਼ਾਦੇ ਮੁਅਜ਼ਮ ਕਾ ਏਕ ਪਤ੍ਰ ਆਇਆ। ਉਸਮੇਂ ਗੁਰੂ ਜੀ ਸੇ ਸਹਾਇਤਾ ਮਾਂਗੀ ਗਈ ਥੀ.... ਗੁਰੂ ਜੀ ਕੋ ਉਸਕੀ ਸਹਾਇਤਾ ਕਰਨੀ ਮਨਜ਼ੂਰ ਥੀ। ਅਤਿਏਵ-ਵੈ ਉਸਕੇ ਲੀਏ ਤਿਆਰ ਹੋਨੇ ਲਗੇ....ਵਿਜਯ ਕੇ ਬਾਦ ਆਗਰੇ ਕੇ ਕਿਲੇ ਮੇਂ ਏਕ ਬੜਾ ਭਾਰੀ ਦਰਬਾਰ ਹੂਆ.... ਬੜੇ ੨ ਸਰਦਾਰੋਂ ਔਰ ਰਾਜਿਓਂ ਨੇ ਬਾਦਸ਼ਾਹ ਕੇ ਸਾਹਮਨੇ ਭੇਂਟ ਦੀਂ। ਇਸ ਕੇ ਬਾਦ ਬਾਦਸ਼ਾਹ ਨੇ ਗੁਰੂ ਗੋਬਿੰਦ ਸਿੰਘ ਕੇ ਪ੍ਰਤੀ ਹਾਰਦਿਕ ਕ੍ਰਿਤਗਯਤਾ ਪ੍ਰਗਟ ਕੀ ਔਰ ਸਿਖੋਂ ਕੋ ਉਨਕੀ ਸਹਾਇਤਾ ਕੇ ਲੀਏ ਧੰਨਵਾਦ ਦੀਆ। ਦਰਬਾਰ ਮੇਂ ਸਿੱਖ ਯੋਧਾਓਂ ਕੋ ਅਨੇਕ ਪੁਰਸਕਾਰ ਭੀ ਦੀਏ ਗਏ।"

ਲਾਲਾ ਦੌਲਤ ਰਾਏ ਜੀ 'ਸੁਆਨੇ ਉਮਰੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ' ਦੇ ਸਫਾ ੨੦੯, ੨੧੦ ਤੇ ਇਉਂ ਲਿਖਦੇ ਹਨ—

> "ਇਸ ਮੇਂ ਸ਼ਕ ਨਹੀਂ ਕਿ ਬਹਾਦੁਰ ਸ਼ਾਹ ਕੀ ਇਸ ਫਤਹ ਹਾਸਲ ਕਰਨੇ ਮੇਂ ਗੁਰੂ ਗੋਬਿੰਦ ਸਿੰਘ ਕਾ ਬੜਾ ਹਿਸਾ ਥਾ। ਇਸ ਕਾਰੇ ਨੁਮਾਯਾ ਕੇ ਸਿਲਾ ਮੇਂ ਗੁਰੂ ਗੋਬਿੰਦ ਸਿੰਘ ਕੋ ਬਹਾਦੁਰ ਸ਼ਾਹ ਦੇਹਲੀ ਮੇਂ ਲਾਇਆ, ਔਰ ਕੁਛ ਅਰਸਾ ਵਹਾਂ ਮੁਕੀਮ ਰਹੇ।"

ਏਕ ਰਾਇ ਯਿਹ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਬਹਾਦੁਰ ਸ਼ਾਹ ਕੀ ਮੁਲਾਜ਼ਮਤ ਅਖਤਿਆਰ ਕਰ ਲੀ ਥੀ, ਚੁਨਾਚੇ ਖਾਫੀ ਖ਼ਾਂ ਕੀ ਸਨਦ ਪਰ ਐਲਫਿਨਸਟਨ ਨੇ ਭੀ ਯਹੀ ਰਾਏ ਕਾਇਮ ਕੀ ਹੈ ਕਿ ਉਸ ਨੇ ਮੁਲਾਜ਼ਮਤ ਹੀ ਕਰ ਲੀ ਥੀ।

ਦੂਸਰੀ ਰਾਇ ਯਿਹ ਹੈ ਕਿ ਮੁਲਾਜ਼ਮਤ ਨਹੀਂ ਕੀ ਮਹਿਜ਼ ਬਤੌਰ ਏਕ ਮਦਦਗਾਰ ਦੋਸਤ ਕੇ ਹਮਰਾਹ ਹੂਏ ਥੇ। ਔਰ ਯਿਹ ਆਖਰੀ ਰਾਏ ਜ਼ਿਆਦਾ ਕਰੀਨੇ ਕਿਆਸ ਹੈ ਕਿਉਂਕਿ ਤਮਾਮ ਹਾਲਾਤ ਕੋ ਜ਼ੇਰਿ ਨਜ਼ਰ ਰਖ ਕਰ ਯਿਹ ਤਵਕੂਅ ਨਹੀਂ ਹੋ ਸਕਤੀ ਕਿ ਉਸ ਨੇ ਤੁਰਕੋਂ ਕੀ ਮੁਲਾਜ਼ਮਤ ਅਖਤਿਆਰ ਕੀ ਹੋ। ਮਸਲਹਤ ਵਕਤ ਦੇਖ ਕਰ ਏਕ ਭਾਈ ਕੇ ਮੁਕਾਬਲਾ ਮੇਂ ਦੂਸਰੇ ਭਾਈ ਕੀ ਇਮਦਾਦ ਕਰਨਾ ਔਰ ਬਾਤ ਹੈ, ਔਰ ਉਸ ਸੇ ਯਿਹ ਨਤੀਜਾ ਨਿਕਾਲਨਾ ਕਿ ਉਸ ਨੇ ਮੁਲਾਜ਼ਮਤ ਅਖਤਿਆਰ ਕਰ ਲੀ ਥੀ ਗ਼ਲਤ ਹੈ। ਚੁਨਾਚੇ ਆਇੰਦਾ ਕੇ ਵਾਕਿਆਤ ਭੀ ਯਹੀ ਨਤੀਜਾ ਪੇਸ਼ ਕਰਤੇ ਹੈਂ ਕਿ ਉਸ ਨੇ ਮੁਲਾਜ਼ਮਤ ਨਹੀਂ ਕਬੂਲ ਕੀ ਥੀ। ਜੈਸਾ ਕਿ ਰਾਜੇ ਯਾ ਅਮੀਰੋਂ ਕਾ ਬਤੌਰ ਇਮਦਾਦ ਬਾਦਸ਼ਾਹੋਂ ਕੇ ਸਾਥ ਲੜਾਈਓਂ ਮੇਂ ਸ਼ਾਮਿਲ ਹੋਨੇ ਕਾ ਦਸਤੂਰ ਥਾ ਵਹੁ ਭੀ ਬਤੌਰ ਰਫੀਕ ਹਮਰਾਹ ਹੋਗਾ। ਕਿਉਂਕਿ ਗੁਰੂ ਗੋਬਿੰਦ ਸਿੰਘ ਕੇ ਇਸ ਕਾਰੇ ਨੁਮਾਯਾ ਕੇ ਸਿਲਾ ਮੇਂ ਬਹਾਦੁਰ ਸ਼ਾਹ ਨੇ ਏਕ ਬੜੀ ਜਾਗੀਰ ਔਰ ਰਿਆਸਤ ਪੇਸ਼ ਕੀ ਜਿਸੇ ਗੁਰੂ ਗੋਬਿੰਦ ਸਿੰਘ ਨੇ ਲੇਨੇ ਸੇ ਇਨਕਾਰ ਕੀਆ ਔਰ ਕਹਾ ਕਿ ਹਮਾਰੇ ਦਾਦਾ ਗੁਰੂ ਅਰਜਨ ਦੇਵ ਕੇ ਦੁਸ਼ਮਨ ਚੰਦੂ ਲਾਲ ਦੀਵਾਨ ਕੋ ਉਸ ਕੇ ਸਪੁਰਦ ਕੀਆਂ ਥਾਂ ਆਪ ਕੋ ਬਮੂਜਬ ਵਾਇਦਾ ਕੇ ਸੂਬੇਦਾਰਾਨ ਸਰਹੰਦ ਔਰ ਲਾਹੌਰ ਕੋ ਔਰ ਰਾਜਗਾਨ ਪਹਾੜੀ ਵਗੈਰਾ ਕੋ (ਜਿਨੋਂ ਨੇ, ਉਸ ਕੇ ਮਾਸੂਮ ਬਚੋਂ ਕੋ ਕਤਲ ਕੀਆ ਥਾ) ਮੇਰੇ ਹਵਾਲੇ ਕਰੋ। ਬਹਾਦੁਰ ਸ਼ਾਹ ਨੇ ਇਕਰਾਰ ਪੂਰਾ ਕਰਨੇ ਕਾ ਵਾਇਦਾ ਤੋ ਦੁਹਰਾਇਆ ਮਗਰ ਸਾਲ ਕੀ ਮੋਹਲਤ

ਕੇ ਅਰਸਾ ਮੇਂ ਉਸਕਾ ਯਿਹ ਇਕਰਾਰ ਪੂਰਾ ਨਾ ਹੂਆ। ਹਰਚੰਦ ਗੁਰੂ ਗੋਬਿੰਦ ਸਿੰਘ ਨੇ ਈਫਾਏ ਐਹਦ ਕੀ ਤਰਫ ਬਹਾਦੁਰ ਸ਼ਾਹ ਕੀ ਤਵਜੋ ਦਿਲਾਈ ਲੇਕਿਨ ਵੋਹ ਈਫਾਇ ਐਹਦ ਮੇਂ ਆਖਰ ਤਕ ਕਾਸਰ ਹੀ ਰਹਾ। ਔਰ ਹਾਲਾਤ ਮੇਂ ਹਰਗਿਜ਼ ਯਿਹ ਕਿਆਸ ਕ਼ਬੂਲ ਨਹੀਂ ਕਰਤਾ ਕਿ ਗੁਰੂ ਗੋਬਿੰਦ ਸਿੰਘ ਬਹਸੀਅਤ ਮੁਲਾਜ਼ਮ ਕੇ ਐਸੇ ਕਰਾਰੋਂ ਕਾ ਈਫਾ ਚਾਹਤਾ ਹੋਗਾ।"

ਇਹ ਮਸ਼ਹੂਰ ਹਿੰਦੂ ਮੁਅਰਖਾਂ ਦੀ ਰਾਏ ਹੈ ਜਿਸ ਦਾ ਸਾਫ ਮਤਲਬ ਇਹ ਹੈ ਕਿ ਗੁਰੂ ਸਾਹਿਬ ਨੇ ਬਹਾਦੁਰ ਸ਼ਾਹ ਦੀ ਨੌਕਰੀ ਨਹੀਂ ਕੀਤੀ ਬਲਕੇ ਇਕ ਮੇਹਰਬਾਨ ਸਕੇ ਮਿਤਰ ਦੀ ਤਰ੍ਹਾਂ ਮਦਤ ਕੀਤੀ ਸੀ ਜਿਸ ਕਰਕੇ ਬਹਾਦਰ ਸ਼ਾਹ ਤਖਤ ਤਾਜ ਦਾ ਮਾਲਕ ਹੋਯਾ। ਹੁਣ ਯੂਰਪੀ ਵਿਦਵਾਨਾਂ ਕੀ ਸਮਝਿਆ ਹੈ ਇਸ ਮਾਮਲੇ (ਨੌਕਰੀ) ਸਬੰਧੀ ਅਸੀਂ ਉਹ ਭੀ ਪਾਠਕਾਂ ਦੇ ਪੇਸ਼ ਕਰ ਦਿੰਦੇ ਹਾਂ।

ਮਿ: ਐਲਫਿਨਸਟਨ ਆਪਣੀ ਲਿਖੀ ਹਿਸਟਰੀ ਦੇ ਸਫਾ ੫੬੪ ਦੇ ਫੁਟ ਨੋਟ ਵਿਚ ਲਿਖਦਾ ਹੈ ਕਿ "ਗੁਰੂ ਜੀ ਨੂੰ ਬਹਾਦਰ ਸ਼ਾਹ ਦੀ ਫੌਜ ਵਿਚ ਕਿਸੇ ਛੋਟੇ ਫੌਜੀ ਔਹਦੇ ਦੀ ਨੌਕਰੀ ਮਿਲੀ ਹੋਈ ਸੀ" ਪਰ ਇਥੇ ਉਹ ਪਤਾ ਦੇਂਦਾ ਹੈ ਸਰ ਜੇ. ਮੈਲਕਮ ਦਾ, ਫਾਰਸਟਰ ਦਾ, ਖਾਫੀ ਖਾਨ ਦਾ। ਉਸਦੇ ਲਫਜ਼ ਇਹ ਹਨ-

Sir J. Malcolm *Forster's Travels,* P. 263. The latter author states that Guru Gobind Singh had a small command in the Mogul service, which is confirmed by Khafi Khan (P. 564).

ਫਾਰਸਟਰ ਆਪਣੀ ਕਿਤਾਬ ਦੇ ਸਫੇ 262-263 ਪਰ ਲਿਖਦਾ ਹੈ ਕਿ

> "ਸਿੱਖ ਕੈਂਹਦੇ ਹਨ ਕਿ ਬਹਾਦੁਰ ਸ਼ਾਹ ਨੇ ਗੁਰੂ ਜੀ ਨਾਲ ਚੰਗਾ ਸਲੂਕ ਕੀਤਾ, ਜਿਸ ਨੇ ਉਹਨਾਂ ਦੀ ਫ਼ੌਜੀ ਕਾਬਲੀਅਤ ਦਾ ਪਤਾ ਲਗਨ ਤੇ ਉਨ੍ਹਾਂ ਨੂੰ ਆਪਣੀ ਫ਼ੌਜ ਵਿਚ ਕੋਈ ਅਹੁਦਾ ਦਿੱਤਾ ਜਿਹੜੀ ਫ਼ੌਜ ਕਿ ਦਖਨ ਨੂੰ ਕਾਮਬਖਸ਼ ਦੀ ਬਗਾਵਤ ਦੇ ਮੁਕਾਬਲੇ ਤੇ ਜਾ ਰਹੀ ਸੀ"

ਫਾਰਸਟਰ ਦੇ ਆਪਣੇ ਲਫਜ਼ ਇਹ ਹਨ—

> The Sicques say, he eyen received marks of favour from Bahauder Shah, being apprised of his military abilities, gave him a charge in the army which marched into the Decan to oppose the rebellion of Kambuckhsh. (P. 262-63)

ਇਸ ਵਿਚ ਬਿਨਾਂ ਨਾਮ ਪਤੇ ਦੇ ਸਿਰਫ਼ ਇਹ ਲਿਖ ਦੇਣਾ ਕਿ ਸਿੱਖ ਕੈਂਹਦੇ ਹਨ ਕੋਈ ਇਤਬਾਰ ਯੋਗ ਗੱਲ ਨਹੀਂ ਹੈ ਕਿਉਂਕਿ ਸਿੱਖਾਂ ਵਿਚ ਨਾ ਕੋਈ ਐਸੀ ਸਿੱਖ ਦੀ ਲਿਖਤ ਹੈ ਅਤੇ ਨਾ ਹੀ ਕੋਈ ਰਵਾਇਤ ਹੈ। ਇਸ ਲਈ ਫਾਰਸਟਰ ਦਾ ਲਿਖਣਾ ਕੋਈ ਵੁਕਤ ਨਹੀਂ ਰਖਦਾ।

ਹੁਣ ਜੇ ਐਲਫਿਨਸਟਨ ਦੇ ਦੂਜੇ ਗਵਾਹ ਖਾਫ਼ੀ ਖਾਨ ਦੇ ਲਫਜ਼ ਵੇਖੀਏ ਤਦ ਉਸ ਦੇ ਲਫਜ਼ਾਂ ਵਿਚ ਸਿਵਾਏ "ਦਰ ਰਕਾਬ ਰਫਾਕਤ ਨਮੂਦ" ਦੇ ਹੋਰ ਕੋਈ ਨੌਕਰੀ ਕਰਨ ਦਾ ਸੂਚਕ ਲਫਜ਼ ਨਹੀਂ ਹੈ ਅਤੇ ਇਹ ਜੋ ਹੈ ਉਸ ਦਾ ਨਿਸ਼ਚਿਤ ਮਾਅਨਾ ਨੌਕਰੀ ਕਰਨਾ ਨਹੀਂ ਹੋ ਸਕਦਾ।

ਐਲਫਿਨਸਟਨ ਦਾ ਤੀਜਾ ਗਵਾਹ ਹੈ ਸਰ ਜੇ. ਮੈਲਕਮ। ਇਹ ਲਿਖਦਾ ਹੈ ਕਿ 'ਸਿੱਖਾ ਨੇ ਆਪਣੇ ਹਾਲਾਤ ਦੱਸਣ ਵਿਚ ਜੋਸ਼ ਵਾਲੀ ਵਡਿਆਈ ਵਿਚ ਆ ਕੇ ਆਪਣੇ ਬਜ਼ੁਰਗਾਂ ਨੂੰ ਸ਼ੁਭ ਗੁਣਾਂ

ਤੇ ਖ਼ੂਬੀਆਂ ਨਾਲ ਭਰਪੂਰ ਵਿਖਾਇਆ ਪਰ ਦੂਜਿਆਂ (ਮੁਸਲਮਾਨ ਲੇਖਕਾਂ) ਨੇ ਸਿੱਖ (ਬਜ਼ੁਰਗਾਂ) ਕੈਰੈਕਟਰ ਨੂੰ ਉਲਟਾ ਕੇ ਬਿਆਨ ਕੀਤਾ ਤੇ ਉਨ੍ਹਾਂ ਦੇ ਗੁਣਾਂ ਤੇ ਖ਼ੂਬੀਆਂ ਨੂੰ ਘਟਾਇਆ ਹੈ।

ਦੂਜੇ ਥਾਂ ਇਹੀ ਸਰ ਜੇ. ਮੈਲਕਮ ਫੁਟ ਨੋਟ ਵਿਚ ਫਾਰਸਟਰ ਦਾ ਹੀ ਪਤਾ ਦੇ ਕੇ ਲਿਖਦਾ ਹੈ ਕਿ 'ਸਾਰੀ ਗੱਲ ਵਿਚੋਂ ਗੁਰੂ ਜੀ ਦੇ ਨੰਦੇੜ ਵਿਚ ਚਲਾਣੇ ਦੀ ਗੱਲ ਨੂੰ ਮੈਂ ਕੇਵਲ ਸਹੀ ਮੰਨਦਾ ਹਾਂ ਕਿ ਉਹ ਨੰਦੇੜ ਵਿਚ ਜੋਤੀ ਜੋਤ ਸਮਾਏ।'

ਤੀਸਰੇ ਥਾਂ ਇਹੀ ਸਰ ਜੇ. ਮੈਲਕਮ ਸਾਹਿਬ ਬਹਾਦਰ ਫਾਰਸਟਰ ਦੇ ਲਫਜ਼ ਦੁਹਰਾਉਂਦਾ ਲਿਖਦਾ ਹੈ ਕਿ 'ਗੁਰੂ ਜੀ ਨੇ ਪਾਤਸ਼ਾਹ ਤੋਂ ਮਿਹਰਬਾਨੀ ਪ੍ਰਾਪਤ ਕੀਤੀ। ਜਿਸ ਨੇ ਉਨ੍ਹਾਂ ਦੀ ਫ਼ੌਜੀ ਤਾਕਤ ਤੋਂ ਜਾਣੂ ਹੋਣ ਕਰਕੇ ਉਨ੍ਹਾਂ ਨੂੰ ਆਪਣੀ ਫ਼ੌਜ ਵਿਚ ਇਕ ਛੋਟੀ ਅਸਾਮੀ ਦੱਖਣ ਵਿਚ ਦਿੱਤੀ।' ਇਸ ਦੇ ਅਸਲੀ ਲਫਜ਼ ਇਹ ਹਨ।

> He received favour from the Emperor Bahadur Shah, who aware of his military talents, gave him a small military command in the Dekhin. (P. 71)

ਪਰ ਇਸ ਤੋਂ ਅੱਗੇ ਜੋ ਤੀਜੀ ਗੱਲ ਸਰ ਜੇ. ਮੈਲਕਮ ਲਿਖਦੇ ਜਾਂ ਦੱਸਦੇ ਹਨ ਉਹ ਇਹ ਹੈ ਕਿ—ਗੁਰੂ ਜੀ ਦੇ ਮਨ ਦਾ ਉਛਾਲ, ਉਨ੍ਹਾਂ ਦਾ ਸਦਾ ਤਿਆਰ ਬਰ ਤਿਆਰ ਸੁਭਾਵ, ਉਨ੍ਹਾਂ ਦੀ ਸੂਰਮਗਤੀ ਤੇ ਬਦਲੇ ਦਾ ਜੋਸ਼, ਜੋ ਆਪਣੇ ਪਿਤਾ ਦੇ ਕਾਤਲਾਂ ਤੇ ਆਪਣੇ ਧਰਮ ਦੇ ਜ਼ਾਲਮਾਂ ਵਲ ਸੀ, ਜੋ ਬੱਚਿਆਂ ਦੇ ਮਾਰੇ ਜਾਣ ਅਤੇ ਆਪਣੇ ਸਾਥੀਆਂ ਪਰ ਵਰਤੇ ਕਹਿਰਾਂ ਤੋਂ ਹੋਰ ਵੱਧ ਗਿਆ ਹੋਣਾ ਹੈ। ਇਹ ਗੱਲ ਯਕੀਨ ਨਹੀਂ ਕਰ ਦਿੰਦੇ ਕਿ ਉਹ ਕਦੇ ਇੰਨੇ ਨੀਵੇਂ ਉਤਰ ਗਏ ਹੋਣ ਕਿ ਉਸੇ ਸਰਕਾਰ ਦੇ ਨੌਕਰ ਬਣੇ ਹੋਣ ਜਿਸ ਦੇ ਵਿਰੁੱਧ ਕਿ ਉਹ ਸਦਾ ਬਗਾਵਤ ਵਿਚ ਰਹੇ। ਨਾ ਹੀ ਇਹ ਹੋ ਸਕਦਾ ਹੈ ਕਿ ਮੁਸਲਮਾਨ ਪਾਤਿਸ਼ਾਹ ਨੇ ਗੁਰੂ ਜੀ ਦਾ ਇਤਬਾਰ ਕੀਤਾ ਹੋਵੇ।

ਇਹ ਹਨ ਸਰ ਜੇ. ਮੈਲਕਮ ਬਹਾਦਰ ਦੇ ਲਫ਼ਜ਼ ਜੋ ਨੌਕਰੀ ਦੀ ਤਾਈਦ ਤਾਂ ਕਿੱਥੇ ਬਲਕੇ ਤਰਦੀਦ ਕਰਦੇ ਹਨ। ਇਹ ਅਸਲੀ ਲਫ਼ਜ਼ ਇਸ ਤਰ੍ਹਾਂ ਹਨ—

> It is sufficiently established, from these contradictory and imperfect accounts of the latter years of Guru Gobind, that he performed no action worthy to record after his flight from Chamkour, and when he considered the enthusiastic ardour of his mind his active habits, his valour and the insatiable thirst of revenge which he had cherished through life, against the murderers of his father and the oppressors of his sect, we cannot think, when that leading passion of his mind must have been increased by the massacre of his children, and the death or mutilation of his most attached followers, that he would have remained inactive; much less that he would have sunk into a service of that government, against which he had been in constant rebellion : nor is it likely that such a leader as Guru Gobind could ever have been trusted by Mohammedan prince.
>
> (*Sketch of the Sikhs* by L. C. Malcolm, P. 71-72).

ਅਖ਼ੀਰਲਾ ਯੂਰਪੀਨ ਲਿਖਾਰੀ ਸਿੱਖ ਹਿਸਟਰੀ ਦਾ ਹੈ ਮਿਸਟਰ ਮੈਕਾਲਫ ਬਹਾਦਰ, ਜਿਸ ਨੇ ਕਾਫ਼ੀ ਤਵਾਰੀਖੀ ਸਾਮਾਨ ਇਕੱਠਾ ਕਰਕੇ ਕਲਮ ਚੁੱਕੀ ਸੀ। ਇਸ ਦੀ ਅੱਗੇ ਲਿਖੀ ਲਿਖਤ ਦਾ ਭਾਵ

ਇਹ ਹੈ ਕਿ—

"ਬਹਾਦਰ ਸ਼ਾਹ ਨੇ ਗੁਰੂ ਜੀ ਤੋਂ ਸਹਾਇਤਾ ਮੰਗੀ, ਗੁਰੂ ਜੀ ਨੇ ਇਕ ਸ਼ਰਤ ਰਖ ਕੇ ਉਸ ਨੂੰ ਨਾ ਕੇਵਲ ਸਹਾਇਤਾ ਬਲਕਿ ਪਾਤਸ਼ਾਹੀ ਦੇਣ ਦਾ ਕਰਾਰ ਦਿੱਤਾ। ਪਾਤਿਸ਼ਾਹ ਨੇ ਸ਼ਰਤਾ ਮੰਨੀਆਂ ਗੁਰੂ ਜੀ ਨੇ ਧਰਮ ਸਿੰਘ ਨੂੰ ਕੁਝ ਸਿੱਖਾਂ ਸਨੇ ਪਾਤਸ਼ਾਹ ਪਾਸ ਘੱਲ ਦਿੱਤਾ.......ਗੁਰੂ ਜੀ ਆਗਰੇ ਵਿਚ ਪਾਤਿਸ਼ਾਹ ਨੂੰ ਮਿਲੇ। ਉਸ ਨੇ ਸ਼ੁਕਰੀਆ ਅਦਾ ਕੀਤੇ ਬੜੇ ਤੋਹਫੇ ਪੇਸ਼ ਕੀਤੇ ਅਤੇ ਆਪਣੇ ਪਾਸ ਕੁਝ ਸਮਾਂ ਰਹਿਣ ਦਾ ਨਿਉਤਾ ਦਿੱਤਾ ਜੋ ਪ੍ਰਵਾਨ ਹੋਇਆ।"

ਇਸ ਦੇ ਅਸਲ ਸ਼ਬਦ ਇਹ ਹਨ—

The Guru, on being appealed to, promised him not only assistance but sovereignty if he agreed to a request he was about to make and did not prove false like his father. Bahadur Shah was pleased to accept these vague conditions, and informed the Guru accordingly.

The Guru sent Dharam Singh with some trusty Sikhs to render him all possible assistance, and feeling anxiety regarding the grave political circumstances of the country, deemed it advisable to retrace his steps to the north in the hope of meeting and conferring with the Emperor.......(P. 230).

The Guru only met the Emperor Bahadur Shah in Agra. The Emperor thanked him for such assistance as he had given him in obtaining the throne, made him costly presents and invited him to spend some time with him. The Guru was pleased to accept the invitation. (P. 232)

ਇਹਨਾਂ ਸਾਰੇ ਹਵਾਲਿਆਂ ਦਾ ਸਾਰ ਇਹ ਹੈ ਕਿ—

(ੳ) ਪਹਿਲੇ ਤਾਂ ਖਾਫੀ ਖ਼ਾਂ ਨੇ ਨੌਕਰੀ ਲਫ਼ਜ਼ ਵਰਤਿਆ ਹੀ ਨਹੀਂ, ਜੇ ਫਰਜ਼ ਕਰੋ ਰਫਾਕਤ ਤੋਂ ਇਹੀ ਮੁਰਾਦ ਹੈ ਤਦ ਹੋਰ ਦੋ (ਤਾਰੀਖ ਉਮਤਾਦੁਲ ਤੇ ਤਾਰੀਖ ਬਹਾਦਰ ਸ਼ਾਹੀ ਦਾ ਕਰਤਾ) ਸਜਨ ਨੌਕਰੀ ਦਾ ਤਾਂ ਜ਼ਿਕਰ ਨਹੀਂ ਕਰਦੇ ਪਰ ਕੈਂਹਦੇ ਹਨ ਕਿ ਬਹਾਦੁਰ ਸ਼ਾਹ ਗੁਰੂ ਜੀ ਨੂੰ ਵੱਡੇ ਤੋਂ ਵੱਡਾ ਆਰਫਾਂ ਦੇ ਸਿਰਤਾਜ ਤੇ ਆਪਣੇ-ਆਪ ਨੂੰ ਸੇਵਕ ਸਮਝਦਾ ਸੀ। ਇਸੀ ਤਰ੍ਹਾਂ ਹਿੰਦੂ ਮੁਅਰਖ ਭੀ ਜ਼ਾਹਿਰ ਕਰਦੇ ਤੇ ਸਿੱਖ ਮੁਅਰਖ ਮੰਨਦੇ ਹਨ, ਬਲਕਿ ਲਾਲਾ ਦੌਲਤ ਰਾਏ ਮੁਲਾਜ਼ਮਤ ਦੇ ਜ਼ਿਕਰ ਪੁਰ ਨੁਕਤਾਚੀਨੀ ਕਰਕੇ ਨੌਕਰ ਵਾਲੀ ਗੱਪ ਨੂੰ ਗਲਤ ਕਰਾਰ ਦਿੰਦਾ ਹੈ।

(ਅ) ਐਲਫਿਨਸਟਨ ਵੀ ਖਾਫ਼ੀ ਖ਼ਾਂ ਤੇ ਫਾਰਸਟਰ ਅਰ ਸਰ ਜੇ. ਮੈਲਕਮ ਦੇ ਮੋਢੇ ਪਰ ਰਖ ਕੇ ਚਲਾਂਦਾ ਹੈ, ਜੋ ਖਾਫ਼ੀ ਖ਼ਾਂ ਦੀ ਤਾਂ ਗੱਲ ਹੀ ਗਈ ਤੇ ਫਾਰਸਟਰ ਕਹਿੰਦਾ ਹੈ 'ਸਿੱਖ ਆਖਦੇ ਹਨ', ਪਰ ਕਿਸੀ ਸਿੱਖ ਦਾ ਨਾਮ ਤੇ ਲਿਖਤ ਦਾ ਪਤਾ ਨਾ ਦੱਸਣ ਕਰਕੇ ਉਸ ਦੀ ਸੁਣੀ ਸੁਣਾਈ ਗੱਲ ਇਤਿਹਾਸ ਵਿਚ ਕੋਈ ਵਜ਼ਨ ਨਹੀਂ ਰਖਦੀ।

(ੲ) ਸਰ ਜੇ. ਮੈਲਕਮ ਦਾ ਲੇਖ ਤਿੰਨਾਂ ਹਿੱਸਿਆਂ 'ਚ ਹੈ ਪਹਿਲੇ ਹਿੱਸੇ 'ਚ ਉਹ ਗਵਾਹ ਜੋ ਗੁਰੂਆਂ ਤੇ ਸਿੱਖਾਂ ਦੇ ਖਲਾਫ ਹਨ ਮੁਸਲਮਾਨਾਂ ਦੀਆਂ ਲਿਖੀਆਂ ਉਹ ਅਸਲੀਅਤ ਦੇ ਉਲਟ ਮੰਨਦਾ ਹੈ, ਦੂਜੇ ਹਿੱਸੇ 'ਚ ਉਹ ਫਾਰਸਟਰ ਵਗੈਰਾ ਦੇ ਲਫ਼ਜ਼ ਦੁਹਰਾਉਂਦਾ ਹੈ ਤੇ ਤੀਜੇ ਹਿਸੇ 'ਚ

ਆਪਣੀ ਰਾਏ ਸਾਫ ਦਸਦਾ ਤੇ ਮੰਨਦਾ ਹੈ ਕਿ "ਏਹ ਗੱਲ ਮੰਨੀ ਨਹੀਂ ਜਾਂਦੀ ਕਿ ਉਸੇ ਸਰਕਾਰ ਦੇ ਉਹ ਨੌਕਰ ਬਣੇ ਹੋਣ ਜਿਸ ਦੇ ਵਿਰੁੱਧ ਉਹ ਸਦਾ ਬਗ਼ਾਵਤ ਵਿਚ ਰਹੇ ਤੇ ਨਾ ਹੀ ਏਹ ਹੋ ਸਕਦਾ ਹੈ ਕਿ ਮੁਗ਼ਲ ਪਾਤਸ਼ਾਹ ਨੇ ਗੁਰੂ ਜੀ ਦਾ ਇਤਬਾਰ ਕੀਤਾ ਹੋਵੇ।" ਇਸ ਤੋਂ ਸਿਧ ਹੁੰਦਾ ਹੈ ਕਿ ਗੁਰੂ ਜੀ ਬਹਾਦਰਸ਼ਾਹ ਦੀ ਫੌਜ ਵਿਚ ਨੌਕਰ ਨਹੀਂ ਰਹੇ ਬਲਕੇ ਬਹਾਦਰਸ਼ਾਹ ਆਪਣੇ-ਆਪ ਨੂੰ ਉਹਨਾਂ ਦੀ ਉਚ ਹਸਤੀ ਦਾ ਸੇਵਕ (ਨਿਆਜ਼ਮੰਦ) ਜ਼ਾਹਰ ਕਰਦਾ ਰਿਹਾ।

——

### (ੲ) ਗੁਜ਼ਰ ਰਹੇ ਹਾਲਾਤ[1]

ਪਿਆਰੇ ਪਾਠਕੋ! ਆਪਨੂੰ ਪਤਾ ਹੋਵੇਗਾ ਕਿ ਇਹ ਸੇਵਕ ਆਪਦੇ ਦੀਦਾਰ ਕਰਨੋਂ ਤਿੰਨ ਮਹੀਨੇ ਵਾਂਝੇ ਰੇਹਾ ਤੇ ਹੁਨ ਚੋਥੇ ਮਹੀਨੇ ਆ ਕੇ ਦੀਦਾਰ ਕਰਦਾ ਹੈ। ਇਸ ਦਾ ਕਾਰਨ ਇਹ ਹੈ ਕਿ ਜੋ ਮਜ਼ਮੂਨ ਪਰੈਸ ਵਿਚ ਡਾਕ ਰਾਹੀਂ ਭੇਜਿਆ ਗਿਆ ਉਹ ਵਕਤ ਸਿਰ ਨਹੀਂ ਪੁਜਾ ਤੇ ਪੁਜਨ ਤੋਂ ਬਾਦ ਹਾਲਾਤ ਚੰਗੇ ਨ ਰੈਹਨ ਕਰਕੇ ਛਾਪਨ ਵਾਲੇ ਛਾਪ ਨ ਸਕੇ। ਰਸਤਾ ਬੰਦ ਹੋਨ ਕਰਕੇ ਮੈਂ ਭੀ ਦਿੱਲੀ ਤੇ ਪੰਜਾਬ ਵਲੋਂ ਵਾਪਸ ਨਹੀਂ ਆ ਸਕਿਆ। ਪਰ ਹੁਨ ਕਤਕ ੭ ਦੇ ਹਾਲਾਤ ਅਖਬਾਰਾਂ ਵਿਚ ਪੜ੍ਹੇ ਸੁਣੇ ਤਦ ਮੈਂ ੯ ਕਤਕ ਦਿਲੀ ਤੋਂ ਹਵਾਈ ਜਹਾਜ਼ ਤੇ ਬੈਠ ਕੇ ਸ੍ਰੀਨਗਰ ਪੁਜਾ ਹਾਂ ਜਿਥੇ ਦੇਖਨ ਸੁਣਨ ਤੇ ਢੂੰਡਨ ਤੇ ਪਤਾ ਲਗਾ ਹੈ ਕਿ ਜਿਥੇ ਮੁਜ਼ਫਰਾਬਾਦ ਦੇ ਸਿੰਘ ਸੰਗਤਾਂ ਕੁਝ ਤਾਂ ਸ੍ਰੀ ਨਗਰ ਹੋਕੇ ਜੰਮੂ ਵਲ ਚਲੀਆਂ ਗਈਆਂ, ਕੋਟਲੀ ਨਲੂਛੀ ਪਾਰਲੇ ਅਲਾਕੇ ਦੀਆਂ ਕੁਝ ਕੋਹਾਲੇ ਤੇ ਦੁਮੇਲ, ਗੜ੍ਹੀ, ਚਕੋਠੀ ਤਕ ਦਾ ਪਤਾ ਹੀ ਨਹੀਂ ਕਿਧਰ ਹਨ। ਇਸੀ ਤਰ੍ਹਾਂ ਮੁਜ਼ਫਰਾਬਾਦੋਂ ਭਢਿਕੇ, ਘੋੜੀ ਦੀਆਂ ਸੰਗਤਾਂ ਦਾ ਕੋਈ ਪਤਾ ਨਹੀਂ ਤੇ ਖਾਵੜੇ, ਬਕੇ, ਕੋਟ ਕੁੱਮੀ ਵ ਡੰਨਾਂ, ਮੈਰਾ ਮੰਦਰੀ, ਚਕਾਰ ਤੇ ਕੁਝ ਹਿਸਾ ਚਕੋਠੀ, ਅਸਨੀਜੀ ਦਾ ਕੋਈ ਪਤਾ ਹੈ ਪਰ ਆਸ ਕੀਤੀ ਜਾਂਦੀ ਹੈ ਸ਼ਾਇਦ ਬਾਗ ਪੁਨਛ ਵਲ ਯਾ ਜੰਗਲਾਂ ਵਿਚ ਕਿਤੇ ਹੋਨ। ਜਿਸ ਤਰ੍ਹਾਂ ਕਠਾਈ ਰੈਂਵਦ ਪਾਹਲ ਦੀਆਂ ਸੰਗਤਾਂ ਭੁਖੀਆਂ ਨੰਗੀਆਂ ਜ਼ਖਮੀ ਤੇ ਥਕੀਆਂ ਹੁਟੀਆਂ ਹੋਈਆਂ ਕਿਤਨੇ ਨਿਰੇ ਬਾਹਰੋਂ ਆਇਆ ਨੇ ਨਹੀਂ ਬਲਕੇ ਹਮਸਾਇਆਂ ਨੇ ਮਾਰ ਮੁਕਾਏ, ਪਤਿਤ ਕਰ ਦਿਤੇ ਯਾ ਬੰਦੀ ਕਰ ਲੀਤੇ ਹਨ। ਪਰੰਤੂ ਇਸ ਬਦਸਲੂਕੀ ਦੀ ਪ੍ਰਵਾਹ ਨ ਕ਼ਰਕੇ ਗੁਰੂ ਪਰਮੇਸ਼ਰ ਦੇ ਆਸਰੇ ਅਕਲ ਨਾਲ ਸ੍ਰੀ ਨਗਰ ਜਮਾਂ ਹੋਨ ਦਾ ਜਤਨ ਕਰੋ। ਇਥੇ ਨੈਸ਼ਨਲ ਹਕੂਮਤ ਦਾ ਤੁਸਾਡੇ ਹਕ ਵਿਚ ਤੇ ਦੁਸ਼ਮਨ ਦੇ ਮੁਕਾਨ ਤੇ ਪਿਛੇ ਹਟਾਨ ਵਿਚ ਬੜ੍ਹਾ ਜਤਨ ਹੈ। ਸ਼ੇਖ ਮੁਹੰਮਦ ਅਬਦੁਲਾ ਸ਼ੇਰੇ ਕਸ਼ਮੀਰ ਤੇ ਉਨ੍ਹਾਂ ਦੇ ਸਾਥੀ ਰਾਤ ਦਿਨ ਜਤਨ ਵਿਚ ਹਨ। ਪੰਜਾਬ ਹਿੰਦੁਸਤਾਨ ਦੀ ਸ੍ਰਕਾਰ ਦੀਆਂ ਫੌਜਾਂ ਮਦਦ ਲਈ ਪੁਜ ਕੇ ਦੁਸ਼ਮਨ ਧਾੜਵੀ ਤੇ ਸ਼ਸਤਰਬੰਦਾਂ ਨੂੰ ਤੈਹਸੀਲ ਬਡਗਾਮ ਤੋਂ ਬਾਰਾਂਮੂਲੇ ਤਕ ਕਾਬੂ ਕਰ ਰਹੀਆਂ ਹਨ, ਅਜ ਕਤਕ 23 ਸ਼ਨੀਵਾਰ ਸਾਡੀਆਂ ਮਦਦਗਾਰ ਫੌਜਾਂ ਬਾਰਾਂਮੂਲੇ ਪੁਜ ਗਈਆਂ ਹਨ ਤੇ ਅਗੇ ਮਹੂਰੇ ਵੱਲ ਵਧਨ ਦੇ ਯਤਨ ਵਿਚ ਹਨ ਆਸ ਹੈ ਬਹੁਤ ਛੇਤੀ ਦੁਸ਼ਮਨ ਹਜ਼ਾਰੇ ਵੱਲ ਕੱਢ ਦਿੱਤਾ ਜਾਏਗਾ। ਤੁਸਾਂ ਆਪ ਕਿਸੀ ਸਜਨ ਤੇ ਹਮਲਾ ਕਰਨ ਵਿਚ ਪੈਹਲ ਨਾ ਕਰਨੀ ਤੇ ਹਮਲਾਵਰਾਂ ਦਾ ਡਟਕੇ ਮੁਕਾਬਲਾ ਕਰਨਾ ਅਕਲ ਤੇ ਹੋਸਲੇ ਨਾਲ ਲੁਟ ਤੇ ਔਰਤਾਂ, ਬਚਿਆਂ, ਬੁਢਿਆਂ, ਰੋਗੀਆਂ ਤੇ ਨਿਹਥਿਆਂ ਤੇ ਵਾਰ ਨਹੀਂ ਕਰਨਾ ਤੇ ਧਰਮ ਦੇ ਉਲਟ ਬਦ ਇਖਲਾਕੀ ਵਾਲਾ ਕੋਈ ਕੰਮ ਨਹੀਂ ਕਰਨਾ, ਬਦਲਾ

1. ਇਹ ਮਜ਼ਮੂਨ 6 ਅਕਤੂਬਰ 1947 ਦੇ ਅੰਕ ਵਿਚੋਂ ਲਿਆ ਗਿਆ ਹੈ। ਕਸ਼ਮੀਰ ਦੇ ਸ਼ਰਨਾਰਥੀਆਂ ਦਾ ਢਾਰਸ ਬੰਧਾਉਂਦੇ ਹਨ।

ਲੈਨ ਦੀ ਸ਼ਕਲ ਵਿਚ ਰਬ ਗੁਰੂ ਤੇ ਆਸ ਰਖਨੀ, ਆਪ ਬਦਲਾ ਨਹੀਂ ਮੁਕਾਨਾ ਸਿਰਫ ਆਪਨੀ ਜਾਨ ਬਚਾ ਕੇ ਸ੍ਰੀਨਗਰ ਪੁਜਨ ਦਾ ਜਤਨ ਕਰਨਾ ਦੁਸ਼ਮਨ ਦਾ ਵਿਸਾਹ ਨਹੀਂ ਕਰਨਾ, ਬਾਨੀ ਪੜ੍ਹਨੀ, ਗੁਰੂ ਗੁਰੂ ਜਪਨਾ, ਬਿਪਤਾ ਦਾ ਮੁਕਾਬਲਾ ਭੁਖ ਦੁਖ ਸਹਾਰ ਕੇ ਕਰਨਾ, ਧਰਮ ਵਿਚ ਪ੍ਰਪਕ ਰੈਹਨਾ, ਜਾਨ ਬੁਝਕੇ ਝੁਕਨਾ ਨਹੀਂ, ਜਬਰਨ ਕੀਤਾ ਗਿਆ ਪਤਿਤ ਕੋਈ ਪਤਿਤ ਵੈਸਾ ਨਹੀਂ ਹੁੰਦਾ, ਆਪਸ ਵਿਚ ਪਿਆਰ ਰਖਨਾ-ਬੁਢੇ, ਬਚੇ, ਰੋਗੀ, ਕਮਜ਼ੋਰ ਤੇ ਇਸਤਰੀ ਜਾਤੀ ਦੀ ਮਦਦ ਕਰਨੀ, ਗੁਰੂ ਤੁਸਾਡੇ ਅੰਗ ਸੰਗ ਹੈ। ਕਿਸੀ ਦਾ ਬੁਰਾ ਨਹੀਂ ਚਿਤਵਨਾ, ਭਾਣਾ ਮੰਨਣਾ "ਪਰਕਾ ਬੁਰਾ ਨ ਰਾਖੋ ਚੀਤ। ਤੁਮਕੋ ਦੁਖ ਨਹੀਂ ਭਾਈ ਮੀਤ।" ਵਾਹਿਗੁਰੂ ਜੀਕਾ ਖ਼ਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇਹ। ਜਿਥੇ ਭੀ ਹੋਵੇ ਘਾਸ ਪਤੇ, ਛਿਲਕੇ ਖਾਕੇ ਬਾਰਾਮੂਲੇ, ਸ੍ਰੀਨਗਰ ਪੁਜੋ, ਦੁਸ਼ਮਨ ਤੋਂ ਬਚਕੇ ਕਿਸੀ ਤੇ ਇਤਬਾਰ ਨਾ ਕਰਨਾ, ਨ ਮਲੂਮ ਕੌਨ ਦੁਸ਼ਮਨ ਦਾ ਸਾਥੀ ਹੋਵੇ। ਦੁਸ਼ਮਨ ਦੇ ਪਾਸ ਹਵਾਈ ਜਹਾਜ਼ ਨਹੀਂ ਹਨ। ਹਵਾਈ ਜਹਾਜ਼ ਸਾਡੀ ਮਿਤ੍ਰ ਹਕੂਮਤ ਦੇ ਹਨ ਇਸ ਵੇਲੇ ਰਿਆਸਤੀ ਮੁਸਲਮ ਸੈਨਾ ਕਿਸੀ ਫਰੰਟੀਅਰ ਉੱਤੇ ਦੁਸ਼ਮਨ ਨਾਲ ਜੰਗ ਨਹੀਂ ਕਰ ਰਹੀ, ਕਿਧਰੇ ਧੋਖੇ ਵਿਚ ਨ ਆ ਜਾਨਾਂ ਬਾਰਾਮੂਲੇ ਤੇ ਹਿੰਦਵਾੜੇ ਦੇ ਪਾਸੇ ਦੇ ਬਹੁਤੀਆਂ ਸਜਨ-ਸੰਗਤ ਸ੍ਰੀਨਗਰ ਪੁਜੀ ਹੈ ਤੇ ਕੁਝਕੁ ਵੈਲੀ ਕਸ਼ਮੀਰ ਦੀ ਸੰਗਤ ਦਿਲੀ ਪੁਜ ਗਈ ਹੈ। ਹੁਨ ਹਰ ਥਾਂ ਤੋਂ ਸੰਗਤਾਂ ਨੂੰ ਸ੍ਰੀਨਗਰ ਹੀ ਪੁਜਨਾ ਚਾਹੀਏ, ਰਾਤ ਦਿਨ ਨਹੀਂ ਵੇਖਨਾ। ਰਾਹ ਰਸਤਾ ਹੋਰ ਛਡ ਕੇ ਸੜਕ ਪੁਰ ਬਾਰਾਂਮੂਲੇ ਤੇ ਸ੍ਰੀਨਗਰ ਤਕ ਬੇਖਟਕੇ ਚਲਨਾ ਸੜਕ ਤੇ ਪਰ ਬਾਰਾਮੂਲੇ ਤੋਂ ਸ੍ਰੀਨਗਰ ਤਕ ਦੁਸ਼ਮਨ ਦਾ ਕਬਜ਼ਾ ਨਹੀਂ ਹੈ। ਉਰੇ ਪਰੇ ਸ਼ਾਇਦ ਕਿਸੀ ਗਰਾਂ ਮਕਾਨ ਵਿਚ ਕੋਈ ਦੁਸ਼ਮਨ ਯਾ ਉਸ ਦਾ ਸਾਥੀ ਛਪਿਆ ਹੋਵੇ ਇਸ ਲਈ ਸੜਕੋਂ ਦੁਰਾਡੇ ਘਰਾਂ ਮਕਾਨਾਂ ਗਰਾਵਾਂ ਤੇ ਹੋਰ ਲੋਕਾਂ ਤੋਂ ਹੁਸ਼ਿਆਰੀ ਨਾਲ ਗੁਜ਼ਰਨ ਦੀ ਕੋਸ਼ਸ਼ ਕਰਨੀ। ਤੁਸਾਡਾ ਗੁਰੂ ਰਾਖਾ ਹੋਵੇਗਾ, ਘਾਬਰਨਾਂ ਨਹੀਂ, ਹੌਸਲਾ ਰਖਨਾ ਤੁਸਾਡੀ ਤਕਲੀਫ ਨੂੰ ਨੇਸ਼ਨਲ ਹਕੂਮਤ ਵਾਲੇ ਅਪਨੇ ਸ੍ਰੀਰਕ ਦੁਖ ਨਾਲੋਂ ਵਧੀਕ ਮੈਹਸੂਸ ਕਰਦੇ ਹਨ। ਰਬ ਕਰੇ ਤੁਸੀਂ ਸੁਖ ਨਾਲ ਆਉ। ਕਲ ਪਰਸੋਂ ਹੀ ਮਹੂਰਾ ਬਿਜਲੀ ਘਰ ਲੈ ਕੇ ਊੜੀ ਪੁਜ ਕੇ ਚਕੋਠੀ, ਚਨਾਰੀ, ਗੜ੍ਹੀ, ਚਕਾਰ ਤੇ ਮੁਜ਼ਫਰਾਬਾਦ ਪੁਜਨ ਦੀ ਆਸ ਕੀਤੀ ਜਾਂਦੀ ਹੈ। ਖਿਆਲ ਕਰੋ ਜਿਥੇ ਜਿਥੇ ਕਬਜ਼ਾ ਹੋਂਦਾ ਏ ਜੋ ਸ੍ਰੀਨਗਰ ਕਨਾਰੇ ਕਨਾਰੇ ਚਲਕੇ ਨਾ ਪੁਜ ਸਕਨ ਉਹ ਦੁਸ਼ਮਨ ਤੋਂ ਛੁਡਾਏ ਹੋਏ ਅਲਾਕੇ ਵਿਚ ਨਜ਼ਦੀਕ ਥਾਂ ਤੇ ਪੁਜ ਜਾਉ ਤੇ ਹਿੰਦੁਸਤਾਨ ਜ਼ਿੰਦਾਬਾਦ, ਨੇਸ਼ਨਲ ਹਕੂਮਤ ਜ਼ਿੰਦਾਬਾਦ, ਹਿੰਦੂ ਮੁਸਲਮ ਸਿੱਖ ਇਤਹਾਦ ਜ਼ਿੰਦਾਬਾਦ, ਦੇ ਨਾਹਰੇ ਲਗਾਉ। ਸਤਿਸ੍ਰੀ ਅਕਾਲ ਗੁਰਬਰ ਅਕਾਲ। ਬਾਗ ਤੋਂ ਚਲੇ ਹੋਏ ਸਜਨ ਸ਼ਨੀਵਾਰ ਸ੍ਰੀਨਗਰ ਪੁਜ ਗਏ ਹਨ ਹੋਰ ਭੀ ਜਿਥੇ ਕੋਈ ਪੁਜ ਸਕੇ ਅਪਨੇ 2 ਥਾਂ ਟ੍ਰਿਕਾਣੇ ਖਬਰ ਦਿਉ ਤਾਕਿ ਹਵਾਈ ਜਹਾਜ਼ ਰਾਹੀਂ ਖਾਨ ਪੈਨਣ ਦੀ ਮਦਦ ਪੋਹਚਾਉਨ ਦਾ ਜਤਨ ਕੀਤਾ ਜਾਏ ਯਾ ਜਿਸ ਤਰ੍ਹਾਂ ਜੋ ਮਦਦ ਪੋਚਾਈ ਜਾ ਸਕੇ ਪੋਹਚਾਈ ਜਾਏ। ਆਪਨੇ ਰਿਆਸਤੀ ਮੁਸਲਮ, ਹਿੰਦੂ ਤੇ ਸਿੱਖ ਸਜਨ ਭਰਾਤਰੀ ਭਾਵ ਤੇ ਸੁਹਿਰਦਤਾ ਨਾਲ ਵਰਤਦੇ ਰਹੋ, ਬਾਹਰੋਂ ਆਏ ਸ਼ਰਾਰਤੀਆਂ ਨੇ ਆਖਰ ਨਸ ਜਾਨਾ ਹੈ; ਤੁਸਾਂ ਸਭਨਾਂ ਰਿਆਸਤੀਆਂ ਇਥੇ ਹੀ ਰੈਹਨਾਂ ਹੈ। ਇਸ ਲਈ ਅਪਨੀ ਵੱਲੋਂ ਕੋਈ ਵਧੀਕੀ ਕਿਸੀ ਨਾਲ ਨਾ ਕਰਨੀ, ਦੂਜੇ ਦੀ ਕੀਤੀ ਵਧੀਕੀ ਮਾਫ ਕਰਨੀ। ਇਸ ਵੇਲੇ ਜੋ ਭੀ ਦੁਸ਼ਮਨ ਦੇ ਦਬਾਏ (ਹੇਠ ਆ ਕੇ) ਤੁਸਾਡੇ ਨਾਲ ਵਧੀਕੀ ਕਰੇ ਤੁਸੀਂ ਵਾਹ ਲਗਦੇ ਉਸ ਨੂੰ ਭੀ ਮਾਫ ਕਰਨ ਦਾ ਖਿਆਲ ਰਖਨਾ। ਸ਼ੁਭ ਚਿੰਤਕ, ਐਡੀਟਰ।

## ਇਕ ਹੱਥ-ਲਿਖਤ ਵਿਚੋਂ :

### ਦਸਮ ਗ੍ਰੰਥ ਸਾਹਿਬ ਤੇ ਅਸ਼ੋਕ ਜੀ

ਪਿਛਲੇ ਦਿਨਾਂ ਵਿਚ "ਸ਼ੇਰੇ ਪੰਜਾਬ ਲਾਹੌਰ" (ਉਰਦੂ ਅਖ਼ਬਾਰ) ਦੇ ਇਕ ਪਰਚੇ ਅੰਦਰ ਸ. ਸ਼ਮਸ਼ੇਰ ਸਿੰਘ ਜੀ ਅਸ਼ੋਕ ਵੱਲੋਂ ਨਿਕਲਿਆ ਹੋਇਆ ਇਕ ਲੇਖ ਦਸਮ ਗ੍ਰੰਥ ਸਾਹਿਬ ਜੀ ਦੇ ਸਬੰਧ ਵਿਚ ਦੇਖਿਆ ਹੈ ਜਿਸ ਦੇ ਅੰਦਰ ਇਤਰਾਜ਼ ਜਾਂ ਸਵਾਲ ਬਹੁਤ ਹਨ ਪਰ ਮੈਂ ਇਸ ਲੇਖ ਵਿਚ ਫ਼ਿਲਹਾਲ ਇਕ ਹੀ ਵਿਸ਼ੇ ਪੁਰ ਕੁਝ ਲਿਖਣਾ ਚਾਹੁੰਦਾ ਹਾਂ, ਇਸ ਲਈ ਕੇ ਜਿਥੇ ਪੈਹਲੇ ਇਤਰਾਜ਼ ਕਰਨ ਵਾਲੇ ਕਈ ਸਜਣ ਕੁਝ ਬਾਣੀ ਦਸਮ ਗ੍ਰੰਥ ਸਾਹਿਬ ਜੀ ਦੀ ਗੁਰੂ ਰਚਨਾ ਨਹੀਂ ਮੰਨ ਰਹੇ ਹਨ ਉਥੇ ਮੌਜੂਦਾ ਭਰਾਵਾਂ ਦੇ ਹੱਥਾਂ ਵਿਚੋਂ ਬਾਕੀ ਰਹੀ ਸਹੀ ਭੀ ਨਾ ਜਾਂਦੀ ਰਹੇ, ਕਿਉਂਕਿ ਇਤਰਾਜ਼ ਤਾਂ ਕੇਹੜੀ ਚੀਜ਼ ਹੈ ਜਿਸ ਪਰ ਨਹੀਂ ਹੋ ਸਕਦਾ; ਜਦ ਰਬ ਨੂੰ "ਨਹੀਂ ਹੈ" ਸਾਬਤ ਕਰਨ ਵਾਲੇ ਫ਼ਿਲਾਸਫ਼ਰ ਮੌਜੂਦ ਹਨ ਫਿਰ ਹੋਰ ਕਿਸੀ ਦੀ ਹੋਂਦ ਤੋਂ ਮੁਕਰਨ ਵਿਚ ਕੀ ਦੇਰ ਲਗ ਸਕਦੀ ਹੈ?

ਅਸ਼ੋਕ ਜੀ ਨੇ ਬਚਿਤ੍ਰ ਨਾਟਕ ਦੀ ਰਚਨਾ ਨੂੰ ਸਾਹਮਣੇ ਰਖ ਕੇ ਇਸ ਦੇ ਪੈਹਲੇ ਧਿਆਉ ਵਿਚੋਂ ਹੀ ਸਭ ਤੋਂ ਪੈਹਲੇ ਟੀਕਾ ਟਿੱਪਣੀ ਦਾ ਅਰੰਭ ਕੀਤਾ ਹੈ ਇਸ ਲਈ ਅਸੀਂ ਭੀ ਇਥੋਂ ਹੀ ਬਿਨੈ ਕਰਨ ਦਾ ਹੀਆ ਕਰਦੇ ਹਾਂ।

(ੳ) ਸ੍ਰੀ ਮਾਨ ਜੀ ਨੇ ਦਸਮ ਗ੍ਰੰਥ ਵਿਚ ਗੁਰੂ ਜੀ ਦੀ ਰਚਨਾ ਆਟੇ ਵਿਚ ਲੂਣ ਦੀ ਤਰ੍ਹਾਂ ਲਿਖ ਕੇ ਅਗੇ ਉਸ ਬਾਣੀ ਦਾ ਨਾਮ-ਪਤਾ ਨਹੀਂ ਦਿੱਤਾ ਕੇ ਆਪ ਕਿਸ 2 ਪਾਠ ਨੂੰ ਗੁਰੂ ਜੀ ਦੀ ਰਚਨਾ ਮੰਨਦੇ ਹਨ। ਲੋੜ ਹੈ ਕੇ ਆਪ ਉਨ੍ਹਾਂ ਪਦਾਂ, ਸ਼ਬਦਾਂ ਯਾ ਛੰਦਾ ਪ੍ਰਸੰਗਾਂ ਯਾ ਰਚਨਾ ਦਾ ਪੂਰਾ ਪੂਰਾ ਖ਼ੁਲਾਸਾ ਪਤਾ ਪ੍ਰਕਾਸ਼ਤ ਕਰਨ, ਕਿਸ ਨੂੰ ਉਹ ਗੁਰੂ ਜੀ ਦੀ ਰਚਨਾ ਮੰਨਦੇ ਹਨ ਤੇ ਕਿਸ ਨੂੰ ਕਵੀਆਂ ਦੀ ਮੰਨਦੇ ਹਨ ਤਾਂ ਕੇ ਉਸ ਦੇ ਸਬੰਧ ਵਿਚ ਕੁਝ ਕੇਹਾ ਜਾ ਸਕੇ।

(ਅ) ਆਪ ਨੇ ਬਚਿਤ੍ਰ ਨਾਟਕ ਨੂੰ ਕਵੀ ਰਾਮ-ਸਿਆਮ ਦੀ ਕਵਿਤਾ ਲਿਖਿਆ ਹੈ ਪਰ ਇਸ ਦਾ ਭੀ ਕੋਈ ਸਬੂਤ ਨਹੀਂ ਦਿੱਤਾ ਜਿਸ ਤੋਂ ਆਪ ਨੇ ਇਸ ਨੂੰ ਕਵੀਆਂ ਦੀ ਕਵਿਤਾ ਲਿਖਿਆ ਹੈ। ਹਾਲਾਂ ਕਿ ਆਪ ਇਹ ਭੀ ਮੰਨਦੇ ਹੋ ਕੇ ਬਚ੍ਰਿਤ ਨਾਟਕ ਗੁਰੂ ਜੀ ਦੀ ਰਚਨਾ ਕਹੀ ਜਾਂਦੀ ਹੈ।.... ਸਰਦਾਰ ਸਾਹਿਬ ਜੀ ਨੂੰ ਇਹ ਭੁਲੇਖਾ ਹੋਰ ਕਥਾਵਾਂ ਤੇ ਬਚ੍ਰਿਤ ਨਾਟਕ ਵਿਚ ਉਸੇ ਤਰ੍ਹਾਂ ਲਗਾ ਹੈ ਜਿਸ ਤਰ੍ਹਾਂ ਸਹਜ ਸੁਭਾ ਅਗੇ ਕਿਸੀ ਹਿੰਦੂ ਲੇਖਕ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 'ਵਾਸਦੇਵ", "ਕ੍ਰਿਸ਼ਨ", "ਕੇਸ਼ਵ", "ਰਾਮ", ਆਦਿਕ ਨਾਮ ਨੂੰ ਪੜਕੇ ਨਿਸਚੇ ਹੋ ਗਿਆ ਕਿ ਗੁਰੂ ਜੀ ਤਾਂ ਹਿੰਦੂ ਅਉਤਾਰਾਂ ਦੇ ਉਪਾਸ਼ਕ ਸਨ ਯਾ ਕਿਸੀ ਈਸਾਈ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ "ਬਿਨ ਭਜਨ ਈਸੈ" ਤੇ ਦਸਮ ਗ੍ਰਥ ਸਾਹਿਬ ਵਿਚੋਂ "ਸ੍ਰੀ ਅਸਕੇਤ ਜਗਤ ਕੇ ਈਸਾ" ਪੜਕੇ ਨਿਸਚੇ ਹੋ ਗਿਆ ਕਿ ਗੁਰੂ ਸਾਹਿਬ ਪ੍ਰਭੂ ਈਸਾ (ਯਸੂ) ਮਸੀਹ ਦੇ ਉਪਾਸ਼ਕ ਸਨ ਯਾ ਜਿਸ ਤਰ੍ਹਾਂ ਕਿਸੀ ਦੇਵੀ ਪੂਜਕ ਨੂੰ ਦਸਮ ਗ੍ਰੰਥ ਸਾਹਿਬ ਪੜਕੇ "ਭਗਉਤੀ" ਆਦਿ ਨਾਮਾਂ ਤੋਂ ਸਮਝ ਆ ਗਈ ਕੇ ਗੁਰੂ ਜੀ ਭੀ ਦੇਵੀ ਉਪਾਸ਼ਕ ਸਨ...

....ਸੁਣੋਂ ਵੀਰ ਜੀ! ਇਸਦੇ ਗੁਰੂ ਜੀ ਦੀ ਰਚਨਾ ਕਹਿਣ ਦਾ ਇਹ ਸਬੂਤ ਹੈ ਕਿ ਇਸ ਦੇ ਦੂਜੇ ਧਿਆ ਵਿਚ ਲਿਖਿਆ ਹੈ—

ਅਬ ਮੈਂ ਕਹੌ ਸੁ ਅਪਨੀ ਕਥਾ।

ਸੋਢੀ ਬੰਸ ਉਪਜਿਆ ਜਥਾ।

(ਧਿਆਉ ੨-ਅੰਕ ੮)

ਅਬ ਮੈਂ ਅਪਨੀ ਕਥਾ ਬਖਾਨੋ। ਤਪੁ ਸਾਧਤ ਜੈਹ ਬਿਧ ਮੁਹਿ ਆਨਉ।

(ਧਿਆਉ ੬ ਅੰਕ-੨੯)

ਮੈਂ ਆਪਨਾ ਸੁਤ ਤੋਹਿ ਨਿਵਾਜਾ। ਪੰਥ ਪ੍ਰਚੁਰ ਕਰਬੇ ਕਉ ਸਾਜਾਂ।

...

ਠਾਂਡ ਭਇਓ ਮੈਂ ਜੋਰ ਕਰ ਬਚਨ ਕਹਿਓ ਸਿਰ ਨਿਆਇ ॥

ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰੋ ਸਹਾਇ...।

...

ਅਬ ਕਵਿ ਜਨਮ ਕਥਨੰ ॥

ਮੁਰਪਿਤ ਪੂਰਬ ਕੀਆ ਪਿਆਨਾ।

ਭਾਂਤਿ ਭਾਂਤਿ ਕੇ ਤੀਰਥ ਨਾਨਾ...

ਤਹੀ ਪ੍ਰਕਾਸ਼ ਹਮਾਰਾ ਭਯੋ।

ਪਟਨੇ ਸੈਹਰ ਵਿਖੈ ਭਵ ਲਇਓ...

ਜਬ ਹਮ ਕਰਮ ਧਰਮ ਮੋ ਆਏ।

ਦੇਵ ਲੋਕ ਤਬ ਪਿਤਾ ਸਿਧਾਏ ॥ (ਧਿਆਇ ੭ ਅੰਕ ੩)

...

ਰਾਜ ਸਾਜ ਹਮ ਪਰ ਜਬ ਆਇਓ।

ਜਥਾ ਸਕਤ ਤਬ ਧਰਮ ਚਲਾਇਓ।...

ਦੇਸ ਚਾਲ ਹਮਤੇ ਪਕ ਭਈ।

ਸੈਹਰ ਪਾਵਟਾ ਕੀ ਸੁਧ ਲਈ।...

ਫ਼ਤਹ ਸਾਹ ਕੋਪਾ ਤਬ ਰਾਜਾ।

ਲੋਹ ਪਰਾ ਹਮ ਸਿਉ ਬਿਨ ਕਾਜਾ। (ਧਿਆਇ ੮੨, ਅੰਕ-੩)

ਏਹੋ ਕਵੀ ਜੀ ਅੱਗੇ ਜਾ ਕੇ ਲਿਖਦੇ ਹਨ ਬਚਿਤ੍ਰ ਨਾਟਕ ਵਿਚ—

ਜਹ ਜਹ ਬਿਧ ਤਨ ਮਨ ਸੁਧ ਆਈ ॥

ਤਿਮ ਤਿਮ ਕਹੇ ਗ੍ਰੰਥ ਬਨਾਈ ॥

ਪ੍ਰਥਮੇ ਸਤ ਜੁਗ ਜਹ ਬਿਧ ਲਗਾ।

ਪ੍ਰਿਥਮੈ ਦੇਖਿ ਚਰਿਤ੍ਰ ਕਉ ਕਹਾ।

ਪੈਹਲੇ ਚੰਡੀ ਚਰਿਤ੍ਰ ਬਨਾਇਓ।

ਨਖ ਬਿਖ ਤੇ ਭ੍ਰਮ ਭਾਖ ਸੁਨਾਇਓ।

ਫੇਰ ਕਥਾ ਤਬ ਪ੍ਰਥਮ ਸੁਨਾਈ।

ਅਬ ਚਾਹਤ ਫਿਰ ਕਰੋ ਬਡਾਈ ॥

(ਧਿਆਇ ੧੪)

ਕਿਉਂ ਜੀ, ਉਹ ਕਿਹੜਾ ਕਵੀ ਰਾਮ-ਸਿਆਮ ਹੈ ਜਿਸ ਦਾ ਬੰਸ "ਸੋਢੀ" ਸੀ? ਉਹ ਕਿਹੜਾ ਕਵੀ ਸੀ ਜਿਸ ਨੇ ਹੇਮ ਕੁੰਟ ਪਰਬਤ ਪਰ ਤਪਸਿਆ ਕੀਤੀ ਤੇ ਜਿਸ ਦੇ ਪਿਤਾ ਮਾਤਾ ਨੇ "ਅਲਖ ਅਰਾਧਾ" ਬਹੁ ਬਿਧ ਜੋਗ ਸਾਧਨਾ ਕਰਕੇ? ਉਹ ਕੇਹੜਾ ਕਵੀ ਸੀ ਜਿਸ ਨੂੰ ਅਕਾਲ ਪੁਰਖ ਨੇ ਫੁਰਮਾਇਆ ਕਿ ਮੈਂ ਤੈਨੂੰ ਆਪਨਾ ਸੁਤ ਨਿਵਾਜਿਆ ਹੈ ਤੇ ਪੰਥ ਪ੍ਰਚਾਰ ਕਰਨ ਨੂੰ ਸਾਜੇਆ ਹੈ ਤੇ ਉਸ ਕਵੀ ਦਾ ਉਹ ਕੇਹੜਾ ਪੰਥ ਹੈ ਜੋ ਕਵੀ ਤੋਂ ਚਲਿਆ? ਅਗੇ ਲਿਖੇ ਲਫ਼ਜ਼ਾਂ ਵਿਚ ਕਿਹੜੇ ਕਵੀ ਦੇ ਜਨਮ ਦਾ ਜ਼ਿਕਰ ਹੈ? ਕਿਸ ਕਵੀ ਦੇ ਪਿਤਾ ਨੇ ਕਿਥੋਂ ਪੂਰਬ ਨੂੰ ਤੇਆਰੇ ਕੀਤੇ ਤੇ ਕੇਹੜੇ ਕਵੀ ਦੇ ਪਿਤਾ ਨੇ ਤ੍ਰਿਬੇਨੀ ਤੇ ਪੁੰਨ ਦਾਨ ਕਰਦਿਆਂ ਕੁਝ ਦਿਨ ਗੁਜ਼ਾਰੇ ਤੇ ਫੇਰ ਪਟਨੇ ਸੈਹਰ ਪੁਜ ਗਿਆ? ਉਹ ਕੇਹੜਾ ਕਵੀ ਹੈ ਜਿਸ ਦਾ ਜਨਮ ਪਟਨੇ ਸੈਹਰ ਵਿਚ ਹੋਇਆ ਤੇ ਫੇਰ ਪੰਜਾਬ ਵੱਲ ਉਸ ਨੂੰ ਲੈ ਆਏ? ਕਿਸ ਦੇ ਕਰਮ ਧਰਮ ਵਿਚ ਆਉਣ ਤੇ ਹੀ ਉਨ੍ਹਾਂ ਦੇ ਪਿਤਾ ਜੀ ਦੇਵ ਲੋਕ ਚਲੇ ਗਏ। ਸੈਹਰ ਪਾਵਟਾ ਕਿਸ ਨੇ ਸੁਭਾਏਮਾਨ ਕੀਤਾ ਤੇ ਉਸ ਤੇ ਫਤਹ ਸਾਹ ਰਾਜਾ ਗੁਸੇ ਹੋ ਗਿਆ ਤੇ ਜੁਧ ਜੰਗ ਹੋਏ ਤੇ ਫਤਹ ਸਾਹ ਕਿਸ ਕਵੀ ਦੇ ਸਮੇਂ ਹੋਇਆ?

ਮੇਰਾ ਵਿਸ਼ਵਾਸ ਹੈ ਕਿ ਉਪਰੋਕਤ ਪ੍ਰਸ਼ਨਾਂ ਦੇ ਉੱਤਰ ਵਿਚ ਕੋਈ ਭੀ ਵਿਦਵਾਨ ਇਹ ਨਹੀਂ ਕਹਿ ਸਕਦਾ ਤੇ ਜੇ ਕਹੇ ਤਦ ਸਾਬਤ ਨਹੀਂ ਕਰ ਸਕਦਾ ਕਿ ਸਿਵਾਏ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੋਰ ਕੋਈ ਕਵੀ ਹੈ? ਜੇ ਆਪ ਦੀ ਜਾਚੇ ਹੈ ਤਦ ਤੁਸੀਂ ਹਠਾਰਨੈ ਕਰਕੇ ਨਹੀਂ ਪਰ ਖੋਜੀ ਬਨ ਕੇ ਸਾਬਤ ਕਰੋ, ਨਹੀਂ ਤਾਂ ਆਪਨੇ ਉਹ ਲਫਜ਼ ਵਾਪਸ ਲਵੋ ਜੋ ਇਸ ਭਾਵ ਦੇ ਵਰਤੇ ਹਨ ਕਿ ਬਚਿਤ੍ਰ ਨਾਟਕ ਗੁਰੂ ਜੀ ਦੀ ਰਚਨਾ ਨਹੀਂ ਰਾਮ-ਸਿਆਮ ਵਗੈਰਾ ਕਵੀਆਂ ਦੀ ਰਚਨਾ ਹੈ।

—: 0:—

# ਹਵਾਲਾ ਸੂਚੀ
# I


(ੳ) ਪੁਸਤਕਾਂ

ਅਤਰ ਸਿੰਘ : *'ਭਾਗ ਜੀ,'* ਹਿੰਦ ਦੀ ਚਾਦਰ ਯਾਦਗਾਰੀ ਅਕਾਲੀ ਕੌਰ ਸਿੰਘ ਟ੍ਰਸਟ, ਪਟਿਆਲਾ, 2000.

ਹਿੰਮਤ ਸਿੰਘ : *'ਜੀਵਨ ਬ੍ਰਿਤਾਂਤ ਅਕਾਲੀ ਕੌਰ ਸਿੰਘ ਨਿਹੰਗ,'* ਮਨਜੀਤ ਪ੍ਰਿੰਟਿੰਗ ਐਂਡ ਪਬਲਿਸ਼ਿੰਗ ਕੰਪਨੀ, ਚੰਡੀਗੜ੍ਹ, 1971.

ਹੀਰਾ ਸਿੰਘ 'ਦਰਦ' : *'ਬਹੁਮੁੱਲੇ ਇਤਿਹਾਸਕ ਲੇਖ,'* 1963.

ਕਾਨ੍ਹ ਸਿੰਘ ਜੀ 'ਨਾਭਾ' : *'ਗੁਰ ਸ਼ਬਦ ਰਤਨਾਕਰ'*, (ਅਕਾਲੀ ਜੀ ਦੀ ਤਸਵੀਰ 'ਨਾਨਕ ਪੰਥੀ' ਦੇ ਅੰਤਰਗਤ)

ਗੁਰਚਰਨ ਸਿੰਘ : *ਗਿਆਨੀ ਸ਼ੇਰ ਸਿੰਘ*, ਨਵਯੁਗ, ਦਿੱਲੀ।

ਗੁਰਦਿਤ ਸਿੰਘ (ਗਿਆਨੀ) : *'ਪ੍ਰਕਾਸ਼'*, (ਅਕਾਲੀ ਕੌਰ ਸਿੰਘ ਵਿਸ਼ੇਸ਼ ਅੰਕ)

ਗੰਡਾ ਸਿੰਘ (ਡਾ.) : *'ਗੁਰਸੋਭਾ'* (ਸੈਨਾਪਤਿ) ਪੰਜਾਬੀ ਯੂਨੀਵਰਸਿਟੀ ਪਟਿਆਲਾ, ਜੂਨ, 1967.

ਬੁਧ ਸਿੰਘ (ਪੁਣਛ) : *'ਚੋਣਵੇਂ ਰਤਨ'*, ਕ੍ਰਿਪਾ ਸਾਗਰ ਪ੍ਰੈਸ, ਰਾਮਗਲੀ, ਲਾਹੌਰ, ਸਤੰਬਰ 1937.

ਰਣਧੀਰ ਸਿੰਘ (ਭਾਈ ਸਾਹਿਬ) : *'ਜੇਲ੍ਹ ਚਿਠੀਆਂ'*

(ਅ) ਅਖ਼ਬਾਰਾਂ ਅਤੇ ਪਤ੍ਰਕਾਵਾਂ ਜਿਨ੍ਹਾਂ ਵਿਚ ਅਕਾਲੀ ਜੀ ਦਾ ਜ਼ਿਕਰ ਆਇਆ ਹੈ :

1. ਅਕਾਲੀ (ਰੋਜ਼ਾਨਾ) ਜਲੰਧਰ

28 ਦਸੰਬਰ, 1952 (ਅਕਾਲੀ ਜੀ ਦੀ ਬੀਮਾਰੀ ਬਾਰੇ)
26 ਜਨਵਰੀ, 1953 (ਪੰਥਕ ਇਕੱਠ ਵਿਚ ਅਫ਼ਸੋਸ ਤੇ ਵੀਚਾਰ)
1 ਫ਼ਰਵਰੀ, 1953 ('ਸਾਰਸ' ਜੀ ਦੀ ਅਕਾਲੀ ਜੀ ਉੱਪਰ ਕਵਿਤਾ)
5 ਫ਼ਰਵਰੀ, 1953 (ਭੋਗ ਦੀ ਪੂਰੀ ਖ਼ਬਰ)
6 ਫ਼ਰਵਰੀ, 1953 (ਪਹਿਲੀ ਬਰਸੀ ਬਾਰੇ ਸ਼ਿਮਲੇ ਦੀ ਖ਼ਬਰ)
9 ਫ਼ਰਵਰੀ, 1953 (ਪਿਆਰਾ ਸਿੰਘ ਪਦਮ ਜੀ ਦਾ ਲੇਖ)
10 ਫ਼ਰਵਰੀ, 1953 (ਲਾਇਬ੍ਰੇਰੀ ਬਾਰੇ)
13 ਫ਼ਰਵਰੀ, 1953 (ਜੰਮੂ ਦੀ ਖ਼ਬਰ)
22 ਫ਼ਰਵਰੀ, 1953 (ਅਤਰ ਸਿੰਘ ਜੀ ਦੀ ਖ਼ਬਰ ਕਿ ਅਕਾਲੀ ਜੀ ਬਾਰੇ ਕੁਝ ਲਿਖ ਰਹੇ ਹਨ)
29 ਫ਼ਰਵਰੀ, 1955 (ਬਰਸੀ ਬਾਰੇ)
2 ਫ਼ਰਵਰੀ, 1955 (ਬਰਸੀ ਬਾਰੇ)

2. **ਅਕਾਲੀ ਪੱਤ੍ਰਕਾ (ਰੋਜ਼ਾਨਾ) ਜਲੰਧਰ**
   7 ਜਨਵਰੀ, 1953 (ਬੀਮਾਰੀ ਬਾਰੇ)
   26 ਜਨਵਰੀ, 1953 (ਗੁਜ਼ਰਨ ਬਾਰੇ)
   31 ਜਨਵਰੀ, 1953 (ਭੋਗ ਦੀ ਖ਼ਬਰ)
   26 ਜਨਵਰੀ, 1955 (ਬਰਸੀ ਬਾਰੇ)
   26 ਫ਼ਰਵਰੀ, 1955 (ਬਰਸੀ ਬਾਰੇ)
3. (ੳ) **ਅਕਾਲੀ ਯੋਧਾ (ਪੰਜਾਬੀ) ਜੰਮੂ**
   6 ਫ਼ਰਵਰੀ, 1956
   (ਅ) **ਅਕਾਲੀ ਯੋਧਾ (ਉਰਦੂ) ਜੰਮੂ**
   4 ਫ਼ਰਵਰੀ, 1957,
4. **ਅਜੀਤ (ਉਰਦੂ)**
   5 ਫ਼ਰਵਰੀ, 1953 (ਭੋਗ ਦੀ ਖ਼ਬਰ)
   1 ਫ਼ਰਵਰੀ, 1954 (ਤਸਵੀਰ)
5. **ਸੰਤ ਸਿਪਾਹੀ (ਅੰਮ੍ਰਿਤਸਰ)**
   ਫਰਵਰੀ, 1953 (ਗੁਜ਼ਰਨ ਬਾਰੇ, ਸ਼ਰਧਾਂਜਲੀ)
6. **ਸਪੋਕਸਮੈਨ (ਅੰਗ੍ਰੇਜ਼ੀ)**
   2 ਫ਼ਰਵਰੀ, 1955
7. **ਸ਼ਮਸ਼ੇਰ ਖ਼ਾਲਸਾ (ਸਪਤਾਹਕ) ਪਟਿਆਲਾ**
   22 ਫ਼ਰਵਰੀ, 1953 (ਮ੍ਰਿਤਯੂ-ਸ਼ੋਕ)
8. **ਸਿੱਖ ਸੰਦੇਸ਼ (ਮਾਸਕ ਪਤਰ) ਜੰਮੂ**
   ਅਪ੍ਰੈਲ, 1953
   ਨਵੰਬਰ, 1970
   ਜੁਲਾਈ, 1971
   ਜੁਲਾਈ, 1972
9. **ਖ਼ਾਲਸਾ ਸਮਾਚਾਰ (ਅੰਮ੍ਰਿਤਸਰ)**
   7 ਅਕਤੂਬਰ, 1948
   12 ਫ਼ਰਵਰੀ, 1953 (ਲੇਖ)
10. **ਪ੍ਰਕਾਸ਼ (ਪਟਿਆਲਾ)**
   18 ਦਸੰਬਰ, 1952
   24 ਜਨਵਰੀ, 1953
   25 ਜਨਵਰੀ, 1953 (ਬੀਮਾਰੀ ਦੇ ਵਾਧੇ ਬਾਰੇ)
   27 ਜਨਵਰੀ, 1953
   31 ਜਨਵਰੀ, 1953 (ਸ਼ਰਧਾਂਜਲੀ ਅੰਕ ਛਾਪਣ ਬਾਰੇ)
   1 ਫ਼ਰਵਰੀ, 1953 (ਵਿਸ਼ੇਸ਼ ਅੰਕ)
   5 ਫ਼ਰਵਰੀ, 1953 (ਸ. ਅਤਰ ਸਿੰਘ ਜੀ ਦਾ ਲੇਖ)

7 ਫ਼ਰਵਰੀ, 1953
8 ਜੂਨ, 1953
26 ਜੁਲਾਈ, 1953
19 ਅਕਤੂਬਰ, 1953
2 ਨਵੰਬਰ, 1953
18 ਜਨਵਰੀ, 1954
21 ਜਨਵਰੀ, 1954
27 ਜਨਵਰੀ, 1954
18 ਮਾਰਚ, 20 ਮਾਰਚ, 24 ਮਾਰਚ, 25 ਮਾਰਚ, 1955
23 ਜਨਵਰੀ, 1956
24 ਜਨਵਰੀ, 1956 (ਗਿਆਨੀ ਖ਼ੇਮ ਸਿੰਘ ਜੀ ਦਾ ਲੇਖ)
8 ਸਤੰਬਰ, 1970 (ਲੇਖ ਗਿਆਨੀ ਗੁਰਦਿਤ ਸਿੰਘ ਜੀ)
15 ਸਤੰਬਰ, 1970 (ਅਕਾਲੀ ਜੀ ਦਾ ਇਕ ਲੇਖ ਕੀਰਤਨ ਬਾਰੇ)

**11. ਪ੍ਰਭਾਤ (ਉਰਦੂ) ਜਲੰਧਰ**

2 ਫ਼ਰਵਰੀ, 1953
3 ਫ਼ਰਵਰੀ, 1953

**12. ਪੰਜਾਬੀ ਦੁਨੀਆਂ (ਪਟਿਆਲਾ)**

ਫ਼ਰਵਰੀ, 1953

**13. ਪੰਥ ਸੇਵਕ (ਜਲੰਧਰ)**

14 ਦਸੰਬਰ, 1952
18 ਦਸੰਬਰ, 1952

**14. ਫ਼ਤੇਹ (ਸਪਤਾਹਕ) ਦਿੱਲੀ**

8 ਫ਼ਰਵਰੀ, 1953

**15. ਫ਼ੁਲਵਾੜੀ (ਲਾਹੌਰ)**

1930 ਈ. ਦਾ *'ਸਿੱਖ ਇਤਿਹਾਸ ਅੰਕ'* (ਸੰਪਾਦਕ ਕਰਮ ਸਿੰਘ ਹਿਸਟੋਰੀਅਨ)

II

## ਮਿਤੀਕ੍ਰਮ ਅਨੁਸਾਰ ਉਲੇਖ

| | |
|---|---|
| 1913 (7 ਦਸੰਬਰ) | *The Tribune* |
| 1933 | *'ਹਜ਼ੂਰੀ ਸਾਥੀ'* ਵਿਚ ਬਨਜਾਰਾ ਸਿਖਾਂ ਦੀ ਅੰਗ੍ਰੇਜ਼ੀ ਵਿਚ ਚਿਠੀ |
| 1953 (ਫਰਵਰੀ) | *ਸੰਤ ਸਿਪਾਹੀ* |
| 1973 (ਅਪ੍ਰੈਲ) | *ਸਿਖ ਸੰਦੇਸ਼*, ਜੰਮੂ |
| 1974 | *ਨਾਨਕ ਪ੍ਰਕਾਸ਼ ਪਤ੍ਰਿਕਾ*, ਪੰਜਾਬੀ ਯੂਨੀਵਰਸਿਟੀ |
| 1975 | *Encyclopaedia of Sikhism*, Punjabi University, Patiala. |
| 1977 | *ਨਾਨਕ ਪ੍ਰਕਾਸ਼ ਪਤ੍ਰਿਕਾ*, ਪੰਜਾਬੀ ਯੂਨੀਵਰਸਿਟੀ |
| 1980 | ਖੋਜ *ਪਤ੍ਰਿਕਾ*, ਪੰਜਾਬੀ ਯੂਨੀਵਰਸਿਟੀ |
| 1984 | *ਸਚਖੰਡ ਪਤ੍ਰਿਕਾ* |
| 1984 | *ਸਿਖ ਸੰਦੇਸ਼* |
| 1984 | *ਚੜ੍ਹਦੀ ਕਲਾ* |
| 1987 | *ਸਿਖ ਸੰਦੇਸ਼* |
| 1990 | *ਸਿਖ ਸੰਦੇਸ਼* |
| 1991 | *ਗੁਰਮਤਿ ਪ੍ਰਕਾਸ਼* |
| 1991 (8 ਫਰਵਰੀ) | *ਅਜੀਤ* |
| 1992 | *ਅਜੀਤ* (ਲੜੀਵਾਰ) |
| 1992 | *ਚੜ੍ਹਦੀ ਕਲਾ* (ਲੜੀਵਾਰ) |
| 1992 (ਨਵੰਬਰ) | *ਗੁਰਮਤਿ ਪ੍ਰਕਾਸ਼* (ਵਿਸ਼ੇਸ਼ ਅੰਕ) |
| 1992 | *Shivalik Bani*, Jammu |
| 1996 | *ਪ੍ਰਮੁਖ ਸਿਖ ਸ਼ਖ਼ਸੀਅਤਾਂ* (ਧਰਮ ਪ੍ਰਚਾਰ ਕਮੇਟੀ) |